



੧ੴ ਵਾਹਿਗੁਰੂ ਜੀ ਕੀ ਫਤਹ ॥

## ਵਾਰਾਂ

## ਗਿਆਨ ਰਤਨਾਵਲੀ

# ਭਾਈ ਗੁਰਦਾਸ ਜੀ



ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਅੰਮ੍ਰਿਤਸਰ

ਭੇਟਾ ਦਸ ਰੁਪਏ



੧ ਓ ਸਤਿਗੁਰ ਪ੍ਰਸਾਦਿ ॥



# ਵਾਰਾਂ

## ਗਿਆਨ ਰਤਨਾਵਲੀ

# ਭਾਈ ਗੁਰਦਾਸ ਜੀ

ਕਠਨ ਸ਼ਬਦਾਂ ਆਦਿ ਦੀ ਟਿੱਪਣੀ ਤੇ ਪ੍ਰਯਾਵਾਂ ਸਹਿਤ



ਸੰਪਾਦਕ :
ਸ: ਅਮਰ ਸਿੰਘ 'ਚਾਕਰ'

ਸੰਸ਼ੋਧਕ ਤੇ ਭੂਮਿਕਾ ਲੇਖਕ :
ਸ: ਸ਼ਮਸ਼ੇਰ ਸਿੰਘ 'ਅਸ਼ੋਕ'

ਪ੍ਰਕਾਸ਼ਕ :
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

ਪ੍ਰਕਾਸ਼ਕ–
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

| | | |
|---|---|---|
| ਪਹਿਲੀਆਂ ਦੋ ਐਡੀਸ਼ਨਾਂ ਵਿਚ | | ੪੫੦੦ |
| ਤੀਜੀ ਐਡੀਸ਼ਨ | ਫਰਵਰੀ ੧੯੮੧ | ੫੦੦੦ |

ਛਾਪਣ ਵਾਲੇ–
ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, ਰਾਮਸਰ ਰੋਡ, ਅੰਮ੍ਰਿਤਸਰ ।
ਫੋਨ ਨੰਬਰ–੪੩੫੫੮
ਪ੍ਰਿੰਟਰ–ਸ: ਭਰਪੂਰ ਸਿੰਘ 'ਗਿਆਨੀ'

# ★★ ਵਿਸ਼ੈ-ਸੂਚੀ ★★

## ਵਾਰਾਂ ਗਿਆਨ ਰਤਨਾਵਲੀ

## (ਕ੍ਰਿਤ—ਭਾਈ ਗੁਰਦਾਸ ਭੱਲਾ)

# ਭੂਮਿਕਾ

## ੧. ਕਵਿ-ਜੀਵਨ

ਮੁੱਖ ਸ਼ਬਦਃ--

ਸਿੱਖ-ਇਤਿਹਾਸ ਤੇ ਪੰਜਾਬੀ ਸਾਹਿੱਤ ਵਿੱਚ ਭਾਈ ਗੁਰਦਾਸ ਜੀ 'ਭੱਲਾ' ਕ੍ਰਿਤ 'ਵਾਰਾਂ ਗਿਆਨ ਰਤਨਾਵਲੀ' ਨਾਮੀ ਇਸ ਵਾਰ-ਸੰਗ੍ਰਹ ਦਾ ਇਕ ਵਿਸ਼ੇਸ਼ ਸਥਾਨ ਹੈ। ਇਹ ਇਸ ਕਰ ਕੇ ਕਿ ਇਹ ਵਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਈ ਵਾਰਾਂ ਤੇ ਪ੍ਰਾਚੀਨ ਕਾਲ ਤੋਂ ਚਲੇ ਆਮ ਪ੍ਰਚੱਲਿਤ ਢਾਡੀ-ਵਾਰ-ਸਾਹਿੱਤ ਦੇ ਐਨ ਮੁਤਾਬਿਕ ਪੰਜਾਬੀ ਵਾਰਾਂ ਦੀ ਬੜੀ ਸੁਚੱਜੀ ਰਹਨੁਮਾਈ ਕਰਦੀਆਂ ਹਨ। ਗਿਣਤੀ ਵਿੱਚ ਇਹ ਵਾਰਾਂ ੪੦ ਹਨ ਤੇ ਇਨ੍ਹਾਂ ਵਿੱਚ ੪੧ਵੀਂ ਵਾਰ ਜੋ 'ਵਾਰ ਸ੍ਰੀ ਭਗਉਤੀ ਜੀ ਕੀ' ਨਾਂ ਨਾਲ ਪ੍ਰਸਿੱਧ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਭਾਈ ਗੁਰਦਾਸ ਦੂਜੇ ਦੀ ਰਚਨਾ ਹੋਣ ਕਰ ਕੇ ਰਚਨਾ-ਸ਼ੈਲੀ ਦੇ ਪੱਖੋਂ ਭਾਈ ਗੁਰਦਾਸ ਭੱਲੇ ਦੀਆਂ ਵਾਰਾਂ ਨਾਲੋਂ ਕੁਝ ਵਿਲੱਖਣਤਾ ਦੀ ਸੂਚਕ ਹੈ।

ਭਾਈ ਗੁਰਦਾਸ ਭੱਲੇ ਦੀਆਂ ਇਹ ਵਾਰਾਂ ਭਾਵੇਂ ਕਈ ਕੁ ਪੁਰਾਤਨ ਹੱਥ-ਲਿਖਤ ਨੁਸਖਿਆਂ ਦੇ ਅਨੁਸਾਰ ੩੯ ਹਨ ਤੇ ਇਨ੍ਹਾਂ ਵਿੱਚੋਂ ੪੦ਵੀਂ ਵਾਰ ਕਿਸੇ ਹੋਰ ਬੁੱਧੀਵਾਨ ਦੀ ਕ੍ਰਿਤ ਦੱਸੀ ਜਾਂਦੀ ਹੈ,ਪਰ ਇਹ ਰਵਾਇਤ ਐਵੇਂ ਇਕ ਕਪੋਲ-ਕਲਪਨਾ ਹੀ ਪ੍ਰਤੀਤ ਹੁੰਦੀ ਹੈ, ਕਿਉਂਕਿ ਲਿਖਣ-ਢੰਗ ਦੇ ਪੱਖੋਂ ਇਸ ਦੇ ਸ਼ਬਦ-ਜੋੜ ਪਹਿਲੀਆਂ ੩੯ ਵਾਰਾਂ ਦੇ ਨਾਲ ਹੁਬਹੂ ਮਿਲਦੇ ਹਨ ਤੇ ਵਿਚਾਰ-ਪ੍ਰਣਾਲੀ ਵਿੱਚ ਵੀ ਕਿਤੇ ਕੋਈ ਫਰਕ ਨਜ਼ਰ ਨਹੀਂ ਆਉਂਦਾ। ਜਿਵੇਂ ਭਾਈ ਗੁਰਦਾਸ ਦੇ ਕਬਿੱਤ-ਸਵੈਯਾਂ ਦੇ ਮੁਕਾਬਲੇ ਤੇ ਕੁਝ ਹੋਰ ਵਾਧੂ ਕਬਿੱਤ-ਸਵੈਯੇ ਵੀ, ਜੋ ਭਾਈ ਸਾਹਿਬ ਭਾਈ ਵੀਰ ਸਿੰਘ ਹੋਰਾਂ 'ਖ਼ਾਲਸਾ ਸਮਾਚਾਰ' ਅੰਮ੍ਰਿਤਸਰ, ਦੇ ਪ੍ਰਕਾਸ਼ਨ ਭਾਗ ਵਲੋਂ ਛਾਪ ਕੇ ਪ੍ਰਕਾਸ਼ਿਤ ਕੀਤੇ ਹਨ ਤੇ ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੇ ਪ੍ਰਚੱਲਿਤ ੫੫੬ ਕਬਿੱਤ-ਸਵੈਯਾਂ ਨਾਲ ਇਸ ਦੂਸਰੇ ਸਕੰਧ ਦੇ ਨਵੇਂ ਲੱਭੇ ਕਬਿੱਤ-ਸਵੈਯੇ ਮਿਲ ਕੇ ਕੁਲ ਕਬਿੱਤ-ਸਵੈਯਾਂ ਦੀ ਗਿਣਤੀ ੬੭੫ ਹੋ ਗਈ ਹੈ, ਤਿਵੇਂ ਇਸ ਵਾਰ-ਸੰਗ੍ਰਹ ਦੀ ੪੦ ਵੀਂ ਵਾਰ ਵੀ ਭਾਈ ਗੁਰਦਾਸ ਭੱਲੇ ਤੋਂ ਕਿਸੇ ਤਰ੍ਹਾਂ ਵੱਖ ਨਹੀਂ ਕੀਤੀ ਜਾ ਸਕਦੀ।

## ਭਾਈ ਗੁਰਦਾਸ ਦਾ ਸਮਾਂ--ਜਨਮ ਤੇ ਬਚਪਨਃ--

ਸਿੱਖ-ਇਤਿਹਾਸ ਦੇ ਕਥਨ ਅਨੁਸਾਰ, ਜਿਵੇਂ ਕਿ ਇਸ ਦੇ ਮੂਲ-ਸ੍ਰੋਤਾਂ ਤੋਂ ਪਤਾ ਲੱਗਦਾ ਹੈ, ਭਾਈ ਗੁਰਦਾਸ ਜੀ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਤੇ ਬੀਬੀ ਭਾਨੀ ਜੀ ਦੇ ਚਚੇਰੇ ਭਾਈ ਸਨ। ਭਾਈ ਕੇਸਰ ਸਿੰਘ ਛਿੱਬਰ ਤੇ 'ਮਹਿਮਾ ਪ੍ਰਕਾਸ਼' ਵਾਰਤਕ ਦੇ ਕਥਨ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਦੇ ਵਡੇਰੇ ਬਾਬਾ ਬਿਸ਼ਨ ਦਾਸ ਜੀ ਸਨ, ਜਿਨ੍ਹਾਂ ਦੇ ਪੁੱਤ੍ਰ ਤੇਜ ਭਾਨ ਜੀ ਦੇ ਘਰ ਚਾਰ ਪੁੱਤ੍ਰ ਜਨਮੇ--

(੧) ਗੁਰੂ ਅਮਰਦਾਸ। (੨) ਦਾਤਾਰ ਚੰਦ।
(੩) ਈਸ਼ਰ ਦਾਸ ਤੇ (੪) ਇਕ ਹੋਰ ਮਹਾਨ ਪੁਰਸ਼, ਜਿਨ੍ਹਾਂ ਦਾ ਨਾਂ ਨਹੀਂ ਮਿਲਿਆ। ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ ਭਾਈ ਗੁਰਦਾਸ ਜੀ ਬਾਬਾ ਦਾਤਾਰ ਚੰਦ ਦੇ ਪੁੱਤ੍ਰ ਸਨ ਤੇ ਕੇਸਰ ਸਿੰਘ ਛਿੱਬਰ ਦੇ ਬਿਆਨ ਮੁਤਾਬਿਕ ਈਸ਼ਰ ਦਾਸ ਦੇ ਬੇਟੇ, ਜਿਵੇਂ ਕਿ 'ਬੰਸਾਵਲੀ-ਨਾਮਾ ਦਸਾਂ ਪਾਤਸ਼ਾਹੀਆਂ' ਵਿੱਚ ਲਿਖਿਆ ਹੈ--

ਭਾਈ ਗੁਰਦਾਸ਼ ਈਸਰ ਦਾਸ ਭਲੇ ਦਾ ਬੇਟਾ।
ਈਸਰ ਦਾਸ ਬਿਸਨ ਦਾਸ ਭੱਲੇ ਦੇ ਪਰਿਵਾਰ ਵਿਚੋਂ ਆਹਾ ਖਤ੍ਰੇਟਾ।
(ਬੰਸਾਵਲੀ ਨਾਮਾ, ਚਰਣ ਪੰਜਵਾਂ)

ਭਾਈ ਗੁਰਦਾਸ ਦਾ ਜਨਮ ਗੋਇੰਦਵਾਲ ਦੇ ਸਥਾਨ ਪਰ ਗ਼ਾਲਬਨ ਸੰਮਤ ੧੬੦੩ ਬਿ: ਮੁਤਾਬਿਕ ਸੰਨ ੧੫੪੬ ਈ: ਵਿੱਚ ਹੋਇਆ ਸੀ। ਨੱਗਰ ਗੋਇੰਦਵਾਲ, ਜੋ ਉਸ ਸਮੇਂ ਗੁਰੂ ਅਮਰਦਾਸ ਜੀ ਨੇ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਤੋਂ ਆ ਕੇ ਅਜੇ ਨਵਾਂ ਹੀ ਆਬਾਦ ਕੀਤਾ ਸੀ ਤੇ ਇਸ ਸਥਾਨ ਦੀ ਬਹੁਤੀ ਮਹਾਨਤਾ ਇਸ ਕਰ ਕੇ ਵੀ ਸੀ ਕਿ ਉਸ ਸਮੇਂ ਇਹ ਨੱਗਰ ਦਿੱਲੀਓਂ-ਲਾਹੌਰ ਤੇ ਲਾਹੌਰੋਂ-ਦਿੱਲੀ ਜਾਣ ਵਾਲੇ ਸ਼ਾਹੀ ਕਾਫ਼ਲਿਆਂ ਤੇ ਹੋਰ ਯਾਤਰੂਆਂ ਦੀ ਆਵਾਜਾਈ ਵਾਸਤੇ ਇਕ ਪ੍ਰਮੁਖ ਕੇਂਦਰ ਸੀ। ਇਸ ਦੇ ਨਾਲ ਹੀ ਇਸ ਤੋਂ ਨੇੜੇ ਲੋਧੀਆਂ ਦੇ ਸਮੇਂ ਤੋਂ ਦਰਿਆਂ ਬਿਆਸ ਤੋਂ ਪਾਰ ਅਰਬੀ ਫ਼ਾਰਸੀ ਦੀ ਤਾਲੀਮ ਦਾ ਗੜ੍ਹ ਸੁਲਤਾਨ ਪੁਰ ਲੋਧੀ ਹੋਣ ਕਾਰਣ ਨੱਗਰ ਗੋਇੰਦਵਾਲ ਤਾਲੀਮੀ ਨੁਕਤਾ-ਨਿਗਾਹ ਤੋਂ ਜ਼ਰਾ ਹੋਰ ਵੀ ਵਧੇਰੇ ਅਹਿਮੀਅਤ ਰੱਖਦਾ ਸੀ। ਭਾਈ ਗੁਰਦਾਸ ਜੀ ਦਾ ਪਾਲਣ-ਪੋਸਣ ਬਚਪਨ ਤੋਂ ਇਸੇ ਨੱਗਰ ਵਿੱਚ ਹੋਣ ਕਰ ਕੇ ਉਹ ਅਰਬੀ, ਫਾਰਸੀ ਤੇ ਹਿੰਦੀ—ਸੰਸਕ੍ਰਿਤ ਦੀ ਉਚੇਰੀ ਵਿੱਦਜਾ ਪ੍ਰਾਪਤ ਕਰਨ ਪਿੱਛੋਂ ਗੁਰਸਿੱਖੀ ਦੇ ਪ੍ਰਚਾਰ ਲਈ ਹਰ ਪਹਿਲੂ ਤੋਂ ਬੜੇ ਕਾਮਯਾਬ ਸਾਬਤ ਹੋਏ।

## ਇਲਾਕਾ ਆਗਰਾ ਵਿੱਚ ਗੁਰਮਤਿ ਪ੍ਰਚਾਰਃ—

ਸ੍ਰੀ ਗੁਰੂ ਅਮਰਦਾਸ ਜੀ ਤੋਂ ਪਿੱਛੋਂ ਭਾਈ ਗੁਰਦਾਸ ਨੇ ਆਪਣੇ ਮਾਨਯੋਗ ਬਜ਼ੁਰਗਾਂ ਦੇ ਨਕਸ਼ਿ-ਕਦਮ ਤੇ ਚੱਲਦਿਆਂ ਹੋਇਆਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਤੇ ਫੇਰ ਨਾਮ-ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਧੀਨ ਆਗਰੇ ਰਹਿ ਕੇ ਉਸ ਇਲਾਕੇ ਵਿੱਚ ਗੁਰਮਤਿ ਦਾ ਪ੍ਰਚਾਰ ਕੀਤਾ। ਇਸ ਤੋਂ ਬਾਦ ਜਦ ਸ੍ਰੀ ਗੁਰੂ ਅਰਜਨ ਦੇਵ

ਜੀ ਦੇ ਵੱਡੇ ਭਰਾ ਸੋਢੀ ਪ੍ਰਿਥੀ ਚੰਦ ਨੇ ਗੁਰਿਆਈ ਖੋਹਣ ਲਈ ਊਧਮੂਲ ਮਚਾਇਆ ਤਾਂ ਭਾਈ ਗੁਰਦਾਸ ਜੀ ਆਗਰੇ ਤੋਂ ਵਾਪਸ ਅੰਮ੍ਰਿਤਸਰ ਪਹੁੰਚ ਕੇ ਉਸ ਦਾ ਕ੍ਰੋਧ ਸ਼ਾਂਤ ਕਰਦੇ ਰਹੇ। ਪਰ ਜਦ ਸੋਢੀ ਪ੍ਰਿਥੀ ਚੰਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਿਰੋਧ ਕਰਨੋਂ ਕਿਸੇ ਤਰ੍ਹਾਂ ਵੀ ਬਾਜ਼ ਨਾ ਆਇਆ ਤੇ ਸਿੱਖ ਸੰਗਤਾਂ ਸੋਢੀਆਂ ਦੇ ਵਰਗਲਾਉਣ ਤੇ ਪਰਸਪਰ ਫਟ ਗਈਆਂ ਤਾਂ ਭਾਈ ਗੁਰਦਾਸ ਨੇ ਸ੍ਰੀ ਅੰਮ੍ਰਿਤਸਰ ਦੇ ਚਾਰੇ ਪਾਸੇ ਆਪਣੇ ਸਾਥੀ ਤਈਨਾਤ ਕਰ ਕੇ ਸਿੱਖ ਸੰਗਤਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿੱਚ ਆਉਣ ਲਈ ਅਮਲੀ ਤੌਰ ਤੇ ਪ੍ਰੇਰਿਆ ਤੇ ਇਸ 'ਵਾਰਾਂ ਗਿਆਨ ਰਤਨਾਵਲੀ' ਦੀ ੩੬ਵੀਂ ਵਾਰ ਰਾਹੀਂ ਪ੍ਰਿਥੀ ਚੰਦ ਨੂੰ ਕੁਲ ਦਰੋਹੀ, ਕਪਟੀ, ਮੀਣਾ ਆਦਿ ਕਹਿ ਕੇ ਭ੍ਰਸ਼ਟਿਆ। ਇਹ ਦੇਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਅਜਿਹੀ ਸਖ਼ਤੀ ਤੋਂ ਰੋਕਿਆ ਤੇ ਸਰਾਪ ਵੀ ਦਿੱਤਾ, ਪਰ ਭਾਈ ਗੁਰਦਾਸ ਨੇ, ਜੋ ਆਪਣੀ ਧੁਨਿ ਦੇ ਬੜੇ ਪੱਕੇ ਸਨ, ਪ੍ਰਿਥੀ ਚੰਦ ਦੀ ਕੱਟੜ ਵਿਰੋਧਤਾ ਦੇ ਬਾਵਜੂਦ ਗੁਰੂ ਦਰਬਾਰ ਨੂੰ ਲੋਹੇ ਦੀ ਕੰਧ ਬਣ ਕੇ ਬਚਾਇਆ, ਜਿਸ ਕਰ ਕੇ ਇਹ ਮੁਖ਼ਾਲਫਿਤ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕੋਈ ਨੁਕਸਾਨ ਨਾ ਪਹੁੰਚਾ ਸਕੀ।

## *ਗੁਰਬਾਣੀ ਦੀ ਖੋਜ ਤੇ ਭਾਈ ਗੁਰਦਾਸ ਦਾ ਸਹਿਯੋਗਃ--*

ਸੋਢੀ ਪ੍ਰਿਥੀ ਚੰਦ ਜਦ ਇਸ ਤਰ੍ਹਾਂ ਹਿੱਕ ਦੇ ਧੱਕੇ ਨਾਲ ਗੁਰ-ਗੱਦੀ ਨਾ ਖੋਹ ਸਕਿਆ ਤਾਂ ਉਸ ਨੇ ਆਪਣੇ ਪੁੱਤ੍ਰ ਸੋਢੀ ਮਨੋਹਰ ਦਾਸ ਉਰਫ਼ ਮਿਹਰਵਾਨ ਰਾਹੀਂ, ਜੋ ਉਸ ਸਮੇਂ ਗੁਰੂ ਘਰ ਵਿੱਚ ਇਕ ਮੰਨਿਆ ਪ੍ਰਮੰਨਿਆ ਵਿਦਵਾਨ ਕਵੀ ਸੀ, ਗੁਰਬਾਣੀ ਦੀ ਰੀਸੋ-ਰੀਸ ਗੁਰੂ ਨਾਨਕ ਦੇ ਨਾਂ ਹੇਠ ਬਾਣੀ ਰਚ ਕੇ ਸਿੱਖ ਪੰਥ ਦੀ ਇਸ ਰੂਹ ਨੂੰ ਕੁਚਲਨ ਤੇ ਸਿੱਖਾਂ ਨੂੰ ਆਪਣੀ ਸੰਪ੍ਰਦਾਇ ਵਿੱਚ ਰਲ-ਗੱਡ ਕਰਨ ਦਾ ਯਤਨ ਕੀਤਾ, ਜਿਵੇਂ ਕਿ ਕਵੀ ਕੇਸਰ ਸਿੰਘ ਛਿੱਬਰ ਨੇ ਲਿਖਿਆ ਹੈ--

> ਮਿਹਰਵਾਨ ਪੁਤ੍ਰ ਪ੍ਰਿਥੀਏ ਦਾ ਕਵੀਸਰੀ ਕਰੇ।
> ਪਾਰਸੀ, ਹਿੰਦਵੀ, ਸੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।
> ਤਿਨ ਭੀ ਬਾਣੀ ਬਹੁਤ ਬਣਾਈ।
> ਭੋਗ ਗੁਰੂ ਨਾਨਕ ਜੀ ਦਾ ਹੀ ਪਾਈ ॥ ੯੧ ॥
> ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ।
> ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ।......
> ਇਥੇ ਕਿਸੇ ਸਿਖ ਸਬਦ ਮਿਹਰਵਾਨ ਦਾ ਕੀਰਤਨ ਵਿਚ ਪੜ੍ਹਿਆ।
> ਸੋ ਸਰਵਣੀਂ ਗੁਰੂ ਅਰਜਨ ਜੀ ਦੀ ਪੜਿਆ ॥ ੯੨ ॥
> ਬਚਨ ਕੀਤਾ, 'ਭਾਈ ਗੁਰਦਾਸ, ਗੁਰੂ ਦੀ ਬਾਣੀ ਜੁਦਾ ਕਰੀਏ।
> ਮੀਣੇ ਪਾਂਦੇ ਵੀ ਰਲਾ ਸੋ ਬਾਣੀ ਵਿਚਿ ਰਲਾ ਨਾ ਧਰੀਏ' ॥......੯੩॥
>
> (ਬੰਸਾਵਲੀ ਨਾਮਾ, ਚਰਣ ਪੰਜਵਾਂ)

ਇਸੇ ਕਾਰਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸੇ ਵੇਲੇ ਗੁਰਬਾਣੀ ਨੂੰ ਨਿਰੋਲ ਤੇ ਅਖੰਡ ਰੱਖਣ ਲਈ ਭਾਈ ਗੁਰਦਾਸ ਜੀ ਦੇ ਸਹਿਯੋਗ ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਨ ਦੀ ਆਪਣੀ ਨਵੀਂ ਸਕੀਮ ਬਣਾਈ।

*ਸ੍ਰੀ ਆਦਿ ਗ੍ਰੰਥ ਜੀ ਦਾ ਸੰਪਾਦਨਃ--*

ਸੰਮਤ ੧੬੫੭ ਬਿਕ੍ਰਮੀ ਮੁਤਾਬਿਕ ਸੰਨ ੧੬੦੦ ਈਸਵੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੇ ਸਹਿਯੋਗ ਨਾਲ ਸ੍ਰੀ ਆਦਿ ਗ੍ਰੰਥ ਜੀ ਦੇ ਸੰਪਾਦਨ ਦਾ ਕੰਮ ਇਸ ਤਰ੍ਹਾਂ ਸ਼ੁਰੂ ਕੀਤਾ ਕਿ ਪਹਿਲਾਂ ਆਪਣੇ ਨਾਨਕੇ ਘਰ ਗੋਇੰਦਵਾਲ ਤੋਂ ਮੋਹਨ ਤੇ ਮੋਹਰੀ ਜੀ ਦੀਆਂ ਗੁਰਬਾਣੀ ਦੀਆਂ ਦੋਵੇਂ ਪੁਰਾਤਨ ਪੋਥੀਆਂ, ਜੋ ਬਾਬਾ ਸਹੰਸ ਰਾਮ ਜੀ ਨੇ ਤਿਆਰ ਕੀਤੀਆਂ ਸਨ, ਖੁਦ ਲੈ ਕੇ ਆਂਦੀਆਂ। ਫੇਰ ਹੋਰ ਦੂਰ ਨੇੜਿਓਂ, ਜਿੱਥੇ ਵੀ ਗੁਰਬਾਣੀ ਦੇ ਹੱਥ-ਲਿਖਿਤ ਸੰਗ੍ਰਹ ਦੇਖਣ ਸੁਣਨ ਵਿੱਚ ਆਏ, ਤੁਰੰਤ ਮੰਗਵਾ ਲਏ। ਇਸ ਤਰ੍ਹਾਂ ਬਹੁਤ ਸਾਰਾ ਬਾਨੀ-ਸੰਗ੍ਰਹ ਹੋਣ ਤੇ ਫੇਰ ਗੁਰੂ ਸਾਹਿਬ ਨੇ ਗੁਰਦੁਆਰਾ ਰਾਮਸਰ ਦੇ ਏਕਾਂਤ ਸਥਾਨ ਪਰ ਅਗਲਾ ਕੰਮ ਲਿਖਾਈ ਦਾ ਯਥਾ-ਕ੍ਰਮ ਸ਼ੁਰੂ ਕੀਤਾ।

ਸ੍ਰੀ ਗੁਰੂ ਨਾਨਕ ਦੇਵ, ਗੁਰੂ ਅੰਗਦ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਗੁਰੂ ਦਰਬਾਰ ਵਿੱਚ ਜਿਵੇਂ ਅਨੇਕ ਲਿਖਾਰੀ ਉਨ੍ਹਾਂ ਦੀ ਬਾਨੀ ਕ੍ਰਮਵਾਰ ਲਿਖਦੇ ਆਏ ਸਨ, ਤਿਵੇਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਵੀ ਭਾਈ ਸੰਤ ਦਾਸ, ਹਰੀਆ; ਸੁੱਖਾ ਤੇ ਮਨਸਾ ਰਾਮ ਨਾਮੀ ਚਾਰ ਲਿਖਾਰੀ ਸਨ। ਇਨ੍ਹਾਂ ਲਿਖਾਰੀਆਂ ਦੇ ਨਾਲ ਹੀ ਪੰਜਵੇਂ ਵੱਡੇ ਵਿਦਵਾਨ ਲਿਖਾਰੀ ਸਨ ਭਾਈ ਗੁਰਦਾਸ ਜੀ। ਸੋ, ਇਸ ਤਰ੍ਹਾਂ ਗੁਰਬਾਣੀ-ਸੰਗ੍ਰਹ ਵਜੋਂ ਜੋ ਪੁਸਤਕਾਂ ਪਹਿਲੋਂ ਤਿਆਰ ਹੋਈਆਂ ਸਨ, ਉਨ੍ਹਾਂ ਦੇ ਆਧਾਰ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਆਪਣੇ ਮੁਖਾਰਬਿੰਦ ਤੋਂ ਬੋਲ ਬੋਲ ਕੇ ਸ਼ੁੱਧ ਗੁਰਬਾਣੀ ਭਾਈ ਗੁਰਦਾਸ ਤੋਂ ਰਾਗ--ਕ੍ਰਮ ਦੇ ਅਨੁਸਾਰ ਤਰਤੀਬਵਾਰ ਲਿਖਵਾਉਣੀ ਆਰੰਭ ਕੀਤੀ। ਫੇਰ ਸਿੱਖ ਗੁਰੂਆਂ ਦੇ ਨਾਲ ਹੀ ਭਗਤ ਕਬੀਰ, ਨਾਮਦੇਵ, ਰਵਿਦਾਸ ਆਦਿ ਦੀ ਬਾਨੀ ਵੀ ਲਿਖੀ ਗਈ। ਸੋ, ਇਸ ਪਰਕਾਰ ਜਤਨ ਕਰਨ ਤੇ ਇਹ ਬੀੜ, ਜਿਵੇਂ ਕਿ ਭਾਈ ਕੇਸਰ ਸਿੰਘ ਛਿੱਬਰ ਦਾ ਕਥਨ ਹੈ; ਛੇਤੀ ਹੀ ਸੰਮਤ ੧੬੫੮ ਬਿਕ੍ਰਮੀ ਵਿੱਚ ਤਿਆਰ ਹੋ ਗਈ, ਜੋ ਹੁਣ ਭਾਈ ਗੁਰਦਾਸ ਜੀ ਦੀ ਬੀੜ ਜਾਂ ਕਰਤਾਰ ਪੁਰੀ ਬੀੜ ਦੇ ਨਾਮ ਨਾਲ ਪ੍ਰਸਿੱਧ ਹੈ। ਕਈ ਵਿਦਵਾਨ ਇਹ ਬੀੜ ਸੰਮਤ ੧੬੬੧ ਬਿਕ੍ਰਮੀ ਮੁਤਾਬਿਕ ਸੰਨ ੧੬੦੪ ਈਸਵੀ ਵਿੱਚ ਤਿਆਰ ਹੋਈ ਮੰਨਦੇ ਹਨ ਜੋ ਠੀਕ ਨਹੀਂ। ਇਸ ਤੋਂ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿੱਚ ਜੋ ਦਮਦਮੀ ਬੀੜ ਸੰਮਤ ੧੭੩੯ ਵਿੱਚ ਤਿਆਰ ਹੋਈ ਤੇ ਫੇਰ ਜਿਸ ਨੂੰ ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ (ਨੰਦੇੜ) ਦੇ ਸਥਾਨ ਪੁਰ ਗੁਰੂ ਜੀ ਵਲੋਂ ਗੁਰ-ਗੱਦੀ ਦਿੱਤੀ ਗਈ, ਇਸੇ ਆਦਿ ਬੀੜ ਉੱਤੇ ਆਧਾਰਿਤ ਤੇ ਇਸੇ ਦਾ ਇਕ ਪ੍ਰਤੀ ਰੂਪ ਮੰਨੀ ਜਾਂਦੀ ਹੈ।

## ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਪਿੱਛੋਂ ਸਿੱਖੀ ਸਿਦਕ ਦੀ ਪਰਖਃ—

ਫੇਰ ਸੰਮਤ ੧੬੬੩ ਬਿ: ਮੁਤਾਬਿਕ ਸੰਨ ੧੬੦੬ ਈ: ਵਿੱਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦ ਹੋਣ ਤੇ ਜਦ ਉਨ੍ਹਾਂ ਦੀ ਥਾਵੇਂ ਸ੍ਰੀ ਗੁਰੂ ਹਰਿਗੋਬਿੰਦ ਜੀ ਗੱਦੀ-ਨਸ਼ੀਨ ਹੋਏ ਤਾਂ ਭਾਈ ਗੁਰਦਾਸ ਜੀ ਉਨ੍ਹਾਂ ਦੇ ਅੰਗ-ਸੰਗ ਹੋ ਕੇ ਲਗ-ਭਗ ੩੧ ਸਾਲ ਸੇਵਾ ਕਰਦੇ ਰਹੇ ਤੇ ਭਾਈ ਹੋਰਾਂ ਬਹੁਤਾ ਸਮਾਂ ਗੁਰੂ ਸਾਹਿਬ ਦੇ ਹੁਕਮ ਨਾਲ ਗੁਰਸਿੱਖੀ ਦੇ ਪਰਚਾਰ ਵਿੱਚ ਹੀ ਲਗਾਇਆ।

ਭਾਈ ਗੁਰਦਾਸ ਜੀ ਸ਼ਾਦੀ-ਸ਼ੁਦਾ ਤਾਂ ਸਨ, ਪਰ ਸੰਤਾਨ ਕੋਈ ਨਹੀਂ ਸੀ ਤੇ ਗੁਰਮਤਿ ਭਗਤੀ ਭਾਵ ਵਿੱਚ ਏਨੇ ਭਰਪੂਰ ਸਨ ਕਿ ਜ਼ਿੰਦਗੀ ਦੇ ਆਖ਼ਰੀ ਪੜਾਉ ਤੇ ਜਾ ਕੇ ਅਚਾਨਕ ਇਕ ਵੇਰ ਇਨ੍ਹਾਂ ਨੂੰ ਅਭਿਮਾਨ ਹੋ ਗਿਆ ਕਿ ਇਨ੍ਹਾਂ ਵਰਗਾ ਅਡੋਲ ਸਿੱਖ ਹੋਰ ਕੋਈ ਨਹੀਂ ਹੈ, ਇਹ ਇਨ੍ਹਾਂ ਨੇ ਕਿਸੇ ਵਾਰਤਾਲਾਪ ਦੇ ਦੌਰਾਨ ਵਿੱਚ ਕਹਿ ਵੀ ਦਿੱਤਾ ਕਿ—

ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ। (ਵਾਰ ੩੫/੨੦)

ਇਹ ਦੇਖ ਕੇ ਗੁਰੂ ਸਾਹਿਬ ਨੇ ਇਨ੍ਹਾਂ ਦੇ ਸਿੱਖੀ ਸਿਦਕ ਦੀ ਪਰਖ ਲਈ ਇਨ੍ਹਾਂ ਨੂੰ ਚੋਖੇ ਰੁਪਏ ਦੇ ਕੇ ਕਾਬਲ ਘੋੜੇ ਖ਼ਰੀਦਣ ਵਾਸਤੇ ਭੇਜ ਦਿੱਤਾ। ਜਦ ਇਹ ਕਾਬਲ ਜਾ ਕੇ ਘੋੜੇ ਖ਼ਰੀਦੇ ਜਾਣ ਤੇ ਉਨ੍ਹਾਂ ਦੀ ਕੀਮਤ ਤਾਰਨ ਲੱਗੇ ਤਾਂ ਇਨ੍ਹਾਂ ਨੂੰ ਉਹ ਰੁਪਇਆਂ ਦੀਆਂ ਥੈਲੀਆਂ ਠੀਕਰੀਆਂ ਨਾਲ ਭਰੀਆਂ ਨਜ਼ਰ ਆਈਆਂ, ਜਿਸ ਕਰ ਕੇ ਬੇ-ਸ਼ਰਮੀ ਨਾਲ ਇਹ ਉਹ ਸੌਦਾ ਅੱਧਵਾਟੇ ਹੀ ਛੱਡ, ਡਰਦੇ ਮਾਰੇ ਕਾਬਲੋਂ ਅਜਿਹੇ ਦੌੜੇ ਕਿ ਬਨਾਰਸ ਜਾ ਕੇ ਸਾਹ ਲਿਆ। ਅਰਬੀ-ਫ਼ਾਰਸੀ ਦੇ ਨਾਲ ਹੀ ਹਿੰਦੀ-ਸੰਸਕ੍ਰਿਤ ਦੇ ਵਿਦਵਾਨ ਆਪ ਪਹਿਲਾਂ ਹੀ ਸਨ, ਇਸ ਲਈ ਆਪਣੀ ਅਦੁਤੀ ਵਿਦਵਤਾ ਤੇ ਕਵਿਤਾ ਨਾਲ ਬਨਾਰਸ ਦੇ ਮਹਾਰਾਜੇ ਨੂੰ ਇਨ੍ਹਾਂ ਨੇ ਅਜਿਹਾ ਖੁਸ਼ ਕੀਤਾ ਕਿ ਉਹ ਇਨ੍ਹਾਂ ਦਾ ਸੇਵਕ ਬਣ ਗਿਆ। ਪਿੱਛੋਂ ਪਤਾ ਲੱਗਣ ਤੇ ਗੁਰੂ ਸਾਹਿਬ ਨੇ ਖ਼ਾਸ ਮੇਵੜੇ ਭੇਜ ਇਨ੍ਹਾਂ ਨੂੰ ਉਥੋਂ ਫੜ ਕੇ ਅੰਮ੍ਰਿਤਸਰ ਮੰਗਵਾ ਲਿਆ। ਆਖ਼ਰ ਆਪਣੀ ਭੁੱਲ ਤਸਲੀਮ ਕਰ ਕੇ ਮੁਆਫ਼ੀ ਮੰਗੀ ਤੇ ਬੜੀ ਅਧੀਨਗੀ ਨਾਲ ਇਨ੍ਹਾਂ ਨੂੰ ਮੰਨਣਾ ਪਿਆ ਕਿ—

ਸਾਂਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ। (ਵਾਰ ੩੫/੨੧)
ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਬਿਚਾਰਾ। (ਵਾਰ ੩੫/੨੨)

## ਅੰਤਲਾ ਸਮਾਂਃ—

ਇਸ ਤੋਂ ਬਾਦ ਕੁਝ ਚਿਰ ਪਿੱਛੋਂ ਭਾਈ ਗੁਰਦਾਸ ਜੀ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਅੰਮ੍ਰਿਤਸਰੋਂ ਗੋਇੰਦਵਾਲ ਪਹੁੰਚ ਗਏ ਜਿਥੇ ਉਨ੍ਹਾਂ ਦਾ ਦੇਹਾਂਤ ਲਗ ਭਗ ੬੧ ਵਰ੍ਹਿਆਂ ਦੀ ਉਮਰੇ ਮਿਤੀ ਭਾਦਰੋਂ ਸੁਦੀ ੮, ਸੰਮਤ ੧੬੯੪ ਬਿ: ਮੁਤਾਬਿਕ ਸੰਨ ੧੬੩੭ ਈਸਵੀ ਨੂੰ ਹੋਇਆ।

(ਦੇਖੋ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫਾ ੩੧੧, ਕਾਲਮ ੪)

# ੨. ਕਾਵਯ-ਰਚਨਾ

ਬੋਲੀ ਦੇ ਪੱਖੋਂ:--

ਵਿਦਯਾ, ਬੁੱਧੀ ਤੇ ਗੁਰਮਤਿ ਸੰਬੰਧੀ ਭਗਤੀ-ਭਾਵਨਾਂ ਦੇ ਨਾਲ ਹੀ ਭਾਈ ਗੁਰਦਾਸ ਜੀ ਕਾਵਯ-ਰਚਨਾ ਦੇ ਹੁੱਨਰ ਵਿੱਚ ਬੜੇ ਮਾਹਿਰ ਸਨ। ਉਨ੍ਹਾਂ ਦੀ ਕਾਵਯ-ਰਚਨਾ ਪੰਜਾਬੀ ਤੇ ਬ੍ਰਿਜ ਭਾਸ਼ਾ ਦੋ ਬੋਲੀਆਂ ਵਿੱਚ ਮਿਲਦੀ ਹੈ, ਜਿਵੇਂ ਕਿ-

[੧] ਵਾਰਾਂ ਗਿਆਨ ਰਤਨਾਵਲੀ
[ਵਾਰ-ਸੰਗ੍ਰਹ ਪੰਜਾਬੀ ਵਿੱਚ] ਤੇ
[੨] ਕਬਿੱਤ--ਸਵੈਯੇ
[ਭਾਈ ਗੁਰਦਾਸ--ਬ੍ਰਿਜ ਭਾਸ਼ਾ ਵਿੱਚ]।

'ਵਾਰਾਂ ਗਿਆਨ ਰਤਨਾਵਲੀ' ਵਿੱਚ, ਜੋ ਕਿ ਇਸ ਸਮੇਂ ਪਾਠਕਾਂ ਦੇ ਹੱਥਾਂ ਵਿੱਚ ਹੈ, ਕ੍ਰਮਵਾਰ ਮੁੱਢਲੀਆਂ ੪੦ ਵਾਰਾਂ ਭਾਈ ਗੁਰਦਾਸ ਭੱਲੇ ਦੀਆਂ ਹਨ ਤੇ ਬਾਕੀ ਅੰਤਲੀ ੪੧ਵੀਂ ਵਾਰ ਭਾਈ ਗੁਰਦਾਸ (ਦੂਜੇ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਦੀ ਹੈ।

'ਵਾਰਾਂ ਗਿਆਨ ਰਤਨਾਵਲੀ' ਦੀਆਂ ੪੦ ਵਾਰਾਂ ਵਿੱਚ ਕੁਲ ੯੧੩ ਪਉੜੀਆਂ, ੬੪੪੪ ਪੰਕਤੀਆਂ ਅਤੇ ੪੬੧੬੬ ਸ਼ਬਦ ਆਏ ਹਨ। ਕੁਲ (ਮੂਲ ਤੇ ਵਿਕਾਰੀ) ੧੦੬੩੦ ਸ਼ਬਦ ਵਰਤੇ ਹਨ, ਜਿਨ੍ਹਾਂ ਵਿੱਚੋਂ ਲਗ-ਭਗ ੪੦੫੦ ਮੂਲ ਸ਼ਬਦ ਹਨ। ਇਤਨੇ ਵਿਸ਼ਾਲ ਸ਼ਬਦ--ਕੋਸ਼ ਵਾਲਾ ਲੇਖਕ ਕੋਈ ਵਿਰਲਾ ਹੀ ਮਿਲਦਾ ਹੈ।

(ਦੇਖੋ, ਡਾ: ਰਤਨ ਸਿੰਘ ਜੱਗੀ ਕ੍ਰਿਤ 'ਵਾਰਾਂ ਭਾਈ ਗੁਰਦਾਸ ਸ਼ਬਦ--ਅਨੁਕ੍ਰਮਣਿਕਾ ਅਤੇ ਕੋਸ਼' ਦਾ ਮੁਖ ਬੰਧ, ਸਫ਼ਾ 'ਅ')

'ਇਹ ਵਾਰਾਂ ਗਿਆਨ ਰਤਨਾਵਲੀ' ਤੇ ਕਬਿੱਤ-ਸਵੈਯੇ, ਜਿਵੇਂ ਕਿ ਗੁਰ ਬਿਲਾਸ ਪਾਤਸ਼ਾਹੀ ੬ (ਕਵਿ ਸੋਹਨ) ਦੀ ਲਿਖਤ ਤੋਂ ਪਤਾ ਲੱਗਦਾ ਹੈ, ਕਾਫੀ ਹੱਦ ਤਕ ਭਾਈ ਗੁਰਦਾਸ ਨੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਰਚੇ ਸਨ :

ਗੁਰ ਅਰਜਨ ਮਮ ਆਗਿਆ ਕਰੀ।
ਵਾਰ ਚਾਲੀਸ ਰਚੋ ਸੁਖ ਪਰੀ।
ਪੰਚ ਤਤ ਰਸ ਰਚੋ ਕਬਿੱਤ।
ਦੀਨੋ ਵਰ ਸੁਖ ਹੋਇ ਅਮਿੱਤ ॥੨੯॥

(ਗੁਰ ਬਿਲਾਸ ਪਾਤਸ਼ਾਹੀ ੬, ਅਧਿਆਇ ੧੭)

ਤੇ ਬਾਕੀ ਕੁਝ ਰਚਨਾ ਇਸ ਤੋਂ ਬਾਦ ਵੀ ਕੀਤੀ ਸੀ। ਭਾ: ਸਾਹਿਬ ਦੀ ਇਸ ਕਾਵਯ-ਰਚਨਾ ਨੂੰ ਗੁਰਬਾਣੀ ਦਾ ਪ੍ਰਭਾਵਿਕ ਟੀਕਾ ਹੋਣ ਕਰ ਕੇ ਗੁਰੂ ਸਾਹਿਬ ਨੇ, ਇਕ ਤਾਰੀਖ਼ੀ ਰਵਾਇਤ ਦੇ ਮੁਤਾਬਿਕ, ਸ੍ਰੀ ਆਦਿ ਗ੍ਰੰਥ ਜੀ ਵਿੱਚ ਆਈ ਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿੱਤਾ ਸੀ, ਜੋ ਇਸ ਟੀਕਾ-ਰੂਪ ਬਾਣੀ ਦੀ ਗੁਰਬਾਣੀ ਨਾਲ ਤੁਲਨਾ ਕਰਨ ਤੇ ਸਹੀ ਸਾਬਤ ਹੁੰਦਾ ਹੈ।

## ਸਾਹਿੱਤਕ ਮੁਲੰਕਣ–

ਸਾਹਿੱਤ ਦਰਪਣ ਦੇ ਅਨੁਸਾਰ ਰਸਾਤਮਕ ਵਾਕ੍ਯ ਹੀ ਕਾਵ੍ਯ ਹੈ, ਜਿਸ ਕਰ ਕੇ ਕਾਵ੍ਯ ਤਿੰਨ ਪ੍ਰਕਾਰ ਦਾ ਮੰਨਿਆ ਜਾਂਦਾ ਹੈ-(੧) ਪ੍ਰਬੰਧ ਕਾਵ੍ਯ ਜਾਂ ਮਹਾਂ ਕਾਵ੍ਯ, ਜਿਸ ਵਿੱਚ ਕਿਸੇ ਵਿਅਕਤੀ ਦਾ ਸਮੁੱਚਾ ਜੀਵਨ ਹੋਵੇ। ਜਿਵੇਂ ਗੁਰੁ ਨਾਨਕ ਪ੍ਰਕਾਸ਼; ਗੁਰੁ ਪ੍ਰਤਾਪ ਸੂਰਜ (ਸੰਤੋਖ ਸਿੰਘ) ਗੁਰੁ ਬਿਲਾਸ ਪਾਤਸ਼ਾਹੀ ੧੦ ਆਦਿ । (੨) ਖੰਡ ਕਾਵ੍ਯ, ਜਿਸ ਵਿੱਚ ਕਿਸੇ ਵਿਅਕਤੀ ਦੇ ਜੀਵਨ ਦਾ ਕੋਈ ਇਕ ਅੰਗ ਹੀ ਲਿਆ ਜਾਵੇ, ਜਿਵੇਂ ਸ਼ਹੀਦੀ ਭਾ: ਤਾਰੂ ਸਿੰਘ,ਸ਼ਹੀਦੀ ਭਾਈ ਤਾਰਾ ਸਿੰਘ,ਰਾਣਾ ਸੂਰਤ ਸਿੰਘ ਆਦਿ, ਅਤੇ(੩)ਫੁਟਕਲ ਕਾਵ੍ਯ, ਜਿਸ ਵਿੱਚ ਹਰੇਕ ਛੰਦ ਜਾਂ ਗੀਤ ਆਪਣੇ ਆਪ ਵਿੱਚ ਪੂਰਾ ਹੋਵੇ ਤੇ ਕਿਸੇ ਇਕ ਭਾਵ ਦਾ ਬਿਨਾਂ ਕਿਸੇ ਹੋਰ ਸੰਗੀ-ਸਾਥੀ ਦੀ ਸਹਾਇਤਾ ਦੇ ਸੁਤੰਤਰ ਚਿਤ੍ਰ ਹੋਵੇ, ਜਿਵੇਂ– ਬਸੰਤ ਸਤਸਈ, ਵ੍ਰਿੰਦ ਸਤਸਈ ਆਦਿ ਦੇ ਸ਼ਲੋਕ ਅਥਵਾ ਦੋਹਰੇ ਜਾਂ ਢਾਡੀਆਂ ਦੀਆਂ ਵੱਖੋ ਵੱਖ ਭਾਵਾਂ ਦੀਆਂ ਪਉੜੀਆਂ। ਢਾਡੀ–ਵਾਰਾਂ, ਜੇ ਉਹ ਕਿਸੇ ਇਕ ਸੂਰਬੀਰ ਯੋਧੇ ਬਾਰੇ ਹੋਣ ਤਾਂ ਹਮੇਸ਼ਾਂ ਖੰਡ ਕਾਵ੍ਯ ਦਾ ਅੰਗ ਹੁੰਦੀਆਂ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਈ ਵਾਰਾਂ ਜਾਂ ਭਾਈ ਗੁਰਦਾਸ ਦੀਆਂ ਵਾਰਾਂ, ਇਸ ਕਰ ਕੇ ਇਸ ਫੁਟਕਲ ਕਾਵ੍ਯ ਦੇ ਅੰਗ ਹਨ ਕਿ ਇਨ੍ਹਾਂ ਦੀ ਹਰੇਕ ਪਉੜੀ ਕਿਸੇ ਇਕੋ ਇਕ ਭਾਵ ਦੀ ਪ੍ਰਤੀਕ ਹੋਣ ਕਰ ਕੇ ਆਪਣੇ ਆਪ ਵਿੱਚ ਹਰ ਪੱਖੋਂ ਮੁਕੰਮਲ ਹੈ।

## ਛੰਦ-ਪ੍ਰਬੰਧ–

ਗੀਤਿ ਕਾਵ੍ਯ ਦੇ ਨੁਕਤਾ-ਨਿਗਾਹ ਤੋਂ ਭਾਈ ਗੁਰਦਾਸ ਦੀਆਂ ਵਾਰਾਂ ਦੇ ਛੰਦ ਮਾਤ੍ਰਿਕ ਹਨ, ਵਰਣਿਕ ਜਾਂ ਗਣਿਕ ਨਹੀਂ ਤੇ ਇਨ੍ਹਾਂ ਦਾ ਕੋਈ ਵਿਸ਼ੇਸ਼ ਨਾਉਂ ਕਲਪਨ ਦੀ ਥਾਵੇਂ ਕੇਵਲ 'ਪਉੜੀ' ਕਹਿਣਾ ਹੀ ਯੋਗ ਹੈ, ਕਿਉਂਕਿ ਪੰਜਾਬੀ ਵਾਰਾਂ ਹਮੇਸ਼ਾਂ ਪਉੜੀਆਂ ਦੇ ਵਜ਼ਨ ਵਿੱਚ ਹੁੰਦੀਆਂ ਹਨ ਤੇ ਪਉੜੀਆਂ ਦੇ ਚਰਣ ਛੇ ਤੋਂ ਲੈ ਕੇ ਦਸ ਤਕ ਹੁੰਦੇ ਹਨ, ਜਿਵੇਂ ਕਿ ਇਨ੍ਹਾਂ ਹੀ ਵਾਰਾਂ ਵਿੱਚੋਂ ਥਾਉਂ ਥਾਈਂ ਅਨੇਕਾਂ ਪ੍ਰਮਾਣ ਮਿਲਦੇ ਹਨ। ਹਰੇਕ ਤੁਕ ਦੇ ਅੰਤ ਇਕ ਜਾਂ ਦੋ ਗੁਰੂ(ਦੀਰਘ)ਸ੍ਵਰ ਹੋਣੇ ਲਾਜ਼ਮੀ ਹਨ।

## ਸਮਾਜਿਕ ਝਲਕ ਤੇ ਹਾਸ-ਰਸ

ਅਸਲ ਕਵੀ ਤੇ ਸਾਹਿੱਤਕਾਰ ਉਹੋ ਹੁੰਦਾ ਹੈ ਜੋ ਬਹੁਤਾ ਜਾਣਨ ਵਾਲਾ ਤੇ ਸਮਾਜਿਕ ਰਹੁ-ਰੀਤਾਂ ਅਤੇ ਜਨਤਕ ਆਚਾਰ-ਵਿਹਾਰ ਦਾ ਪੂਰਾ-ਪੂਰਾ ਭੇਤੀ ਹੋਵੇ। ਭਾਈ ਗੁਰਦਾਸ ਵਿੱਚ ਇਹ ਸਾਰੀਆਂ ਹੀ ਸਿਫ਼ਤਾਂ ਮੌਜੂਦ ਸਨ। ਉਨ੍ਹਾਂ ਨੇ ਭਾਰਤੀ ਧਰਮਾਂ ਦਾ ਬੜਾ ਗਹਿਰਾ ਅਧਿਐਨ ਕੀਤਾ ਸੀ, ਜਿਸ ਕਰ ਕੇ ਉਹ ਚੁਗਿਰਦੇ ਦੀਆਂ ਸਮਾਜਿਕ ਰੀਤਾਂ-ਰਸਮਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਇਸੇ ਕਾਰਣ ਉਨ੍ਹਾਂ ਨੇ ਆਪਣੀਆਂ ਵ੍ਵਾਰਾਂ ਵਿੱਚ ਜੇ ਕਿਤੇ ਲੋਕ ਵਿਸ਼੍ਵਾਸਾਂ ਦਾ ਜ਼ਿਕਰ ਕੀਤਾ ਹੈ ਤਾਂ ਉਹ ਉਨ੍ਹਾਂ ਦੇ ਨਾਲ ਹੀ ਬਹੁਤ ਸਾਰੇ ਸਗਨਾਂ-ਅਪਸਗਨਾਂ ਦੇ ਵੇਰਵੇ ਵੀ ਦੇ ਦਿੰਦੇ ਹਨ, ਜਿਵੇਂ ਕਿ ਉਨ੍ਹਾਂ ਦਾ ਕਥਨ ਹੈ--

ਸਉਣ ਸਗੁਨ ਵੀਚਾਰਦੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।
ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।
ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ।
ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।
ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੰਸਾਰਾ। ੮॥

(ਵਾਰ ੫)

ਤੇ ਇਸੇ ਤਰ੍ਹਾਂ ਉਹ ਅੱਗੇ ਚੱਲ ਕੇ ਇਕ ਥਾਵੇਂ ਪਰਵਾਰਿਕ ਦੁੱਖ-ਸੁਖ ਦਾ ਬੜਾ ਸੋਹਣਾ ਭਾਵਕ ਚਿੱਤ੍ਰ ਪ੍ਰਸਤੁਤ ਕਰਦੇ ਹਨ, ਜਿਵੇਂ—

ਰਾਜਾ ਪਰਜਾ ਹੋਇ ਕੈ ਚਾਕਰ ਕੂਕਰ ਦੇਸਿ ਦੁਹਾਈ।
ਜੰਮਦਿਆਂ ਰੁਨਿ ਝੁੰਝਣਾ ਨਾਨਕ ਦਾਦਕ ਹੋਇ ਵਧਾਈ।
ਵੀਵਾਹਾ ਨੋ ਸਿਠਣੀਆ ਦੁਹੀ ਵਲੀ ਦੁਇ ਤੂਰ ਵਜਾਈ।
ਰੋਵਣੁ ਪਿਟਣੁ ਮੁਇਆ ਨੋ ਵੈਣੁ ਅਲਾਹਣਿ ਧੁਮ ਧੁਮਾਈ।......
ਆਸਾ ਵਿਚਿ ਨਿਰਾਸੁ ਵਲਾਈ ॥੧੪॥ (ਵਾਰ ੫)

ਭਾਈ ਸਾਹਿਬ ਏਕਣ ਨਾ ਕੇਵਲ ਸਮਾਜਿਕ ਵਰਤੋਂ-ਵਿਹਾਰ ਦੇ ਇਹ ਵੇਰਵੇ ਹੀ ਦਿੰਦੇ ਹਨ, ਸਗੋਂ ਕਈ ਥਾਈਂ ਹਿੰਦੂ-ਮੁਸਲਿਮ ਜਾਤਾਂ ਗੋਤਾਂ ਦਾ ਵੀ ਬੜਾ ਅੱਛਾ ਸਜੀਵ ਚਿੱਤ੍ਰ ਚਿਤ੍ਰਦੇ ਹਨ, ਜਿਵੇਂ—

ਮੁਸਲਮਾਨ—(੧) ਪੀਰ ਪਿਕੰਬਰ ਅਉਲੀਏ ਗਉਸ ਕੁਤਬ ਵਲੀਉਲਹ ਜਾਣੇ।
ਸੇਖ ਮਸਾਇਕ ਆਖੀਅਨਿ ਲਖ ਲਖ ਦਰਿ ਦਰਵੇਸ ਵਖਾਣੇ।
ਸੁਹਦੇ ਲਖ ਸਹੀਦ ਹੋਇ ਲਖ ਅਬਦਾਲ ਮਲੰਗ ਮਿਲਾਣੇ।
ਸਿੰਧੀ ਰੁਕਨ ਕਲੰਦਰਾਂ ਲਖ ਉਲਮਾਉ ਮੁਲਾ ਮਉਲਾਣੇ ॥੮॥......

(ਵਾਰ ੮)

ਬ੍ਰਾਹਮਣ—(੨) ਕਿਤੜੇ ਬਾਹਮਣ ਸਾਰਸੁਤ ਵਿਰਤੀਸਰ ਲਾਗਾਇਤ ਲੋਏ।
ਕਿਤੜੇ ਗਉੜ ਕਨਉਜੀਏ ਤੀਰਥ ਵਾਸੀ ਕਰਦੇ ਢੋਏ ॥੯॥ ...

(ਵਾਰ ੮)

ਖੱਤ੍ਰੀ—(੩) ਕਿਤੜੇ ਖਤ੍ਰੀ ਬਾਰਹੀ ਕੇਤੜਿਆਂ ਹੀ ਬਾਵੰਜਾਹੀ।
ਪਾਵਾਧੇ ਪਾਚਾਧਿਆ ਫਲੀਆਂ ਖੋਖਰਾਇਣੁ ਅਵਗਾਹੀ।
ਕੇਤੜਿਆਂ ਚਉੜੋਤਰੀ ਕੇਤੜਿਆਂ ਸੇਰੀਣ ਵਿਲਾਹੀ।......
ਸੂਰਜਵੰਸੀ ਆਖੀਅਨਿ ਸੋਮਵੰਸ ਸੂਰਵੀਰ ਸਿਪਾਹੀ।......੧੦॥

ਰਾਜਪੂਤ—(੪) ਕਿਤੜੇ ਵੈਸ ਵਖਾਣੀਅਨਿ ਰਾਜਪੂਤ ਰਾਵਤ ਵੀਚਾਰੀ।
ਤੂਅਰ ਗਉੜ ਪਵਾਰ ਲਖ ਮਲਣਹਾਸ ਚਉਹਾਣ ਚਿਤਾਰੀ।
ਕਛਵਾਹੇ ਰਾਠਉੜ ਲਖ ਰਾਣੇ ਰਾਇ ਭੂਮੀਏ ਭਾਰੀ।
ਬਾਘ ਬਘੇਲੇ ਕੇਤੜੇ ਬਲਵੰਡ ਲਖ ਬੂੰਦੇਲੇ ਕਾਰੀ।...੧੧॥

(ਵਾਰ ੮)

ਏਥੇ ਹੀ ਬਸ ਨਹੀਂ, ਭਾਈ ਸਾਹਿਬ ਨੇ ਕਈ ਥਾਵੀਂ ਹਾਸ-ਰਸ ਦੀ ਵੀ ਬੜੀ ਚੰਗੀ ਨਵੀਂ ਨਰੋਈ ਝਲਕ ਦਿਖਾਈ ਹੈ, ਜਿਵੇਂ—

(੧) ਵੈਦਿ ਚੰਗੇਰੀ ਊਠਣੀ ਲੈ ਸਿਲ ਵਟਾ ਕਚਰਾ ਭੰਨਾ।
ਸੇਵਕਿ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾ।
ਪਕੜਿ ਚਲਾਇਆ ਰਾਵਲੈ ਪਉਦੀ ਉਘੜਿ ਗਏ ਸੁ ਕੰਨਾ।......
ਮਾਣਸ ਦੇਹੀ ਪਸੂ ਉਪੰਨਾ।

(ਵਾਰ ੩੨/੧੬)

(੨) ਗੋਸਟਿ ਗਾਂਗੇ ਤੇਲੀਐ ਪੰਡਿਤ ਨਾਲਿ ਹੋਵੈ ਜਗੁ ਦੇਖੈ।
ਖੜੀ ਕਰੈ ਇਕ ਅੰਗੁਲੀ ਗਾਂਗਾ ਦੋਇ ਵੇਖਾਲੈ ਰੇਖੈ।
ਫੇਰਿ ਉਚਾਇ ਪੰਜਾਗੁਲਾਂ, ਗਾਂਗਾ ਮੁਠਿ ਹਲਾਇ ਅਲੇਖੈ।
ਪੈਰੀਂ ਪੈ ਉਠਿ ਚਲਿਆ, ਪੰਡਿਤੁ ਹਾਰਿ ਭੁਲਾਵੈ ਭੇਖੈ।

(ਵਾਰ ੩੨/੧੮)

(੩) ਠੰਢੇ ਖੂਹਹੁ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰਿ ਨੰਗੈ।
ਘਰ ਵਿਚਿ ਰੰਨਾਂ ਕਮਲੀਆਂ ਧੁਸੀ ਲੀਤੀ ਦੇਖਿ ਕੁਢੰਗੈ।
ਰੰਨਾਂ ਦੇਖਿ ਪਿਟੰਦੀਆ ਢਾਹਾਂ ਮਾਰੈਂ ਹੋਇ ਨਿਸੰਗੈ।
ਲੋਕ ਸਿਆਪੇ ਆਇਆ ਰੰਨਾਂ ਪੁਰਸ ਜੁੜੇ ਲੈ ਪੰਗੈ।
ਨਾਇਣ ਪੁਛਦੀ ਪਿਟਦੀਆਂ ਕਿਸ ਦੈ ਨਾਇ ਅਲ੍ਹਾਣੀ ਅੰਗੈ।
ਸਹੁਰੇ ਪੁਛਹੁ ਜਾਇ ਕੈ ਕਉਣ ਮੂਆ ਨੂਹ ਉਤਰੁ ਮੰਗੈ।
ਕਾਵਾਂ ਰੌਲਾ ਮੂਰਖੁ ਸੰਗੈ॥ ੧੯ ॥ ੩੨ ॥

ਉਸ ਸਮੇਂ ਭਾਰਤ ਵਿੱਚ ਇਕ-ਪੁਰਖੀ ਰਾਜ ਹੋਣ ਕਰ ਕੇ ਰਾਜੇ-ਰਾਣਿਆਂ ਤੇ ਨਵਾਬਾਂ ਦੇ ਘਰੀਂ ਬਹੁ-ਵਿਵਾਹਾਂ ਦਾ ਵੀ ਪੂਰਾ-ਪੂਰਾ ਜ਼ੋਰ ਸੀ, ਇਸ ਲਈ ਕਿਸੇ ਇਕ ਰਈਸ ਦੇ ਘਰ ਸੌ ਸੌ ਰਾਣੀਆਂ ਹੋਣੀਆਂ ਇਕ ਸਾਧਾਰਣ ਜਿਹੀ ਗੱਲ ਸੀ, ਜਿਵੇਂ ਕਿ ਭਾਈ ਹੋਰਾਂ ਲਿਖਿਆ ਹੈ–

ਰਾਜੇ ਦੇ ਸਉ ਰਾਣੀਆਂ ਸੇਜੈ ਆਵੈ ਵਾਰੋ ਵਾਰੀ।
ਸਭੇ ਹੀ ਪਟਰਾਣੀਆ ਰਾਜੇ ਇਕ ਦੂ ਇਕ ਪਿਆਰੀ।
ਸਭਨਾ ਰਾਜਾ ਰਾਵਣਾ ਸੁੰਦਰਿ ਮੰਦਰਿ ਸੇਜ ਸਵਾਰੀ।...

(ਵਾਰ ੧੭/੧੦)

## ਗੁਰੂ-ਇਤਿਹਾਸ—

ਇਨ੍ਹਾਂ ਸਮਾਜਿਕ ਨਜ਼ਾਰਿਆਂ ਦੇ ਨਾਲ ਹੀ ਭਾਈ ਗੁਰਦਾਸ ਨੇ ਇਨ੍ਹਾਂ ਵਾਰਾਂ ਵਿੱਚ ਕਈ ਥਾਈਂ ਗੁਰੂ-ਇਤਿਹਾਸ ਤੇ ਸਿੱਖ ਇਤਿਹਾਸ ਦੀ ਝਲਕ ਵੀ ਦਿੱਤੀ ਹੈ, ਜਿਵੇਂ ਕਿ ਪਹਿਲੀ ਵਾਰ ਵਿੱਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਸੰਖੇਪ ਤੇ ਸੰਕੇਤ ਰੂਪ ਵਿੱਚ ਦਰਸਾਇਆ ਹੈ। ਭਾਈ ਮਨੀ ਸਿੰਘ ਜੀ ਸ਼ਹੀਦ ਦੀ ਜਨਮ-ਸਾਖੀ ਸ੍ਰੀ ਗੁਰੂ ਨਾਨਕ ਦੇਵ ਇਸ ਪਹਿਲੀ ਵਾਰ ਦੀ ਖੁੱਲ੍ਹੀ-ਡੁੱਲ੍ਹੀ ਵਿਆਖਿਆ ਹੈ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਆਪਣੀ ੧੧ਵੀਂ ਵਾਰ ਵਿੱਚ ਉਸ ਸਮੇਂ ਦੇ ਸਿੱਖਾਂ ਦਾ ਸੰਖੇਪ ਇਤਿਹਾਸ ਦਰਸਾਇਆ

ਹੈ ਜੋ ਭਾਈ ਮਨੀ ਸਿੰਘ ਵਲੋਂ ਟੀਕਾ ਹੋਣ ਤੇ ਗੁਰਸਿੱਖਾਂ ਦੀ 'ਭਗਤ-ਮਾਲ' ਦੇ ਨਾਂ ਨਾਲ ਪ੍ਰਸਿੱਧ ਹੈ। ਏਕਣ ਹੀ ਇਸ ਤੋਂ ਪਹਿਲਾਂ ਦਸਵੀਂ ਵਾਰ ਵਿੱਚ ਸੰਤਾਂ-ਭਗਤਾਂ ਦੇ ਹਾਲ ਤੇ ੨੦ਵੀਂ ਤੇ ੩੬ਵੀਂ ਵਾਰ ਵਿੱਚ ਕਾਫੀ ਹੱਦ ਤਕ ਗੁਰੁ-ਇਤਿਹਾਸ ਹੀ ਭਰਿਆ ਪਿਆ ਹੈ, ਜਿਸ ਕਰ ਕੇ ਮੰਨਣਾ ਪੈਂਦਾ ਹੈ ਕਿ ਭਾਈ ਗੁਰਦਾਸ ਜੀ ਵਾਰਾਂ ਲਿਖਣ ਸਮੇਂ ਗੁਰਬਾਣੀ ਦੇ ਨਾਲ ਹੀ ਗੁਰ ਦਰਬਾਰ ਤੇ ਉਸ ਸਮੇਂ ਦੀ ਸਿੱਖ ਰਹਿਤ ਮਰਯਾਦਾ ਤੋਂ ਵੀ ਪੂਰੀ ਤਰ੍ਹਾਂ ਪ੍ਰਭਾਵਿਤ ਹੋਏ ਸਨ, ਜਿਸ ਕਰ ਕੇ ਸਿੱਖ ਪੰਥ ਦਾ ਉਹੋ ਤਾਰੀਖ਼ੀ ਅਕਸ ਇਸ ਵਾਰ-ਸੰਗ੍ਰਹ ਵਿੱਚੋਂ ਮਿਲਦਾ ਹੈ।

## ਲਿਖਣ ਢੰਗ—

ਭਾਈ ਗੁਰਦਾਸ ਜੀ ਦਾ ਲਿਖਣ-ਢੰਗ,ਜਿਵੇਂ ਕਿ ਇਨ੍ਹਾਂ ਵਾਰਾਂ ਦੀ ਦਰੁਸਤ ਭਾਵ-ਚੋਣ ਤੇ ਸ਼ਬਦਾਂ ਦੀ ਚੁਸਤ ਬੰਦਸ਼ ਤੋਂ ਪਤਾ ਲੱਗਦਾ ਹੈ, ਆਪਣੇ ਆਪ ਵਿੱਚ ਬੜਾ ਅਗਾਂਹ ਵਧੂ ਤੇ ਲਾਜਵਾਬ ਮੰਨਿਆ ਜਾਣ ਜੋਗ ਹੈ,ਕਿਉਂਕਿ ਜਿੱਥੇ ਆਪ ਨਿੱਕੀ ਤੋਂ ਨਿੱਕੀ ਜਗਤ ਸਚਾਈ ਨੂੰ ਬਿਆਨਦੇ ਹਨ,ਉਥੇ ਉਹ ਕੁਦਰਤੀ ਤੌਰ ਤੇ ਉਸ ਦੀਆਂ ਤਹਿਆਂ ਤਕ ਸਹਿਜੇ ਹੀ ਪਹੁੰਚ ਜਾਂਦੇ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਉਨ੍ਹਾਂ ਨੂੰ ਇਕ ਮਰਮ ਸਪਰਸ਼ੀ ਕਵੀ-ਲੇਖਕ ਹੋਣ ਦੇ ਨਾਤੇ,ਪੰਜਾਬੀ ਜਾਂ ਬ੍ਰਜ ਭਾਸ਼ਾ ਵਿੱਚੋਂ,ਜਿਸ ਜ਼ਬਾਨ ਵਿੱਚ ਵੀ ਉਹ ਲਿਖਦੇ ਸਨ;ਉਸ ਜ਼ਬਾਨ ਉੱਤੇ ਪੂਰਾ-ਪੂਰਾ ਕਾਬੂ ਹਾਸਲ ਸੀ। ਇਸ ਕਥਨ ਦਾ ਸਬੂਤ ਪਾਠਕ ਗੁਰਦਾਸ-ਬਾਣੀ ਦਾ ਵਿਚਾਰ-ਪੂਰਵਕ ਅਧਿਐਨ ਕਰ ਕੇ ਸਹਿਜੇ ਹੀ ਲੈ ਸਕਦੇ ਹਨ।

## ਸੰਪਾਦਨ ਤੇ ਸਹਾਇਕ ਪੁਸਤਕਾਂ—

ਇਸ ਵਾਰ-ਸੰਗ੍ਰਹ ਦੇ ਸੰਪਾਦਨ ਤੇ ਪ੍ਰਕਾਸ਼ਿਤ ਕਰਨ ਵਿੱਚ ਸਿੱਖ ਰੈਫ਼ਰੈਂਸ ਲਾਇਬਰੇਰੀ ਅੰਮ੍ਰਿਤਸਰ ਦੀਆਂ ਹੱਥ-ਲਿਖਿਤ ਪੁਸਤਕਾਂ ਨੰ: ੭੩੯, ੧੩੬੧, ੨੮੮੮ ਤੇ ੭੩੯੮ ਤੋਂ ਬੜੀ ਸਹਾਇਤਾ ਮਿਲੀ ਹੈ, ਜਿਸ ਕਰ ਕੇ ਇਸ ਪੁਸਤਕ ਦੇ ਪਹਿਲੇ ਮੂਲ ਸੰਸਕਰਣ ਵਿੱਚੋਂ ਅਨੇਕਾਂ ਉਕਾਈਆਂ ਦੂਰ ਕੀਤੀਆਂ ਗਈਆਂ ਹਨ। ਇਸ ਇਤਨੇ ਜਤਨ ਦੇ ਬਾਵਜੂਦ ਫੇਰ ਵੀ ਸੰਭਵ ਹੈ ਕਿ ਕੋਈ ਕਮੀ ਇਸ ਪੁਸਤਕ ਦੇ ਪੁਨਰ ਸੰਸ਼ੋਧਨ ਵਿੱਚ ਰਹਿ ਗਈ ਹੋਵੇ, ਇਸ ਲਈ ਜੋ ਪਾਠਕ ਅਜਿਹੀਆਂ ਉਕਾਈਆਂ ਦੱਸਣਗੇ ਉਹ ਉਕਾਈਆਂ ਅਗਲੇ ਸੰਸਕਰਣ ਵਿੱਚ ਦੂਰ ਕਰ ਦਿੱਤੀਆਂ ਜਾਣਗੀਆਂ।

ਸ੍ਰੀ ਅੰਮ੍ਰਿਤਸਰ
੧੬-੪-੭੭

ਸ਼ਮਸ਼ੇਰ ਸਿੰਘ 'ਅਸ਼ੋਕ'



੧ ੴ ਸਤਿਗੁਰ ਪ੍ਰਸਾਦਿ ॥

ਵਾਰਾਂ ਗਯਾਨ ਰਤਨਾਵਲੀ

# ਕ੍ਰਿਤ--ਭਾਈ ਗੁਰਦਾਸ ਜੀ

## ਵਾਰ ੧

### ਪਉੜੀ ੧ (ਮੰਗਲਾਚਰਣ)

ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰ ਸੁਣਾਇਆ।
ਭਵਜਲ[੧] ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ।
ਜਨਮ ਮਰਣ ਭਉ ਕਟਿਆ ਸੰਸਾ[੨] ਰੋਗੁ ਵਿਯੋਗੁ[੩] ਮਿਟਾਇਆ।
ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ[੪]।
ਜਮ ਦੰਡੁ[੫] ਸਿਰੌਂ ਨ ਉਤਰੈ ਸਾਕਤਿ[੬] ਦੁਰਜਨ ਜਨਮੁ ਗਵਾਇਆ।
ਚਰਨ ਗਹੇ ਗੁਰਦੇਵ ਦੇ ਸਤਿ[੭] ਸਬਦੁ ਦੇ ਮੁਕਤਿ ਕਰਾਇਆ।
ਭਾਉ ਭਗਤਿ[੮] ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ।
ਜੇਹਾ ਬੀਉ[੯] ਤੇਹਾ ਫਲੁ ਪਾਇਆ ॥ ੧ ॥

### ਪਉੜੀ ੨ (ਜਗਤ ਉਤਪੱਤੀ)

ਪ੍ਰਿਥਮੈ ਸਾਸਿ ਨ ਮਾਸ[੧੦] ਸਨਿ ਅੰਧ ਧੁੰਧ[੧੧] ਕਛੂ ਖਬਰਿ ਨ ਪਾਈ।
ਰਕਤਿ ਬਿੰਦ[੧੨] ਕੀ ਦੇਹਿ ਰਚਿ ਪੰਚਿ ਤਤ[੧੩] ਕੀ ਜੜਿਤ ਜੜਾਈ।
ਪਉਣ ਪਾਣੀ ਬੈਸੰਤਰੋ[੧੪] ਚਉਥੀ ਧਰਤੀ ਸੰਗਿ ਮਿਲਾਈ।
ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ[੧੫] ਅਦਿਸਟੁ[੧੬] ਸਮਾਈ।
ਪੰਚ ਤਤ ਪੰਚੀਸਿ ਗੁਨਿ ਸਤ੍ਰੁ[੧੭] ਮਿਤ੍ਰ ਮਿਲਿ ਦੇਹਿ ਬਣਾਈ।
ਖਾਣੀ[੧੮] ਬਾਣੀ[੧੯] ਚਲਿਤੁ ਕਰਿ ਆਵਾ ਗਉਣੁ[੨੦] ਚਰਿਤ[੨੧] ਦਿਖਾਈ।
ਚਉਰਾਸੀਹ ਲਖ ਜੋਨਿ ਉਪਾਈ ॥ ੨੦ ॥

---

੧ ਸੰਸਾਰ ਸਮੁੰਦਰ। ੨ ਭਰਮ। ੩ ਵਿਛੋੜਾ। ੪ ਬਹੁਤਾ। ੫ ਸਜ਼ਾ। ੬ ਸ਼ਕਤੀ ਦਾ ਪੁਜਾਰੀ, ਮਨਮੁਖ। ੭ ਸੱਚ। ੮ ਪ੍ਰੇਮਾ-ਭਗਤੀ। ੯ ਬੀਜ। ੧੦ ਸਰੀਰ। ੧੧ ਅੰਧੇਰਾ। ੧੨ ਲਹੂ, ਬੀਰਜ। ੧੩ ਪੰਜ ਤੱਤ—ਪਉਣ, ਪਾਣੀ, ਅਗਨੀ, ਧਰਤੀ, ਆਕਾਸ਼। ੧੪ ਅੱਗ। ੧੫ ਛੇਵਾਂ। ੧੬ ਗੁਪਤ। ੧੭ ਵੈਰੀ। ੧੮ ਚਾਰ ਖਾਣੀਆਂ—ਅੰਡਜ, ਜੇਰਜ, ਸੇਤਜ, ਉਤਭੁਜ। ੧੯ ਚਾਰ ਪ੍ਰਕਾਰ ਦੀ ਬਾਣੀ—ਪਰਾ, ਪਸੰਤੀ, ਮੱਧਮਾ, ਬੈਖਰੀ। ੨੦ ਜਨਮ ਮਰਨ। ੨੧ ਤਮਾਸ਼ਾ।

## ਪਉੜੀ ੩

(ਮਨੁਖ ਜਨਮ ਦੀ ਉੱਤਮਤਾ)

ਚਉਰਾਸੀਹ ਲਖ ਜੋਨਿ[੧] ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ।
ਅਖੀ ਵੇਖਣੁ ਕਰਨਿ[੨] ਸੁਣਿ ਮੁਖਿ ਸੁਭਿ[੩] ਬੋਲਣਿ ਬਚਨ ਸਨੇਹੀ[੪]।
ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ।
ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।
ਗੁਰਮੁਖਿ ਜਨਮੁ ਸਕਾਰਥਾ[੫] ਗੁਰਬਾਣੀ ਪੜ੍ਹਿ ਸਮਝਿ ਸੁਣੇਹੀ।
ਗੁਰਭਾਈ ਸੰਤੁਸਟਿ[੬] ਕਰਿ ਚਰਣਾਮ੍ਰਿਤੁ ਲੈ ਮੁਖਿ ਪਿਵੇਹੀ।
ਪੈਰੀ ਪਵਣੁ* ਨ ਛੋਡੀਐ ਕਲੀ ਕਾਲਿ[੭] ਰਹਰਾਸਿ ਕਰੇਹੀ।
ਆਪਿ ਤਰੇ ਗੁਰ ਸਿਖ ਤਰੇਹੀ ॥ ੩ ॥

## ਪਉੜੀ ੪

(ਜਗਤ ਉਤਪੱਤੀ ਕਾਰਣ)

ਓਅੰਕਾਰੁ[੮] ਆਕਾਰੁ[੯] ਕਰਿ ਏਕ ਕਵਾਉ[੧੦] ਪਸਾਉ[੧੧] ਪਸਾਰਾ।
ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ[੧੨] ਸਾਰਾ।
ਕਾਦਰੁ[੧੩] ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।
ਇਕ ਦੂ ਕੁਦਰਤਿ[੧੪] ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।
ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।
ਇਕਸਿਇਕਸਿ[੧੫] ਬ੍ਰਹਮੰਡਿ ਵਿਚ ਦਸਿਦਸਿ ਕਰਿ ਅਵਤਾਰਉਤਾਰਾ।
ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ[੧੬]।
ਕੁਦਰਤਿ ਇਕੁ ਏਤਾ ਪਾਸਾਰਾ ॥ ੪ ॥

---

੧ ਜੂਨ। ੨ ਕੰਨ। ੩ ਸ੍ਰੇਸ਼ਟ। ੪ ਪ੍ਰੇਮ ਵਾਲੇ। ੫ ਸਫਲ। ੬ ਪ੍ਰਸੰਨ। ੭ ਕਲਿਜੁਗ ਵਿੱਚ। ੮ ਪਰਮਾਤਮਾ। ੯ ਰੂਪਵਾਨ। ੧੦ ਬਚਨ। ੧੧ ਪਸਾਰਾ। ੧੨ ਤਿੰਨ ਲੋਕ—ਸੁਰਗ ਲੋਕ, ਮ੍ਰਿਤ ਲੋਕ ਤੇ ਪਾਤਾਲ ਲੋਕ। ੧੩ ਕਰਤਾਰ। ੧੪ ਸ੍ਰਿਸ਼ਟੀ ਰਚਨਾ। ੧੫ ਇਕ, ਇਕ। ੧੬ ਹਜ਼ਰਤ ਮੁਹੰਮਦ ਦੇ ਚਾਰ ਯਾਰ ਜਾਂ ਖ਼ਲੀਫ਼ੇ।

*ਪਾਠਾਂਤਰ—'ਪਉਣ' ਵੀ ਹੈ।

## ਪਉੜੀ ੫

(ਜੁਗ ਆਦਿਕ)

ਚਾਰਿ ਜੁਗਿ ਕਰਿ ਥਾਪਨਾ[੧] ਸਤਿਜੁਗੁ ਤ੍ਰੇਤਾ ਦੁਆਪਰ ਸਾਜੇ।
ਚਉਥਾ ਕਲਿਜੁਗੁ ਥਾਪਿਆ[੨] ਚਾਰਿ ਵਰਨਿ ਚਾਰੋਂ ਕੇ ਰਾਜੇ।
ਬ੍ਰਹਮਣਿ, ਛਤ੍ਰੀ, ਵੈਸਿ, ਸੂਦ੍ਰਿ, ਜੁਗੁ ਜੁਗੁ ਏਕੋ ਵਰਨ ਬਿਰਾਜੇ।
ਸਤਿਜੁਗਿ ਹੰਸੁ ਅਉਤਾਰੁ ਧਰਿ ਸੋਹੰ ਬ੍ਰਹਮੁ[੩] ਨ ਦੂਜਾ ਪਾਜੇ[੪]।
ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ[੫]।
ਕਰਨਿ ਤਪਸਿਆ ਬਨਿ ਵਿਖੈ ਵਖਤੁ ਗੁਜਾਰਨਿ ਪਿੰਨੀ ਸਾਗੇ[੬]।
ਲਖਿ ਵਰ੍ਹਿਆਂ ਦੀ ਆਰਜਾ[੭] ਕੋਠੇ ਕੋਟਿ ਨ ਮੰਦਰਿ ਸਾਜੇ।
ਇਕ ਬਿਨਸੈ ਇਕ ਅਸਥਿਰੁ[੮] ਗਾਜੇ ॥ ੫ ॥

## ਪਉੜੀ ੬

(ਤਥਾ ਚ)

ਤ੍ਰੇਤੇ ਛਤ੍ਰੀ[੯] ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ।
ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ।
ਦੁਆਪੁਰਿ ਜਾਦਵ ਵੰਸ[੧੦] ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ।
ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਭ ਕਰਮ ਬਿਚਾਰਾ।
ਖਤ੍ਰੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ।
ਵੈਸੋਂ[੧੧] ਥਾਪਿਆ ਸਿਆਮ ਵੇਦੁ ਪਛਮੁ ਮੁਖਿ ਕਰਿ ਸੀਸੁ ਨਿਵਾਰਾ।
ਰਿਗਿ ਨੀਲੰਬਰਿ[੧੨] ਜੁਜਰਪੀਤ[੧੩] ਸ੍ਵੇਤੰਬਰਿ[੧੪] ਕਰਿ ਸਿਆਮ ਸੁਧਾਰਾ।
ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥ ੬ ॥

---

੧ ਸਥਾਪਨਾ। ੨ ਬਣਾਇਆ। ੩ ਮੈਂ ਬ੍ਰਹਮ ਹਾਂ। ੪ ਪਾਖੰਡ। ੫ ਬੇ-ਪ੍ਰਵਾਹ। ੬ ਕੰਦ ਮੂਲ ਜਾਂ ਸਾਗ ਪਤ। ੭ ਉਮਰ। ੮ ਅਚੱਲ। ੯ ਭਾਵ—ਸ੍ਰੀ ਰਾਮ ਚੰਦਰ। ੧੦ ਭਾਵ-ਸ੍ਰੀ ਕ੍ਰਿਸ਼ਨ। ੧੧ ਵੈਸ਼ ਤੋਂ। ੧੨ ਨੀਲੇ ਕਪੜੇ। ੧੩ ਪੀਲੇ। ੧੪ ਚਿੱਟੇ ਕਪੜੇ।

## ਪਉੜੀ ੭
(ਤਥਾ ਚ)

ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ[1]।
ਮਾਇਆ ਮੋਹੀ ਮੇਦਨੀ[2] ਕਲਿ ਕਲਿਵਾਲੀ ਸਭਿ ਭਰਮਾਈ।
ਉਠੀ ਗਿਲਾਨਿ[3] ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ[4]।
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ।
ਭਏ ਬਿਅਦਲੀ[5] ਪਾਤਸਾਹ ਕਲਿ ਕਾਤੀ[6] ਉਮਰਾਇ[7] ਕਸਾਈ।
ਰਹਿਆ ਤਪਾਵਸੁ[8] ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ।
ਕਰਮ ਭ੍ਰਿਸਟਿ ਸਭਿ ਭਈ ਲੋਕਾਈ ॥ ੭ ॥

## ਪਉੜੀ ੮
( ਖਟ ਸ਼ਾਸਤ੍ਰ )

ਚਹੁੰ ਬੇਦਾਂ ਕੇ ਧਰਮ ਮਥਿ[9] ਖਟਿ ਸਾਸਤ੍ਰ[10] ਕਥਿ ਰਿਖਿ ਸੁਣਾਵੈ।
ਬ੍ਰਹਮਾਦਿਕ[11] ਸਨਕਾਦਿਕਾ[12] ਜਿਉ ਤਿਹਿ ਕਹਾ ਤਿਵੈ ਜਗੁ ਗਾਵੈ।
ਗਾਵਨਿ ਪੜਨਿ ਬਿਚਾਰਿ ਬਹੁ ਕੋਟਿ[13] ਮਧੇ ਵਿਰਲਾ ਗਤਿ ਪਾਵੈ।
ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ।
ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ।
ਜੰਦ੍ਰੇ ਵਜੇ* ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ।
ਜਿਉ ਕਰਿ ਕਥਿਆ[14] ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖਿ ਸੁਣਾਵੈ।
ਆਪੋ ਆਪਣੇ ਮਤਿ ਸਭਿ ਗਾਵੈ ॥ ੮ ॥

---

੧ ਸੰਕੋਚ ਨਾਲ। ੨ ਸ੍ਰਿਸ਼ਟੀ। ੩ ਨਫਰਤ। ੪ ਲੋਕੀ। ੫ ਅਨਿਆਈ। ੬ ਕੈਂਚੀ ੭ ਅਮੀਰ, ਅਫ਼ਸਰ ਜਾਂ ਮੁਸਾਹਿਬ। ੮ ਦਿਵਜ ਨਜਾਜ, ਜ਼ੋਰਦਾਰ ਇਨਸਾਫ਼। ੯ ਰਿੜਕ ਕੇ, ਵਿਚਾਰ ਕੇ। ੧੦ ਛੇ ਸ਼ਾਸਤ੍ਰ। ੧੧ ਬ੍ਰਹਮਾ ਤੇ ਹੋਰ ਦੇਵਤੇ। ੧੨ ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ। ੧੩ ਕ੍ਰੋੜ। ੧੪ ਵਰਣਨ ਕੀਤਾ।

*ਕਈ ਪ੍ਰਤੀਆਂ ਵਿੱਚ ਏਥੇ 'ਵਗੇ' ਪਾਠ ਹੈ।

## ਪਉੜੀ ੯

(ਨਜਾਯ)

ਗੋਤਮਿ ਤਪੇ ਬਿਚਾਰਿ ਕੈ ਰਿਗਿ ਵੇਦ ਕੀ ਕਥਾ ਸੁਣਾਈ।
ਨਿਆਇ ਸਾਸਤ੍ਰਿ ਕੌ ਮਥਿ ਕਰਿ ਸਭਿ[੧] ਬਿਧਿ ਕਰਤੇ ਹਥਿ ਜਣਾਈ।
ਸਭ ਕਛੁ ਕਰਤੇ ਵਸਿ ਹੈ ਹੋਰਿ ਬਾਤਿ ਵਿਚਿ ਚਲੇ ਨ ਕਾਈ।
ਦੁਹੀ ਸਿਰੀ ਕਰਤਾਰੁ ਹੈ ਆਪਿ ਨਿਆਰਾ ਕਰਿ ਦਿਖਲਾਈ।
ਕਰਤਾ ਕਿਨੈ ਨ ਦੇਖਿਆ ਕੁਦਰਤਿ[੨] ਅੰਦਰਿ ਭਰਮਿ ਭੁਲਾਈ।
ਸੋਹੰ ਬ੍ਰਹਮੁ ਛਪਾਇ ਕੈ ਪੜਦਾ ਭਰਮੁ ਕਰਤਾਰੁ ਸੁਣਾਈ।
ਰਿਗਿ ਕਹੈ ਸੁਣਿ ਗੁਰਮੁਖਹੁ ਆਪੇ ਆਪਿ ਨ ਦੂਜੀ ਰਾਈ।
ਸਤਿਗੁਰ ਬਿਨਾ ਨ ਸੋਝੀ ਪਾਈ ॥ ੯ ॥

## ਪਉੜੀ ੧੦

(ਮੀਮਾਂਸਾ)

ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ।
ਕਰਮਾ ਉਤੇ ਨਿਬੜੈ ਦੇਹੀ ਮਧਿ[੩] ਕਰੇ ਸੋ ਪਾਵੈ।
ਥਾਪਸਿ[੪] ਕਰਮ ਸੰਸਾਰ ਵਿਚਿ ਕਰਮ ਵਾਸ ਕਰਿ ਆਵੈ ਜਾਵੈ।
ਸਹਸਾ[੫] ਮਨਹੁ ਨ ਚੁਕਈ ਕਰਮਾਂ ਅੰਦਰਿ ਭਰਮਿ ਭੁਲਾਵੈ।
ਕਰਮਿ ਵਰਤਣਿ ਜਗਤਿ ਕੀ ਇਕੋ ਮਾਇਆ ਬ੍ਰਹਮ ਕਹਾਵੈ।
ਜੁਜਰਿ ਵੇਦਿ ਕੋ ਮਥਨਿ[੬] ਕਰਿ ਤਤ ਬ੍ਰਹਮੁ ਵਿਚਿ ਭਰਮੁ ਮਿਲਾਵੈ।
ਕਰਮ ਦ੍ਰਿੜਾਇ* ਜਗਤ ਵਿਚਿ ਕਰਮ ਬੰਧਿ[੭] ਕਰਿ ਆਵੈ ਜਾਵੈ।
ਸਤਿਗੁਰ ਬਿਨਾ ਨ ਸਹਸਾ[੮] ਜਾਵੈ ॥ ੧੦ ॥

---

੧ ਹਰੇਕ। ੨ ਪ੍ਰਕ੍ਰਿਤੀ ਭਾਵ—ਸ੍ਰਿਸ਼ਟੀ ਰਚਨਾ। ੩ ਵਿੱਚ। ੪ ਉਸ ਨੇ ਕਾਇਮ ਕੀਤਾ। ੫ ਭਰਮ। ੬ ਵਿਚਾਰ ਕੇ। ੭ ਬੱਝ ਕੇ। ੮ ਸੰਸਾ, ਸੰਦੇਹ, ਦਿਲੀ ਭ੍ਰਮ।

*ਹੱਥ ਲਿਖਿਤ ਨੰ: ੧੩੬੧ ਦੇ ਅਨੁਸਾਰ ਏਥੇ 'ਦਿਖਾਇ' ਪਾਠ ਹੈ।

## ਪਉੜੀ ੧੧

(ਵੇਦਾਂਤ)

ਸਿਆਮ ਵੇਦ ਕਉ ਸੋਧਿ[1] ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ।
ਕਥਨੀ ਬਦਨੀ[2] ਬਾਹਰਾ ਆਪੇ ਅਪਣਾ ਬ੍ਰਹਮੁ ਜਣਾਇਆ।
ਨਦਰੀ ਕਿਸੈ ਨ ਲਿਆਵਈ ਹਉਮੈ ਅੰਦਰਿ ਭਰਮਿ ਭੁਲਾਇਆ।
ਆਪੁ ਪੁਜਾਇ ਜਗਤ ਵਿਚਿ ਭਾਉ ਭਗਤਿ ਦਾ ਮਰਮੁ[3] ਨ ਪਾਇਆ।
ਤ੍ਰਿਪਤਿ[4] ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ।
ਮਾਇਆ ਡੰਡ[5] ਨ ਉਤਰੇ ਜਮ ਡੰਡੈ ਬਹੁ ਦੁਖਿ ਰੂਆਇਆ[6]।
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ।
ਬਿਨੁ ਸਰਨੀ ਨਹਿੰ ਕੋਇ ਤਰਾਇਆ ॥ ੧੧ ॥

## ਪਉੜੀ ੧੨

(ਸਾਂਖਿ)

ਦੁਆਪਰਿ ਜੁਗਿ ਬੀਤਤ ਭਏ ਕਲਜੁਗਿ ਕੇ ਸਿਰਿ ਛਤ੍ਰ ਫਿਰਾਈ।
ਵੇਦ ਅਥਰਵਣਿ ਥਾਪਿਆ[7] ਉਤਰਿ ਮੁਖਿ ਗੁਰਮੁਖਿ ਗੁਨ ਗਾਈ।
ਕਪਲ ਰਿਖੀਸੁਰਿ ਸਾਂਖਿ ਮਥਿ ਅਥਰਵਣਿ ਵੇਦ ਕੀ ਰਿਚਾ[8] ਸੁਣਾਈ।
ਗਿਆਨ ਮਹਾ ਰਸ ਪੀਅ ਕੈ ਸਿਮਰੇ ਨਿਤ ਅਨਿਤ ਨਿਆਈ।
ਗਿਆਨ ਬਿਨਾ ਨਹਿ ਪਾਈਐ ਜੋ ਕੋਈ ਕੋਟਿ ਜਤਨਿ ਕਰਿ ਧਾਈ।
ਕਰਮਿ ਜੋਗ ਦੇਹੀ ਕਰੇ ਸੋ ਅਨਿਤ ਖਿਨ ਟਿਕੇ ਨ ਰਾਈ।
ਗਿਆਨੁ ਮਤੇ[9] ਸੁਖੁ ਊਪਜੈ ਜਨਮ ਮਰਨ ਕਾ ਭਰਮੁ ਚੁਕਾਈ।
ਗੁਰਮੁਖਿ ਗਿਆਨੀ ਸਹਜਿ[10] ਸਮਾਈ ॥ ੧੨ ॥

---

੧ ਵਿਚਾਰ ਕੇ। ੨ ਜ਼ਬਾਨੀ ਜਮ੍ਹਾਂ ਖਰਚ। ੩ ਭੇਦ। ੪ ਸ਼ਾਂਤਿ। ੫ ਸਜ਼ਾ। ੬ ਰੋਆਇਆ। ੭ ਬਣਾਇਆ। ੮ ਵੇਦ ਦੀ ਸ਼੍ਰੁਤੀ। ੯ ਗਿਆਨ ਦੀ ਮਤਿ ਨਾਲ। ੧੦ ਸਹਜ ਅਵਸਥਾ ਵਿੱਚ।

## ਪਉੜੀ ੧੩

(ਵੈਸ਼ੇਖਕ)

ਬੇਦ ਅਥਰਬਨੁ ਮਥਨਿ ਕਰਿ ਗੁਰਮੁਖਿ ਬਾਸੇਖਿਕ [੧]ਗੁਨ ਗਾਵੈ।
ਜੇਹਾ ਬੀਜੈ ਸੋ ਲੁਣੈ[੨] ਸਮੇ ਬਿਨਾ ਫਲੁ ਹਥਿ ਨ ਆਵੈ।
ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੋ ਸਹਜਿ ਸਮਾਵੈ।
ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ।
ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖਿ ਸੁਣਾਵੈ।
ਸਤਿਜੁਗਿ ਕਾ ਅਨਿਆਇ[੩] ਸੁਣਿ ਇਕ ਫੇੜੇ[੪] ਸਭੁ ਜਗਤ ਮਰਾਵੈ।
ਤ੍ਰੇਤੇ ਨਗਰੀ ਪੀੜੀਐ, ਦੁਆਪਰਿ ਵੰਸੁ ਕੁਵੰਸ[੫] ਕੁਹਾਵੈ*।
ਕਲਿਜੁਗ ਜੋ ਫੇੜੇ ਸੋ ਪਾਵੈ ॥ ੧੩ ॥

## ਪਉੜੀ ੧੪

(ਨਾਗ—ਸ਼ੇਸ਼ਨਾਗ, ਪਾਤੰਜਲ)

ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।
ਵੇਦ ਅਥਰਵਣ ਬੋਲਿਆ ਜੋਗ ਬਿਨਾ ਨਹਿ ਭਰਮੁ ਚੁਕਾਈ।
ਜਿਉ ਕਰਿ ਮੈਲੀ ਆਰਸੀ[੬] ਸਿਕਲ ਬਿਨਾ ਨਹਿ ਮੁਖਿ ਦਿਖਾਈ।
ਜੋਗੁ ਪਦਾਰਥ ਨਿਰਮਲਾ ਅਨਹਦ[੭] ਧੁਨਿ ਅੰਦਰਿ ਲਿਵ ਲਾਈ।
ਅਸਟ ਦਸਾ ਸਿਧਿ[੮] ਨਉ ਨਿਧੀ ਗੁਰਮੁਖਿ ਜੋਗੀ ਚਰਨ ਲਗਾਈ।
ਤ੍ਰਿਹੁ ਜੁਗਾਂ ਕੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ।
ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ[੯] ਕਮਾਈ।
ਨਾਮ ਦਾਨੁ ਇਸਨਾਨੁ ਸੁਭਾਈ[੧੦] ॥ ੧੪ ॥

---

੧ ਇਕ ਸ਼ਾਸਤ੍ਰ ਜਿਸ ਦਾ ਨਾਉਂ 'ਵੈਸ਼ੇਸ਼ਿਕ' ਹੈ। ੨ ਵੱਢਣਾ। ੩ ਬੇ-ਇਨਸਾਫ਼ੀ। ੪ ਕਰੇ। ੫ ਖੋਟਾ ਵੰਸ਼। ੬ ਸ਼ੀਸ਼ਾ। ੭ ਇਕ ਰਸ। ੮ ਅਠਾਰਾਂ ਸਿੱਧੀਆਂ। ੯ ਪੂਰੀ। ੧੦ ਚੰਗੀ ਵਸਤੂ। *ਕੋਹਿਆ ਜਾਵੇ।

## ਪਉੜੀ ੧੫

(ਜੁਗਾਂ ਬਾਬਤ ਪ੍ਰਚਲਿਤ ਖਿਆਲ)

ਜੁਗਿ ਜੁਗਿ ਮੇਰੁ ਸਰੀਰ[੧] ਕਾ ਬਾਸਨਾ ਬਧਾ ਆਵੈ ਜਾਵੈ।
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ[੨] ਕਉ ਪਾਵੈ।
ਸਤਿਜੁਗਿ ਦੂਜਾ[੩] ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ।
ਤ੍ਰੇਤੇ ਕਰਮਾਂ ਬਾਂਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ।
ਦੁਆਪਰਿ ਮਮਤਾ ਅਹੰ ਕਰਿ ਹਉਮੈ ਅੰਦਰਿ [੪]ਗਰਬਿ ਗਲਾਵੈ।
ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ।
ਫਿਰਿ ਕਲਿਜੁਗ ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰਿ ਫਸਾਵੈ।
ਅਉਸਰੁ[੫] ਚੁਕਾ ਹਥ ਨ ਆਵੈ ॥ ੧੫ ॥

## ਪਉੜੀ ੧੬

(ਕਲਿਜੁਗ ਕੇ ਕਰਮ)

ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ।
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ।
ਲਹੈ[੬] ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ।
ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ[੭]।
ਕਲਿਜੁਗਿ ਕੇ ਉਪਕਾਰਿ ਸੁਣਿ ਜੈਸੇ ਬੇਦ ਅਥਰਵਣ ਗਾਈ।
ਭਾਉ ਭਗਤਿ[੮] ਪਰਵਾਨ ਹੈ ਜਗ ਹੋਮ ਗੁਰਪੁਰਬਿ[੯] ਕਮਾਈ।
ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ।
ਕਲਿਜੁਗਿ ਨਾਵੈ ਕੀ ਵਡਿਆਈ ॥ ੧੬ ॥

---

੧ ਮਨੁੱਖੀ ਦੇਹ । ੨ ਭੇਦ, ਰਹੱਸ । ੩ ਦ੍ਵੈਤ । ੪ ਗਰਬ (ਹੰਕਾਰ) ਕਰ ਕੇ ਗਲਦਾ ਹੈ । ੫ ਸਮਾਂ। ੬ ਪ੍ਰਾਪਤ ਕਰਦਾ ਹੈ । ੭ ਟਿਕਾਣਾ। ੮ ਪ੍ਰੇਮਾ ਭਗਤੀ। ੯ ਦਿਨ ਦਿਹਾਰ, ਪੂਰਬਾਂ ਦੀ ਕਮਾਈ।

## ਪਉੜੀ ੧੭

[ਜੁਗ ਗਰਦੀ]

ਜੁਗਿ ਗਰਦੀ[1] ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।
ਉਠੇ ਗਿਲਾਨਿ[2] ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।
ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।
ਨਿੰਦਿਆ ਚਲੇ ਵੇਦ[3] ਕੀ ਸਮਝਨਿ ਨਹਿ ਅਗਿਆਨਿ ਗੁਬਾਰਾ[4]।
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ[5] ਪਾਰਿ ਉਤਾਰਾ।
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ।
ਚੜੇ ਸੂਰ[6] ਮਿਟਿ ਜਾਇ ਅੰਧਾਰਾ ॥ ੧੭ ॥

## ਪਉੜੀ ੧੮

[ਬੋਧ ਮੱਤ]

ਕਲਿਜੁਗਿ ਬੋਧੁ[7] ਅਉਤਾਰੁ ਹੈ ਬੋਧੁ[8] ਅਬੋਧੁ[9] ਨ ਦ੍ਰਿਸਟੀ ਆਵੈ।
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ।
ਕਿਸੇ ਪੁਜਾਈ ਸਿਲਾ[10] ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ।
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ[11] ਕ੍ਰੋਧੁ ਬਹੁ ਵਾਦਿ ਵਧਾਵੈ।
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ।
ਕੋਈ ਪੂਜੈ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ।
ਪਉਣੁ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ[12]।
ਫੋਕਟਿ[13] ਧਰਮੀ ਭਰਮਿ ਭੁਲਾਵੈ ॥ ੧੮ ॥

---

੧ ਰਾਜ-ਬਦਲੀ, ਰਾਜ-ਪਲਟਾ। ੨ ਨਫਰਤ। ੩ ਗਿਆਨ। ੪ ਅਗਿਆਨ-ਅੰਧੇਰੇ ਕਾਰਣ। ੫ ਸੰਸਾਰ। ੬ ਸੂਰਜ। ੭ ਮਹਾਤਮਾ ਬੁੱਧ। ੮ ਗਿਆਨ। ੯ ਅਗਿਆਨ। ੧੦ ਬੇਜਾਨ ਪੱਥਰ। ੧੧ ਝਗੜਾ। ੧੨ ਤ੍ਰਿਪਤ ਕਰਦਾ (ਰਜਾਉਂਦਾ) ਹੈ। ੧੩ ਬਿਅਰਥ।

## ਪਉੜੀ ੧੯

[ਭੇਖ-ਨਿਰਣਯ]

ਭਈ ਗਿਲਾਨਿ[੧] ਜਗਤ੍ਰਿ ਵਿਚਿ ਚਾਰਿ ਵਰਨਿ[੨] ਆਸ੍ਰਮ[੩] ਉਪਾਏ।
ਦਸਿ ਨਾਮਿ ਸੰਨਿਆਸੀਆ[੪] ਜੋਗੀ ਬਾਰਹ ਪੰਥਿ ਚਲਾਏ।
ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ[੫] ਵਾਦਿ[੬] ਕਰਾਏ।
ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।
ਖਟੁ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।
ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ[੭]।
ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਵਿਖਾਏ।
ਕਲਿਜੁਗਿ ਅੰਦਰਿ ਭਰਮਿ ਭੁਲਾਏ ॥ ੧੯ ॥

## ਪਉੜੀ ੨੦

[ਮੁਸਲਮਾਨੀ ਮਤ]

ਬਹੁ ਵਾਟੀ[੮] ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ[੯]।
ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।
ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ।
ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ।
ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ[੧੦] ਮਾਸੀਤਿ ਉਸਾਰਾ।
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ[੧੧]।
ਕਾਫਰਿ ਮੁਲਹਦਿ[੧੨] ਇਰਮਨੀ[੧੩] ਰੂਮੀ ਜੰਗੀ ਦੁਸਮਣਿ ਦਾਰਾ[੧੪]।
ਪਾਪੇ ਦਾ ਵਰਤਿਆ ਵਰਤਾਰਾ ॥ ੨੦ ॥

---

੧ ਨਫ਼ਰਤ। ੨ ਬ੍ਰਾਹਮਣ, ਖੱਤ੍ਰੀ, ਵੈਸ਼ ਤੇ ਸੂਦਰ। ੩ ਬ੍ਰਹਮਚਰਜ, ਗ੍ਰਿਹਿਸਥ, ਬਾਨ ਪ੍ਰਸਤ, ਸੰਨਿਆਸ। ੪ ਗਿਰੀ,ਪੁਰੀ,ਭਾਰਤੀ, ਸਰਸ੍ਵਤੀ; ਦੰਡੀ, ਆਰਣਯ ਆਦਿ।੫ ਨਾਂਗੇ। ੬ ਝਗੜੇ। ੭ ਲਿੱਬੜ ਗਏ। ੮ ਰਸਤੇ, ਸ਼ਾਖਾਂ, ਤੁਰ ਪਈਆਂ। ੯ ਹਜ਼ਰਤ ਮੁਹੰਮਦ ਸਾਹਿਬ ਦੇ ਚਾਰ ਯਾਰ-ਅਬੂਬਕਰ ਸਿਦੀਕ, ਉਮਰ, ਉਸਮਾਨ ਤੇ ਅਲੀ। ੧੦ ਥਾਈਂ। ੧੧ ਖਿਲਾਰਿਆ। ੧੨ ਧਰਮ ਤੋਂ ਬੇਮੁਖ। ੧੩ ਆਰਮੇਨੀਆ (ਇਰਮਨ) ਦੇਸ ਦੇ ਵਸਨੀਕ। ੧੪ ਦੁਸ਼ਮਨਾਂ ਨੂੰ ਵਿਦਾਰਨ ਜਾਂ ਚੀਰਨ ਵਾਲਾ।

## ਪਉੜੀ ੨੧

[ਹਿੰਦੂ-ਮੁਸਲਮਾਨ ਦਾ ਟਾਕਰਾ]

ਚਾਰਿ ਵਰਨਿ ਚਾਰਿ ਮਜਹਬਾਂ[1] ਜਗਿ ਵਿਚਿ ਹਿੰਦੂ ਮੁਸਲਮਾਣੇ।
ਖੁਦੀ ਬਖੀਲਿ[2] ਤਕਬਰੀ[3] ਖਿੰਚੋਤਾਣਿ ਕਰੇਨਿ ਧਿਙਾਣੇ[4]।
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।
ਸਿਰੋ ਨ ਮਿਟੇ ਆਵਣਿ ਜਾਣੇ ॥ ੨੧ ॥

## ਪਉੜੀ ੨੨

[ਵਾਹਗੁਰੂ ਜੀ ਦਾ ਨਿਆਉਂ]

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ[5] ਪ੍ਰਭੁ ਆਪੇ ਹੋਆ।
ਆਪੇ ਪਟੀ ਕਲਮਿ ਆਪਿ ਆਪੇ ਲਿਖਣਿਹਾਰਾ ਹੋਆ।
ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ।
ਵਰਤਿਆ ਪਾਪੁ ਜਗਤ੍ਰਿ ਤੇ ਧਉਲੁ ਉਡੀਣਾ[6] ਨਿਸਿਦਿਨਿ[7] ਰੋਆ।
ਬਾਝੁ ਦਇਆ ਬਲਹੀਣ ਹੋਉ ਨਿਘਰੁ ਚਲੋਂ ਰਸਾਤਲਿ[8] ਟੋਆ।
ਖੜਾ ਇਕਤੇ ਪੈਰਿ ਤੇ ਪਾਪ ਸੰਗਿ ਬਹੁ ਭਾਰਾ ਹੋਆ।
ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ।
ਧਰਮ ਧਉਲੁ ਪੁਕਾਰੈ ਤਲੈ ਖੜੋਆ ॥ ੨੨ ॥

---

੧ ਸ਼ੀਆ, ਸੁੰਨੀ, ਰਾਫ਼ਜ਼ੀ ਤੇ ਇਮਾਮ ਸ਼ਾਫ਼ੀ। ੨ ਚੁਗਲੀ। ੩ ਅਹੰਕਾਰ। ੪ ਧੱਕੇ ਨਾਲ। ੫ ਪੰਚਾਇਤ, ਪੰਚਾਂ ਦਾ ਇਕੱਠ। ੬ ਉਦਾਸ। ੭ ਰਾਤ ਦਿਨ। ੮ ਸੱਤਵੇਂ ਪਾਤਾਲ ਵਿੱਚ।

## ਪਉੜੀ ੨੩

[ਗੁਰੁ ਅਵਤਾਰ]

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ[੧]।
ਚਰਨ ਧੋਇ ਰਹਰਾਸਿ[੨] ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।
ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।
ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।
ਰਾਣਾ ਰੰਕੁ[੩] ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ।
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।
ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰ ਸੁਣਾਇਆ।
ਕਲਿ ਤਾਰਣਿ ਗੁਰੁ ਨਾਨਕੁ ਆਇਆ ॥ ੨੩ ॥

## ਪਉੜੀ ੨੪

[ਗੁਰੁ ਨਾਨਕ ਦੇਵ ਜੀ ਦਾ ਪ੍ਰਥਮ ਪ੍ਰਸੰਗ]

ਪਹਿਲਾ ਬਾਬੇ ਪਾਯਾ ਬਖਸੁ ਦਰਿ[੪] ਪਿਛੋਦੇ ਫਿਰਿ ਘਾਲਿ[੫] ਕਮਾਈ।
ਰੇਤੁ ਅੱਕੁ ਆਹਾਰੁ[੬] ਕਰਿ ਰੋੜਾ ਕੀ ਗੁਰ ਕੀਅ ਵਿਛਾਈ।
ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।
ਬਾਬਾ ਪੈਧਾ[੭] ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।
ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝੁ ਗੁਰੂ ਗੁਬਾਰੁ[੮] ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣਿ ਧਰਤਿ ਲੁਕਾਈ ॥ ੨੪ ॥

---

੧ ਭੇਜਿਆ। ੨ ਗੁਰੁ-ਮਰਯਾਦਾ। ੩ ਕੰਗਾਲ, ਰੰਕ ਦੀ ਥਾਵੇਂ 'ਰੰਗੁ' ਪਾਠ ਵੀ ਹੈ। ੪ ਦਰਵਾਜ਼ਾ। ੫ ਘਾਲਣਾ, ਮਿਹਨਤ। ੬ ਖੁਰਾਕ। ੭ ਪਹਿਨਾਇਆ ਗਿਆ, ਭਾਵ-ਵਡਿਆਇਆ ਗਿਆ। ੮ ਅੰਧੇਰਾ।

## ਪਉੜੀ ੨੫

[ਤੀਰਥਾਂ ਪਰ ਪ੍ਰੇਮ-ਭਾਵ ਦੀ ਘਾਟ]

ਬਾਬਾ ਆਇਆ ਤੀਰਥੈ ਤੀਰਥਿ ਪੁਰਬਿ[1] ਸਭੇ ਫਿਰਿ ਦੇਖੈ।
ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ।
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ।
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ।
ਕਲਿਜੁਗਿ ਧੁੰਧੂਕਾਰੁ[2] ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ।
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ[3]।
ਗੁਰਮੁਖਿ ਵਰਨੁ ਅਵਰਨੁ[4] ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ[5]।
ਤਾ ਕਿਛੁ ਘਾਲਿ ਪਵੈ ਦਰਿ ਲੇਖੈ ॥ ੨੫ ॥

## ਪਉੜੀ ੨੬

[ਉਸ ਸਮੇਂ ਦੀ ਹਾਲਤ]

ਜਤੀ ਸਤੀ ਚਿਰੁਜੀਵਣੇ ਸਾਧਿਕ[6] ਸਿਧ ਨਾਥ ਗੁਰੁ ਚੇਲੇ।
ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲਿ ਬਹੁ ਮੇਲੇ।
ਗਣ[7] ਗੰਧਰਬ[8] ਅਪਸਰਾ[9] ਕਿੰਨਰ ਜੱਖ ਚਲਿਤਿ ਬਹੁ ਖੇਲੇ।
ਰਾਕਸਿ ਦਾਨੋ ਦੈਤ ਲਖਿ ਅੰਦਰਿ ਦੂਜਾ ਭਾਉ ਦੁਹੇਲੇ[10]।
ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ।
ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾਤ੍ਰੀ ਮੇਲੇ।
ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ[11]।
ਅੰਧੀ ਅੰਧੇ ਖੂਹੇ ਠੇਲੇ ॥ ੨੬ ॥

---

੧ ਦਿਨ-ਦਿਹਾਰ। ੨ ਅੰਧੇਰਾ। ੩ ਚਿਹਨ ਚੱਕ੍ਰ। ੪ ਵਰਣ ਅਥਵਾ ਜਾਤਿ ਅਭਿਮਾਨ ਤੋਂ ਰਹਿਤ (ਅਵਰਨ)। ੫ ਵਿਸ਼ੇਸ਼, ਵੱਡਾ। ੬ ਸਾਧਨਾ ਕਰਨ ਵਾਲੇ। ੭ ਸ਼ਿਵ ਜੀ ਦੇ ਗਣ। ੮ ਸੁਰਗ ਦੇ ਗਵੈਯੇ, ਦੇਵ ਲੋਕ ਦੇ ਰਾਗੀ (ਸੰਗੀਤਕਾਰ)। ੯ ਹੂਰਾਂ, ਪਰੀਆਂ। ੧੦ ਦੁਖੀ ਹੋਣਾ। ੧੧ ਕ਼ਾਤਿਲ, ਕ਼ਤਲ ਕਰਨ ਵਾਲੇ।

## ਪਉੜੀ ੨੭

[ਗੁਰੂ ਨਾਨਕ ਸੂਰਯੋਦਯ]

ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ[੧]।
ਸਿੰਘੁ[੨] ਬੁਕੇ ਮਿਰਗਾਵਲੀ[੩] ਭੰਨੀ[੪] ਜਾਇ ਨ ਧੀਰਿ ਧਰੋਆ।
ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ[੫]।
ਬਾਬੇ ਤਾਰੇ ਚਾਰਿ ਚਕਿ[੬] ਨਉ ਖੰਡਿ ਪ੍ਰਿਥਵੀ ਸਚਾ ਢੋਆ[੭]।
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥ ੨੭ ॥

## ਪਉੜੀ ੨੮

[ਸੁਮੇਰੁ ਪਰਬਤ ਪਰ ਜਾਣਾ]

ਬਾਬੇ ਡਿਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ।
ਫਿਰਿ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਈ।
ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਣਤੀ[੮] ਵਰਤਾਈ।
ਸਿਧਿ ਪੁਛਣਿ ਸੁਣਿ ਬਾਲਿਆ[੯] ਕਉਣੁ ਸਕਤਿ ਤੁਹਿ ਏਥੇ ਲਿਆਈ।
ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।
ਆਖਨਿ ਸਿਧਿ ਸੁਣਿ ਬਾਲਿਆ ! ਅਪਨਾ ਨਾਉ ਤੁਮ ਦੇਹੁ ਬਤਾਈ।
ਬਾਬਾ ਆਖੇ ਨਾਥ ਜੀ ! ਨਾਨਕ ਨਾਮ ਜਪੇ ਗਤਿ ਪਾਈ।
ਨੀਚੁ ਕਹਾਇ ਊਚ ਘਰਿ ਆਈ ॥ ੨੮ ॥

---

੧ ਨਾਸ਼ ਹੋਇਆ। ੨ ਸ਼ੇਰ। ੩ ਹਰਨਾਂ ਦੀ ਡਾਰ। ੪ ਦੌੜਦੀ। ੫ ਵਿਸਾਖੀ। ੬ ਚਾਰੇ ਕੂੰਟਾਂ। ੭ ਮੇਲ ਹੋਇਆ। ੮ ਸੋਚ। ੯ ਹੇ ਬਾਲਕ !

## ਪਉੜੀ ੨੯

[ਸਿੱਧਾਂ ਨਾਲ ਪ੍ਰਸ਼ਨੋੱਤਰ]

ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ[੧] ਵਿਚਿ ਕਿਆ ਵਰਤਾਰਾ ?
ਸਭ ਸਿਧੀ ਇਹ ਬੁਝਿਆ[੨] ਕਲਿ ਤਾਰਨਿ ਨਾਨਕ ਅਵਤਾਰਾ।
ਬਾਬੇ ਆਖਿਆ, ਨਾਥ ਜੀ ! ਸਚੁ ਚੰਦ੍ਰਮਾ ਕੂੜੁ ਅੰਧਾਰਾ।
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।
ਪਾਪਿ ਗਿਰਾਸੀ[੩] ਪਿਰਥਮੀ ਧਉਲੁ[੪] ਖੜਾ ਧਰਿ ਹੇਠ ਪੁਕਾਰਾ।
ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।
ਜੋਗੀ ਗਿਆਨ ਵਿਹੂਣਿਆ ਨਿਸਦਿਨਿ[੫] ਅੰਗਿ ਲਗਾਏ ਛਾਰਾ।
ਬਾਝੁ ਗੁਰੂ ਡੁਬਾ ਜਗੁ ਸਾਰਾ॥ ੨੯ ॥

## ਪਉੜੀ ੩੦

[ਭਾਰਤ ਦੀ ਦੁਰਦਸ਼ਾ]

ਕਲਿ ਆਈ ਕੁਤੇ ਮੁਹੀ[੬] ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ[੭] ਮੁਖਹੁ ਆਲਾਈ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।
ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ[੮] ਜਾਈ।
ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ[੯] ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥ ੩੦ ॥

---

੧ ਮਾਤ-ਭੂਮਿ, ਅਰਥਾਤ ਭਾਰਤ ਵਰਸ਼ । ੨ ਜਾਣਿਆ। ੩ ਗ੍ਰਸੀ, ਕਾਬੂ ਕਰ ਲਈ। ੪ ਧਰਮ ਰੂਪੀ ਧਉਲਾ (ਚਿੱਟਾ) ਬੈਲ । ੫ ਰਾਤ ਦਿਨ । ੬ ਕੁੱਤੇ ਦੇ ਮੂਹ ਵਾਲੀ। ੭ ਕੁਧਰਮ। ੮ ਤਿਨ੍ਹਾਂ ਦੇ, ਉਨ੍ਹਾਂ ਦੇ। ੯ ਦੱਮਾਂ (ਰੁਪਏ-ਪੈਸਿਆਂ) ਵਾਸਤੇ।

## ਪਉੜੀ ੩੧

[ਗੁਰੂ ਪਰੀਖਿਆ]

ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ[੧] ਏ ਲੇਵੈ ਬਾਲਾ।
ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।
ਖਪਰੁ[੨] ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।
ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।
ਸਤਿਗੁਰ[੩] ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।
ਫਿਰਿ ਆਇਆ ਗੁਰ,ਨਾਥ ਜੀ ਪਾਣੀ ਠਉੜ ਨਾਹੀ ਉਸਿ ਤਾਲਾ।
ਸਬਦਿ[੪] ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ[੫]।
ਕਲਿਜੁਗਿ ਨਾਨਕ ਨਾਮੁ ਸੁਖਾਲਾ ॥ ੩੧ ॥

## ਪਉੜੀ ੩੨

[ਮੱਕੇ ਜਾਣਾ]

ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ[੬]।
ਆਸਾ[੭] ਹਥਿ ਕਿਤਾਬ ਕਛਿ ਕੂਜਾ[੮] ਬਾਂਗ ਮੁਸੱਲਾ[੯] ਧਾਰੀ।
ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ[੧੦] ਪਾਇ ਪਸਾਰੀ।
ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ[੧੧] ਕੁਫਾਰੀ[੧੨] ?
ਲਤਾ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ[੧੩]।
ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
ਹੋਇ ਹੈਰਾਨੁ ਕਰੇਨਿ ਜੁਹਾਰੀ[੧੪] ॥ ੩੨ ॥

---

੧ ਮੁੰਦ੍ਰਾਂ। ੨ ਭਿਖਿਆ ਮੰਗਣ ਵਾਲਾ ਪਾਤ੍ਰ (ਭਾਂਡਾ),ਨਰ-ਖੋਪਰੀ। ੩ ਪੂਰਨ ਪੁਰਖ। ੪ ਸ਼ਬਦ-ਬਾਣੀ ਦੀ ਬਹਿਸ ਨਾਲ। ੫ ਅੱਡ। ੬ ਸੰਸਾਰ-ਬਨ ਦੇ ਮਾਲਿਕ। ੭ ਸੋਟਾ। ੮ ਲੋਟਾ। ੯ ਫੂੜ੍ਹੀ। ੧੦ ਮਸੀਤ ਦੀ ਉਹ ਡਾਟ ਜੋ ਖਾਨਾ ਕਾਬਾ ਵਲ ਹੁੰਦੀ ਹੈ। ਭਾਵ ਮੱਕਾ। ੧੧ ਕਾਫ਼ਰ। ੧੨ ਮੁਨਕਰ। ੧੩ ਪਾਪੀ, ਢੀਠ। ੧੪ ਨਮਸਕਾਰ।

## ਪਉੜੀ ੩੩

[ਕਾਜ਼ੀਆਂ-ਮੁੱਲਾਂ ਨਾਲ ਪ੍ਰਸ਼ਨੋੱਤਰ]

ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।
ਵਡਾ ਸਾਂਗ ਵਰਤਾਇਆ ਲਖਿ[1] ਨ ਸਕੈ ਕੁਦਰਤਿ ਕੋਈ।
ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।
ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।
ਕਚਾ ਰੰਗੁ ਕੁਸੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ।
ਕਰਨਿ ਬਖੀਲੀ[2] ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ।
ਰਾਹਿ ਸੈਤਾਨੀ ਦੁਨੀਆ ਗੋਈ ॥ ੩੩ ॥

## ਪਉੜੀ ੩੪

[ਮੱਕੇ ਦੀ ਬਿਜਯ]

ਧਰੀ ਨੀਸਾਨੀ ਕਉਸਿ[3] ਦੀ ਮਕੇ ਅੰਦਰਿ ਪੂਜ ਕਰਾਈ।
ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ।
ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ*।
ਛਪੇ ਨਾਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ।
ਬੁਕਿਆ ਸਿੰਘ ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ।
ਚੜਿਆ ਚੰਦੁ ਨ ਲੁਕਈ ਕਢਿ ਕੁਨਾਲੀ[4] ਜੋਤਿ ਛਪਾਈ।
ਉਗਵਣਹੁ[5] ਤੇ ਆਥਵਣੋ[6] ਨਉ ਖੰਡ ਪ੍ਰਿਥਮੀ ਸਭ ਝੁਕਾਈ।
ਜਗਿ ਅੰਦਰਿ ਕੁਦਰਤਿ ਵਰਤਾਈ ॥ ੩੪ ॥

---

੧ ਜਾਣ। ੨ ਚੁਗਲੀ, ਈਰਖਾ। ੩ ਖੜਾਂਵ। ੪ ਸਾਨ੍ਹਕੀ, ਮਿੱਟੀ ਦੀ ਪ੍ਰਾਂਤ।
੫ ਚੜ੍ਹਦੇ ਤੋਂ। ੬ ਛਿਪਦੇ ਤਕ। *ਪਾਠਾਂਤਰ-ਗਵਾਹੀ।

## ਪਉੜੀ ੩੫

[ਬਗਦਾਦ-ਗਮਨ]

ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ[1]।
ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।
ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।
ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।
ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।
ਪੁਛਿਆ ਫਿਰਿਕੈ ਦਸਤਗੀਰ[2] ਕਉਣ ਫਕੀਰੁ ਕਿਸਕਾ ਘਰਿਆਨਾ[3] ?
ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ।
ਧਰਤਿ ਆਕਾਸ ਚਹੂ ਦਿਸਿ ਜਾਨਾ ॥ ੩੫ ॥

## ਪਉੜੀ ੩੬

[ਜ਼ਾਹਰੀ ਕਲਾ]

ਪੁਛੇ ਪੀਰ ਤਕਰਾਰ[4] ਕਰਿ ਏਹੁ ਫਕੀਰੁ ਵਡਾ ਅਤਾਈ[5]।
ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ।
ਪਾਤਾਲਾ ਆਕਾਸ ਲਖਿ ਓੜਕਿ ਭਾਲੀ ਖਬਰਿ ਸੁਣਾਈ।
ਫੇਰਿ ਦੁਰਾਇਨ[6] ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ।
ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ[7]।
ਲਖ ਆਕਾਸ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ।
ਭਰਿ ਕਚਕੋਲ[8] ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ।
ਜ਼ਾਹਰ ਕਲਾ ਨ ਛਪੈ ਛਪਾਈ ॥ ੩੬ ॥

---

੧ ਡੇਰਾ। ੨ ਬਗਦਾਦ ਦਾ ਇਕ ਪੀਰ। ੩ ਖ਼ਾਨਦਾਨ ਵਿੱਚੋਂ। ੪ ਝਗੜਾ। ੫ ਸ਼ਕਤੀਮਾਨ। ੬ ਦੁਹਰਾ ਕੇ। ੭ ਆਕਾਸ਼। ੮ ਭਿੱਖਿਆ ਦਾ ਭਾਂਡਾ।

## ਪਉੜੀ ੩੭

[ਸਤਿ ਨਾਮੁ ਚੱਕਰ]

ਗੜ[1] ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ।
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ[2] ਪਾਖੰਡਿ ਜਿਣਾਇਆ[3]।
ਪਾਤਾਲਾ ਆਕਾਸ ਲਖ ਜੀਤੀ ਧਰਤੀ ਜਗਤ ਸਬਾਇਆ।
ਜੀਤੇ ਨਵ ਖੰਡ ਮੇਦਨੀ[4] ਸਤਿ ਨਾਮੁ ਦਾ ਚੱਕ੍ਰ ਫਿਰਾਇਆ।
ਦੇਵ ਦਾਨੋ ਰਾਕਸਿ ਦੈਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ।
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ।
ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ।
ਹਿੰਦੂ ਮੁਸਲਮਾਣਿ ਨਿਵਾਇਆ ॥ ੩੭ ॥

## ਪਉੜੀ ੩੮

[ਕਰਤਾਰਪੁਰ ਆਗਮਨ]

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।
ਉਲਟੀ ਗੰਗ ਵਹਾਈਓਨਿ[5] ਗੁਰ ਅੰਗਦੁ ਸਿਰਿ ਉਪਰਿ ਧਾਰਾ।
ਪੁਤਰੀ ਕਉਲੁ[6] ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ[7]।
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।
ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।
ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।
ਗੁਰਮੁਖਿ ਭਾਰਿ ਅਥਰਬਣਿ ਤਾਰਾ ॥ ੩੮ ॥

---

੧ ਕਿਲ੍ਹਾ। ੨ ਛੇ ਦਰਸ਼ਨ-ਜੋਗੀ, ਜੰਗਮ ਆਦਿ। ੩ ਜਿੱਤਿਆ। ੪ ਸ੍ਰਿਸ਼ਟੀ।
੫ ਗੰਗਾ ਵਗਾਈ। ੬ ਵਚਨ। ੭ ਨੱਸਣ ਵਾਲੇ।

# ਪਉੜੀ ੩੯

[ਬਟਾਲੇ ਸ਼ਿਵਰਾਤ੍ਰੀ ਦਾ ਮੇਲਾ]

ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।
ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ।
ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ।
ਜੋਗੀ ਦੇਖਿ ਚਲਿਤ੍ਰ ਨੋ ਮਨ ਵਿਚਿ ਰਿਸਕਿ[1] ਘਨੇਰੀ ਖਾਈ।
ਭਗਤੀਆ[2] ਪਾਈ ਭਗਤਿ ਆਨਿ ਲੋਟਾ ਜੋਗੀ ਲਇਆ ਛਪਾਈ।
ਭਗਤੀਆ ਗਈ ਭਗਤਿ[3] ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ।
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ।
ਵੇਖਿ ਚਲਿਤ੍ਰ ਜੋਗੀ ਖੁਣਿਸਾਈ[4] ॥ ੩੯ ॥

# ਪਉੜੀ ੪੦

[ਸਿੱਧਾਂ ਨਾਲ ਗੋਸ਼ਟਿ]

ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।
ਪੁਛੇ ਜੋਗੀ ਭੰਗਰ ਨਾਥੁ, 'ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ ?
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।
ਭੇਖ ਉਤਾਰਿ ਉਦਾਸਿ ਦਾ, ਵਤਿ ਕਿਉ ਸੰਸਾਰੀ ਰੀਤਿ ਚਲਾਈ' ?
ਨਾਨਕ ਆਖੇ, 'ਭੰਗਰਿਨਾਥ ! ਤੇਰੀ ਮਾਉ ਕੁਚਜੀ ਆਹੀ।
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ[5] ਸੜਾਈ।
ਹੋਇ ਅਤੀਤੁ[6] ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ।
ਬਿਨੁ ਦਿਤੇ ਕਛੁ ਹਥਿ ਨ ਆਈ' ॥ ੪੦ ॥

---

੧ ਈਰਖਾ। ੨ ਨ੍ਰਿਤਕਾਰੀ ਕਰ ਕੇ ਭਜਨ ਗਾਉਣ ਵਾਲੇ ਸਾਧੂਆਂ ਨੇ। ੩ ਰਾਸ-ਲੀਲ੍ਹਾ। ੪ ਗੁੱਸਾ ਖਾਧਾ। ੫ ਭੇਖ ਰੂਪੀ ਫੁੱਲ। ੬ ਵਿਰਕਤ, ਸੰਨਿਆਸੀ।

## ਪਉੜੀ ੪੧

[ਸਿੱਧਾਂ ਦੀ ਕਰਾਮਾਤ]

ਇਹਿ ਸੁਣਿ ਬਚਨਿ ਜੋਗੀਸਰਾਂ, ਮਾਰਿ ਕਿਲਕ[1] ਬਹੁ ਰੂਇ[2] ਉਠਾਈ।
ਖਟਿ ਦਰਸਨ ਕਉ ਖੇਦਿਆ[3] ਕਲਿਜੁਗਿ ਨਾਨਕ ਬੇਦੀ ਆਈ।
ਸਿਧਿ ਬੋਲਨਿ ਸਭਿ ਅਵਖਧੀਆ[4] ਤੰਤ੍ਰ ਮੰਤ੍ਰ ਕੀ ਧੁਨੋ[5] ਚੜ੍ਹਾਈ।
ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤਿ ਦਿਖਾਈ।
ਇਕਿ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ[6]।
ਇਕ ਨਾਗ ਹੋਇ ਪਉਣ ਛੋੜਿਆ ਇਕਨਾ ਵਰਖਾ ਅਗਨਿ ਵਸਾਈ।
ਤਾਰੇ ਤੋੜੇ ਭੰਗਰਿਨਾਥ ਇਕ ਚੜਿ ਮਿਰਗਾਨੀ[7] ਜਲੁ ਤਰਿ ਜਾਈ।
ਸਿਧਾ ਅਗਨਿ ਨ ਬੁਝੈ ਬੁਝਾਈ ॥ ੪੧ ॥

## ਪਉੜੀ ੪੨

[ਸਿੱਧਾਂ ਦੇ ਪ੍ਰਸ਼ਨੋੱਤਰ]

ਸਿਧਿ ਬੋਲਨਿ, 'ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ।
ਕੁਝੁ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ' ?
ਬਾਬਾ ਬੋਲੇ, 'ਨਾਥ ਜੀ ! ਅਸਿ ਵੇਖਣਿ ਜੋਗੀ ਵਸਤੁ ਨ ਕਾਈ।
ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।
ਸਿਵ ਰੂਪੀ ਕਰਤਾ ਪੁਰਖੁ ਚਲੇ ਨਾਹੀ ਧਰਤਿ ਚਲਾਈ।'
ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ[8] ਛਪਾਈ।
ਦਦੇ ਦਾਤਾ ਗੁਰੂ ਹੈ ਕਕੇ ਕੀਮਤਿ ਕਿਨੈ ਨ ਪਾਈ।
ਸੋ ਦੀਨ ਨਾਨਕ ਸਤਿਗੁਰੁ ਸਰਣਾਈ ॥ ੪੨ ॥

---

੧ ਕਿਲਕਾਰੀ, ਭਬਕ। ੨ ਰੂਅ, ਆਵਾਜ਼, ਧੁਨੀ। ੩ ਰੱਦ ਕੀਤਾ। ੪ ਮੰਤ੍ਰ ਸਿੱਧ ਉਪਚਾਰ। ੫ ਆਵਾਜ਼। ੬ ਉੱਚੀ ਨੀਵੀਂ ਉਡਾਰੀ ਲਾਉਣੀ। ੭ ਮ੍ਰਿਗਸ਼ਾਲਾ, ਮ੍ਰਿਗ ਦੇ ਚਮੜੇ ਦਾ ਆਸਣ। ੮ ਕਰਾਮਾਤ।

## ਪਉੜੀ ੪੩

[ਸਤਿ ਨਾਮੁ ਦਾ ਪ੍ਰਤਾਪ]

ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ[੧]।
ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ।
ਬਸਤਰਿ ਪਹਿਰੌ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ[੨]।
ਕਰੌ ਰਸੋਈ ਸਾਰਿ[੩] ਦੀ ਸਗਲੀ ਧਰਤੀ ਨਥਿ ਚਲਾਈ।
ਏ ਵਡੁ ਕਰੀ ਵਿਥਾਰਿ ਕਉ ਸਗਲੀ ਧਰਤੀ ਹਕੀ ਜਾਈ।
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ[੪] ਚੜਾਈ।
ਇਹਿ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ।
ਸਤਿ ਨਾਮੁ ਬਿਨੁ ਬਾਦਰਿ ਛਾਈ ॥ ੪੩ ॥

## ਪਉੜੀ ੪੪

[ਸਿੱਧ ਗੋਸ਼ਟਿ ਤੇ ਮੁਲਤਾਨ-ਫੇਰੀ]

ਬਾਬੇ ਕੀਤੀ ਸਿਧਿ ਗੋਸਟਿ[੫] ਸਬਦਿ ਸਾਂਤਿ ਸਿਧਾਂ ਵਿਚਿ ਆਈ।
ਜਿਣਿ[੬] ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ[੭] ਕਰਾਈ।
ਸਿਧਿ ਬੋਲਨਿ ਸੁਭਿ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ।
ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ।
ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ[੮] ਜਾਈ।
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ।
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ।
ਜਿਉ ਸਾਗਰਿ ਵਿਚਿ ਗੰਗ ਸਮਾਈ ॥ ੪੪ ॥

---

੧ ਕਿਹਾ। ੨ ਬਣਾਵਾਂ। ੩ ਪਵਨ, ਭਾਵ ਪੌਣ-ਆਹਾਰੀ ਹੋਵਾਂ। ੪ ਚਾਰ ਮਾਸ਼ੇ ਦੇ ਕਰੀਬ ਟੰਕ ਹੁੰਦਾ ਹੈ। ੫ ਵਿਚਾਰ, ਚਰਚਾ। ੬ ਜਿੱਤ ਕੇ। ੭ ਨਮਸਕਾਰ। ੮ ਜ਼ਿਆਰਤ, ਯਾਤਰਾ।

## ਪਉੜੀ ੪੫

[ਗੁਰੂ ਅੰਗਦ]

ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿ ਪੁਰੇ ਨੋ ਆਇਆ।
ਚੜ੍ਹੈ ਸਵਾਈ ਦਿਹਿ ਦਿਹੀ[੧] ਕਲਿਜੁਗਿ ਨਾਨਕ ਨਾਮੁ ਧਿਆਇਆ।
ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾਂ ਦੇ ਦੁਖ ਸਬਾਇਆ।
ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।
ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।
ਕਾਇਆ ਪਲਟਿ ਸਰੂਪੁ ਬਣਾਇਆ ॥ ੪੫ ॥

## ਪਉੜੀ ੪੬

[ਗੁਰੂ ਅਮਰਦਾਸ ਜੀ]

ਸੋ ਟਿਕਾ[੨] ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ।
ਗੁਰ ਨਾਨਕ ਹੰਦੀ[੩] ਮੁਹਰਿ ਹਥਿ ਗੁਰ ਅੰਗਦ ਦੀ ਦੋਹੀ[੪] ਫਿਰਾਈ।
ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ।
ਜੰਮੇ[੫] ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।
ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਦਿ ਇਲਾਹੀ[੬]।
ਫੇਰਿ ਵਸਾਇਆ ਗੋਇੰਦਵਾਲੁ ਅਚਰਜੁ[੭] ਖੇਲੁ ਨ ਲਖਿਆ ਜਾਈ।
ਦਾਤਿ ਜੋਤਿ ਖਸਮੈ ਵਡਿਆਈ ॥ ੪੬ ॥

---

੧ ਦਸਾਂ ਦਿਸ਼ਾਵਾਂ ਵਿੱਚ। ੨ ਤਿਲਕ। ੩ ਦੀ। ੪ ਇਤਲਾਹ, ਡੌਂਡੀ, ਦੁਹਾਈ। ੫ ਉੱਗੇ। ੬ ਰੱਬੀ। ੭ ਹੈਰਾਨੀ ਵਾਲਾ।

## ਪਉੜੀ ੪੭

[ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ]

ਦਿਚੈ[1] ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।
ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।
ਉਲਟਾ ਖੇਲੁ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ।
ਦਿਤਾ ਲਈਜੇ ਆਪਣਾ ਅਣਿਦਿਤਾ ਕਛੁ ਹਥਿ ਨ ਆਵੈ।
ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ।
ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ[2] ਨ ਜਰਿਆ ਜਾਵੈ।
ਘਰ ਹੀ ਕੀ ਵਥੁ ਘਰੇ ਰਹਾਵੈ ॥ ੪੭ ॥

## ਪਉੜੀ ੪੮

[ਗੁਰੂ ਹਰਿਗੋਬਿੰਦ]

ਪੰਜਿ[3] ਪਿਆਲੇ ਪੰਜਿ ਪੀਰ[4] ਛਠਮੁ ਪੀਰੁ[5] ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।
ਦਲਿਭੰਜਨ[6] ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ[7]।
ਅਗਮ ਅਗੋਚਰ[8] ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗੁ ਪੀੜੀ ਸੋਢੀਆਂ ਨਿਹਚਲ[9] ਨੀਂਵ[10] ਉਸਾਰਿ ਖਲਾਰੀ।
ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ ॥ ੪੮ ॥

---

੧ ਦੀਜੈ, ਦੇਣਾ। ੨ ਜੋ ਜਰਿਆ ਨਾ ਜਾਵੇ। ੩ ਸਤਿ, ਸੰਤੋਖ, ਦਇਆ, ਧਰਮ, ਧੀਰਜ। ੪ ਗੁਰੂ ਨਾਨਕ ਤੋਂ ਗੁਰੂ ਅਰਜਨ ਤਕ ਪੰਜ ਗੁਰੂ। ੫ ਛੇਵਾਂ ਪੀਰ—ਗੁਰੂ ਹਰਿਗੋਬਿੰਦ ਜੀ। ੬ ਦੁਸ਼ਮਣਾਂ ਦੇ ਦਲਾਂ ਨੂੰ ਤੋੜਨ ਵਾਲਾ। ੭ ਛੇ ਮਹਲਾਂ (ਪਾਤ-ਸ਼ਾਹੀਆਂ) ਤਕ ਦਰਸ਼ਨ ਕੀਤਾ ਅਥਵਾ ਦੇਖਿਆ। ੮ ਮਨ ਬਾਣੀ ਤੋਂ ਪਰ੍ਹੇ। ੯ ਅਹਿੱਲ, ਅਟੱਲ। ੧੦ ਨੀਂਹ।

## ਪਉੜੀ ੪੯

[ਵਾਹਗੁਰੂ ਮੰਤ੍ਰ]

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ[1] ਨਾਮੁ ਜਪਾਵੈ।
ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ।
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ।
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ।
ਚਾਰੇ ਜਾਗੇ ਚਹੁ ਜੁਗੀ ਪੰਚਾਇਣ[2] ਵਿਚਿ ਜਾਇ ਸਮਾਵੈ।
ਚਾਰੋ ਅਛਰ ਇਕੁ ਕਰਿ ਵਾਹਗੁਰੂ ਜਪੁ ਮੰਤ੍ਰ ਜਪਾਵੈ।
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥ ੪੯॥ ੧[3]॥



੧ ਵਿਸ਼ਨੂੰ। ੨ ਪੰਚਾਇਤ ਰੂਪ, ਪੰਚ ਪ੍ਰਧਾਨ, ਗੁਰੂ ਸਾਹਿਬ । ੩ ਹੱਥ ਲਿਖਤ ਪ੍ਰਤੀਆਂ ਵਿੱਚ ਏਥੇ '੧' ਦੀ ਥਾਵੇਂ 'ਇਕ' ਜਾਂ 'ਇਕੁ' ਪਾਠ ਹੈ।

# ਵਾਰ ੨

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਵਸਤੂ ਨਿਰਦੇਸ਼ ਮੰਗਲਾਚਰਨ]

ਆਪਨੜੈ ਹਥਿ ਆਰਸੀ[1] ਆਪੇ ਹੀ ਦੇਖੈ।
ਆਪੇ ਦੇਖਿ ਦਿਖਾਇਦਾ ਛਿਅ ਦਰਸਨਿ ਭੇਖੈ।
ਜੇਹਾ ਮੂਹੁ ਕਰਿ ਭਾਲਿਦਾ ਤੇਵੇਹੈ ਲੇਖੈ।
ਹਸਦੇ ਹਸਦਾ ਦੇਖੀਐ ਸੋ ਰੂਪ ਸਰੇਖੈ[2]।
ਰੋਦੈ ਦਿਸੈ ਰੋਵਦਾ ਹੋਏ ਨਿਮਖ[3] ਨਿਮੇਖੈ।
ਆਪੇ ਆਪਿ ਵਰੱਤਦਾ ਸਤਿਸੰਗਿ ਵਿਸੇਖੈ[4] ॥ ੧ ॥

## ਪਉੜੀ ੨

[ਵਜੰਤ੍ਰੀ ਦਾ ਦ੍ਰਿਸ਼ਟਾਂਤ]

ਜਿਉ ਜੰਤ੍ਰੀ[5] ਹਥਿ ਜੰਤ੍ਰ[6] ਲੈ ਸਭਿ ਰਾਗ ਵਜਾਏ।
ਆਪੇ ਸੁਣਿ ਸੁਣਿ ਮਗਨੁ ਹੋਇ ਆਪੇ ਗੁਣ ਗਾਏ।
ਸਬਦਿ ਸੁਰਤਿ ਲਿਵ ਲੀਣੁ ਹੋਇ ਆਪਿ ਰੀਝਿ ਰੀਝਾਏ[7]।
ਕਥਤਾ ਬਕਤਾ[8] ਆਪਿ ਹੈ ਸੁਰਤਾ ਲਿਵ ਲਾਏ।
ਆਪੇ ਹੀ ਵਿਸਮਾਦੁ[9] ਹੋਇ ਸਰਬੰਗਿ ਸਮਾਏ।
ਆਪੇ ਆਪਿ ਵਰੱਤਦਾ ਗੁਰਮੁਖਿ ਪਤੀਆਏ[10] ॥ ੨ ॥

---

੧ ਸ਼ੀਸ਼ਾ। ੨ ਸਰੀਖਾ, ਵਰਗਾ। ੩ ਅੱਖ ਦੇ ਫੋਰ ਵਿੱਚ। ੪ ਵਿਸ਼ੇਸ਼ ਕਰ ਕੇ। ੫ ਵਾਜਾ ਵਜਾਉਣ ਵਾਲਾ। ੬ ਵਾਜਾ। ੭ ਖੁਸ਼ ਹੁੰਦਾ। ੮ ਕਹਿਣ ਵਾਲਾ। ੯ ਆਸਚਰਜ। ੧੦ ਪਤੀਜਦੇ ਹਨ।

## ਪਉੜੀ ੩

(ਆਪੇ ਰਸੀਆ ਆਪਿ ਰਸੁ)

ਆਪੇ ਭੁਖਾ ਹੋਇ ਕੈ ਆਪਿ ਜਾਇ ਰਸੋਈ।
ਭੋਜਨੁ ਆਪਿ ਬਣਾਇਦਾ ਰਸ ਵਿਚਿ ਰਸ ਗੋਈ[1]।
ਆਪੇ ਖਾਇ ਸਲਾਹਿ ਕੈ ਹੋਇ ਤ੍ਰਿਪਤਿ ਸਮੋਈ[2]।
ਆਪੇ ਰਸੀਆ[3] ਆਪਿ ਰਸੁ ਰਸੁ ਰਸਨਾ ਭੋਈ[4]।
ਦਾਤਾ ਭੁਗਤਾ ਆਪਿ ਹੈ ਸਰਬੰਗੁ ਸਮੋਈ।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਹੋਈ ॥ ੩ ॥

## ਪਉੜੀ ੪

[ਓਹ ਹੀ]

ਆਪੇ ਪਲੰਘੁ ਵਿਛਾਇ ਕੈ ਆਪਿ ਅੰਦਰਿ ਸਉਂਦਾ।
ਸੁਹਣੇ* ਅੰਦਰਿ ਜਾਇ ਕੈ ਦੇਸੰਤਰਿ[5] ਭਉਂਦਾ।
ਰੰਕੁ[6] ਰਾਉ[7] ਰਾਉ ਰੰਕੁ ਹੋਇ ਦੁਖ ਦੁਖ ਵਿਚਿ ਪਉਂਦਾ। ਸੁਖ
ਤਤਾ ਸੀਅਰਾ[8] ਹੋਇ ਜਲੁ ਆਵਟਣੁ[9] ਖਉਂਦਾ।
ਹਰਖ ਸੋਗ ਵਿਚਿ ਧਾਂਵਦਾ[10] ਚਾਵਾਏ ਚਉਂਦਾ[11]।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਰਉਂਦਾ[12] ॥ ੪ ॥

## ਪਉੜੀ ੫

[ਅਧਿਕਾਰੀ ਭੇਦ]

ਸਮਸਰਿ[13] ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈ।
ਜਲ ਅੰਦਰਿ ਜਲੁ ਹੋਇ ਮਿਲੈ ਧਰਤੀ ਬਹੁ ਭਾਈ[14]।

---

੧ ਗੋਂਦਾ, ਮਿਲਾਉਂਦਾ ਹੈ। ੨ ਸਮਾਉਂਦਾ। ੩ ਰਸ ਲੈਣ ਵਾਲਾ। ੪ ਭੋਗਦਾ ਹੈ। ੫ ਕਈ ਦੇਸ਼ਾਂ ਵਿੱਚ। ੬ ਕੰਗਾਲ। ੭ ਰਾਜਾ। ੮ ਠੰਡਾ। ੯ ਉਬਾਲੇ। ੧੦ ਦੌੜਦਾ ਹੈ। ੧੧ ਜਿਵੇਂ ਬੁਲਾਏ ਤਿਵੇਂ ਬੋਲਦਾ ਹੈ। ੧੨ ਮਾਣਦਾ ਹੈ। ੧੩ ਇਕੋ ਜਿਹੀ। ੧੪ ਭਾਂਤਾਂ ਨਾਲ। *ਸੁਪਨੇ।

ਕਿਰਖ[੧] ਬਿਰਖ[੨] ਰਸ ਕਸ[੩] ਘਣੇ ਫਲੁ ਫੁਲੁ ਸੁਹਾਈ।
ਕੇਲੇ ਵਿਚਿ ਕਪੂਰੁ ਹੋਇ ਸੀਤਲੁ ਸੁਖਦਾਈ।
ਮੋਤੀ ਹੋਵੈ ਸਿਪ ਮੁਹਿ ਬਹੁ ਮੋਲ ਮੁਲਾਈ।
ਬਿਸੀਅਰ[੪] ਦੇ ਮੁਹਿ ਕਾਲਕੂਟ[੫] ਚਿਤਵੇ ਬੁਰਿਆਈ।
ਆਪੇ ਆਪਿ ਵਰੱਤਦਾ ਸਤਿਸੰਗਿ ਸੁਭਾਈ ॥ ੫ ॥

## ਪਉੜੀ ੬

[ਸੰਗਤ ਦਾ ਅਸਰ]

ਸੋਈ ਤਾਂਬਾ ਰੰਗ[੬] ਸੰਗਿ ਜਿਉ ਕੈਹਾਂ ਹੋਈ।
ਸੋਈ ਤਾਂਬਾ ਜਿਸਤ ਮਿਲਿ ਪਿਤਲ ਅਵਲੋਈ[੭]।
ਸੋਈ ਸੀਸੇ* ਸੰਗਤੀ ਭੰਗਾਰ† ਭੁਲੋਈ।
ਤਾਂਬਾ ਪਾਰਸਿ ਪਰਸਿਆ[੮] ਹੋਇ ਕੰਚਨ[੯] ਸੋਈ।
ਸੋਈ ਤਾਂਬਾ ਭਸਮ ਹੋਇ ਅਉਖਧ[੧੦] ਕਰਿ ਭੋਈ।
ਆਪੇ ਆਪਿ ਵਰੱਤਦਾ ਸੰਗਤਿ ਗੁਣ ਗੋਈ ॥ ੬ ॥

## ਪਉੜੀ ੭

[ਜਲ ਦਾ ਦ੍ਰਿਸ਼ਟਾਂਤ]

ਪਾਣੀ ਕਾਲੇ ਰੰਗਿ ਵਿਚਿ ਜਿਉ ਕਾਲਾ ਦਿਸੈ।
ਰਤਾ[੧੧] ਰਤੇ ਰੰਗਿ ਵਿਚਿ ਮਿਲਿ ਮੇਲਿ ਸਲਿਸੈ[੧੨]।
ਪੀਲੈ ਪੀਲਾ ਹੋਇ ਮਿਲੈ ਹਿਤੁ ਜੇਹੀ ਵਿਸੈ[੧੩]।
ਸਾਵਾ[੧੪] ਸਾਵੇ ਰੰਗਿ ਮਿਲਿ ਸਭਿ ਰੰਗ ਸਰਿਸੈ[੧੫]।
ਤਤਾ ਠੰਢਾ ਹੋਇ ਕੈ ਹਿਤ ਜਿਸੈ ਤਿਸੈ।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਜਿਸੈ ॥ ੭ ॥

---

੧ ਖੇਤੀ। ੨ ਦਰੱਖਤ। ੩ ਕਖਾਇ ਆਦਿ ਖਟ ਰਸ। ੪ ਸੱਪ। ੫ ਜ਼ਹਿਰ। ੬ ਕਲੀ। ੭ ਦਿਖਾਈ ਦੇਂਦਾ ਹੈ। ੮ ਛੋਹਿਆ। ੯ ਸੋਨਾ। ੧੦ ਦਵਾਈ। ੧੧ ਲਾਲ। ੧੨ ਗਲੇ ਲਾਉਂਦਾ (ਮੇਲ ਕਰਦਾ) ਹੈ। ੧੩ ਵੈਸਾ। ੧੪ ਹਰਿਆ (ਸਬਜ਼)। ੧੫ ਵਰਗਾ। *ਸਿੱਕਾ। †ਭਰਤ ਧਾਤੂ।

## ਪਉੜੀ ੮

[ਹੋਰ ਦ੍ਰਿਸ਼ਟਾਂਤ]

ਦੀਵਾ ਬਲੈ ਬੈਸੰਤਰਹੁ ਚਾਨਣੁ ਅਨ੍ਹੇਰੇ।
ਦੀਪਕ ਵਿਚਹੁੰ ਮਸੁ[੧] ਹੋਇ ਕੰਮ ਆਇ ਲਿਖੇਰੇ[੨]।
ਕਜਲੁ[੩] ਹੋਵੈ ਕਾਮਣੀ[੪] ਸੰਗਿ ਭਲੇ ਭਲੇਰੇ।
ਮਸਵਾਣੀ[੫] ਹਰਿ ਜਸੁ ਲਿਖੈ ਦਫਤਰ ਅਗਲੇਰੇ[੬]।
ਆਪੇ ਆਪਿ ਵਰੱਤਦਾ ਗੁਰਮੁਖਿ ਚਉਫੇਰੇ ॥ ੮ ॥

## ਪਉੜੀ ੯

[ਅਨੇਕਤਾ ਵਿੱਚ ਏਕਤਾ]

ਬਿਰਖੁ[੭] ਹੋਵੈ ਬੀਉ ਬੀਜੀਐ ਕਰਦਾ ਪਾਸਾਰਾ[੮]।
ਜੜ ਅੰਦਰਿ ਪੇਡ[੯] ਬਾਹਰਾ ਬਹੁ ਡਾਲ ਬਿਸਥਾਰਾ[੧੦]।
ਪਤ ਫੁਲ ਫਲ ਫਲੀਦਾ ਰਸ ਰੰਗ ਸਵਾਰਾ।
ਵਾਸੁ ਨਿਵਾਸੁ ਉਲਾਸੁ[੧੧] ਕਰਿ ਹੋਇ ਵਡ ਪਰਵਾਰਾ।
ਫਲ ਵਿਚਿ ਬੀਉ ਸੰਜੀਉ[੧੨] ਹੋਇ ਫਲ ਫਲੋ ਹਜਾਰਾ।
ਆਪੇ ਆਪਿ ਵਰੱਤਦਾ ਗੁਰਮੁਖਿ ਨਿਸਤਾਰਾ ॥ ੯ ॥

## ਪਉੜੀ ੧੦

[ਸੂਤ ਦਾ ਦ੍ਰਿਸ਼ਟਾਂਤ]

ਹੋਵੈ ਸੂਤੁ ਕਪਾਹ ਦਾ ਕਰਿ ਤਾਣਾ ਵਾਣਾ[੧੩]।
ਸੂਤਹੁ ਕਪੜੁ ਜਾਣੀਐ ਆਖਾਣ[੧੪] ਵਖਾਣਾ।
ਚਉਸੀ ਤੈ ਚਉਤਾਰ ਹੋਇ ਗੰਗਾ ਜਲੁ ਜਾਣਾ।
ਖਾਸਾ ਮਲਮਲ ਸਿਰੀਸਾਫੁ ਤਨ ਸੁਖ ਮਨਿ ਭਾਣਾ।
ਪਗ ਦੁਪਟਾ ਚੋਲਣਾ[੧੫] ਪਟੁਕਾ[੧੬] ਪਰਵਾਣਾ।

---

੧ ਸ਼ਾਹੀ। ੨ ਲਿਖਣ ਦੇ। ੩ ਸੁਰਮਾ। ੪ ਇਸਤ੍ਰੀ। ੫ ਦਵਾਤ। ੬ ਬਹੁਤੇ। ੭ ਰੁੱਖ। ੮ ਫੈਲਦਾ ਹੈ। ੯ ਦਰੱਖਤ। ੧੦ ਖਿਲਾਰਾ, ਫੈਲਾਉ। ੧੧ ਉਮੰਗ, ਚਾਉ, ਪ੍ਰਕਾਸ਼। ੧੨ ਸਜੀਵ। ੧੩ ਪੇਟਾ। ੧੪ ਕਹਾਉਤ। ੧੫ ਚੋਲਾ। ੧੬ ਕਮਰ ਬੰਦ।

ਆਪੇ ਆਪਿ ਵਰੱਤਦਾ ਗੁਰਮੁਖਿ ਰੰਗ ਮਾਣਾ ॥ ੧੦ ॥

## ਪਉੜੀ ੧੧

[ਸੋਨੇ ਦਾ ਦ੍ਰਿਸ਼ਟਾਂਤ]

ਸੁਨਿਆਰਾ ਸੁਇਨਾ ਘੜੈ ਗਹਣੇ ਸਾਵਾਰੇ।
ਪਿਪਲ ਵਤਰੇ[੧] ਵਾਲੀਆ ਤਾਨਉੜੇ[੨] ਤਾਰੇ।
ਵੇਸਰਿ[੩] ਨਥਿ ਵਖਾਣੀਐ ਕੰਠ ਮਾਲਾ ਧਾਰੇ।
ਟੀਕਤਿ ਮਣੀਆ[੪] ਮੋਤਿਸਰ[੫] ਗਜਰੇ[੬] ਪਾਸਾਰੇ[੭]।
ਦੂਰ[੮] ਬਹੁੱਟਾ[੯] ਗੋਲ ਛਾਪ ਕਰਿ ਬਹੁ ਪਰਕਾਰੇ।
ਆਪੇ ਆਪਿ ਵਰੱਤਦਾ ਗੁਰਮੁਖਿ ਵੀਚਾਰੇ ॥ ੧੧ ॥

## ਪਉੜੀ ੧੨

[ਗੰਨੇ ਦਾ ਦ੍ਰਿਸ਼ਟਾਂਤ]

ਗੰਨਾ ਕੋਲੂ ਪੀੜੀਐ ਰਸੁ ਦੇ ਦਰਹਾਲਾ[੧੦]।
ਕੋਈ ਕਰੇ ਗੁੜੁ ਭੇਲੀਆਂ ਕੋ ਸਕਰ ਵਾਲਾ।
ਕੋਈ ਖੰਡ ਸਵਾਰਦਾ ਮੱਖਣ[੧੧] ਮੱਸਾਲਾ।
ਹੋਵੈ ਮਿਸਰੀ ਕਲੀਕੰਦ ਮਿਠਿਆਈ ਢਾਲਾ।
ਖਾਵੈ ਰਾਜਾ ਰੰਕੁ ਕਰਿ ਰਸ ਭੋਗ ਸੁਖਾਲਾ।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖਾਲਾ ॥ ੧੨ ॥

## ਪਉੜੀ ੧੩

[ਗਾਂ ਦੇ ਦੁੱਧ ਦਾ ਦ੍ਰਿਸ਼ਟਾਂਤ]

ਗਾਈ ਰੰਗ ਬਿਰੰਗ ਬਹੁ ਦੁਧੁ ਉਜਲੁ ਵਰਣਾ।
ਦੁਧਹੁ ਦਹੀ ਜਮਾਈਐ ਕਰਿ ਨਿਹਚਲੁ[੧੨] ਧਰਣਾ।
ਦਹੀ ਵਿਲੋਇ[੧੩] ਅਲੋਈਐ[੧੪] ਛਾਹਿ[੧੫] ਮਖਣ ਤਰਣਾ।

---

੧ ਪਿੱਪਲ ਦੇ ਪਤ੍ਰ ਦੇ ਆਕਾਰ ਦਾ ਗਹਿਣਾ,ਨੱਥ ਮਛਲੀ ਆਦਿ। ੨ ਕਰਨ ਫੂਲ,ਕੰਨਾਂ ਦਾ ਗਹਿਣਾ। ੩ ਇਸਤ੍ਰੀਆਂ ਦੇ ਨੱਕ ਦਾ ਗਹਿਣਾ,ਬਲਾਕ। ੪ ਟਿੱਕਾ ਮਣੀਆਂ। ੫ਮੋਤੀਆਂ ਦੀ ਮਾਲਾ। ੬ ਗੋਖੜੂ। ੭ ਫੈਲਾਉ। ੮ ਮੋਤੀ। ੯ ਭੁਜ-ਬੰਦ। ੧੦ ਹਰ ਹਾਲਤ ਵਿੱਚ। ੧੧ ਮਖਾਣੇ, ਲਾਚੀਆਂ। ੧੨ ਅਡੋਲ। ੧੩ ਰਿੜਕ ਕੇ। ੧੪ ਦੇਖੀਏ। ੧੫ ਲੱਸੀ।

ਮਖਣੁ ਤਾਇ ਅਉਟਾਇ ਕੈ[੧] ਘਿਉ ਨਿਰਮਲ ਕਰਣਾ।
ਹੋਮ ਜਗ ਨਈਵੇਦ[੨] ਕਰਿ ਸਭ ਕਾਰਜ ਸਰਣਾ।
ਆਪੇ ਆਪਿ ਵਰੱਤਦਾ ਗੁਰਮੁਖਿ ਹੋਇ ਜਰਣਾ॥ ੧੩॥

## ਪਉੜੀ ੧੪

[ਸੂਰਜ ਦਾ ਦ੍ਰਿਸ਼ਟਾਂਤ]

ਪਲ ਘੜੀਆ ਮੂਰਤਿ ਪਹਰਿ ਥਿਤ ਵਾਰ ਗਣਾਏ।
ਦੁਇ ਪਖ[੩] ਬਾਰਹ ਮਾਹ ਕਰਿ ਸੰਜੋਗ ਬਣਾਏ।
ਛਿਅ ਰੁਤੀ ਵਰਤਾਈਆਂ ਬਹੁ ਚਲਿਤ ਬਣਾਏ।
ਸੂਰਜੁ ਇਕੁ ਵਰਤਦਾ ਲੋਕੁ ਵੇਦ ਅਲਾਏ[੫]।
ਚਾਰਿ ਵਰਨ ਛਿਅ ਦਰਸਨਾਂ ਬਹੁ ਪੰਥਿ ਚਲਾਏ।
ਆਪੇ ਆਪਿ ਵਰੱਤਦਾ ਗੁਰਮੁਖਿ ਸਮਝਾਏ॥ ੧੪॥

## ਪਉੜੀ ੧੫

[ਉਹੀ ਭਾਵ, ਬੈਸੰਤਰ ਦਾ ਦ੍ਰਿਸ਼ਟਾਂਤ]

ਇਕੁ ਪਾਣੀ ਇਕ ਧਰਤਿ ਹੈ ਬਹੁ ਬਿਰਖ ਉਪਾਏ।
ਅਫਲ[੬] ਸਫਲ[੭] ਪਰਕਾਰ ਬਹੁ ਫਲ ਫੁਲ ਸੁਹਾਏ।
ਬਹੁ ਰਸ ਰੰਗ ਸੁਵਾਸਨਾ[੮] ਪਰਕਿਰਤਿ[੯] ਸੁਭਾਏ।
ਬੈਸੰਤਰੁ ਇਕੁ ਵਰਨ ਹੋਇ ਸਭ ਤਰਵਰ[੧੦] ਛਾਏ।
ਗੁਪਤਹੁ ਪਰਗਟ ਹੋਇ ਕੈ ਭਸਮੰਤ[੧੧] ਕਰਾਏ।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖ ਪਾਏ॥ ੧੫॥

## ਪਉੜੀ ੧੬

[ਬਿਰਦ ਪਾਲਨ]

ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ।

---

੧ ਕਾੜ੍ਹ ਕੇ। ੨ ਪੂਜਾ। ੩ ਅਨ੍ਹੇਰਾ, ਚਾਨਣਾ। ੪ ਚਰਿੱਤ੍ਰ। ੫ ਕਹੇ ਜਾਂਦੇ ਹਨ। ੬ ਬਿਨਾਂ ਫਲ ਤੋਂ। ੭ ਫਲ ਸਹਿਤ। ੮ ਸੁਗੰਧੀ। ੯ ਪ੍ਰਕ੍ਰਿਤੀ, ਕੁਦਰਤ। ੧੦ ਦਰੱਖਤ। ੧੧ ਸੁਆਹ।

ਅਸਟ ਧਾਤੁ ਇਕ ਧਾਤੁ ਹੋਇ ਸੰਗਿ ਪਾਰਸਿ ਢੋਵੈ[1]।
ਨਦੀਆ ਨਾਲੇ ਵਾਹੜੇ[2] ਮਿਲਿ ਗੰਗ ਗੰਗੋਵੈ[3]।
ਪਤਿਤ ਉਧਾਰਣੁ ਸਾਧਸੰਗੁ ਪਾਪਾਂ ਮਲੁ ਧੋਵੈ।
ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ[4]।
ਆਪੇ ਆਪਿ ਵਰੱਤਦਾ ਗੁਰਮੁਖਿ ਅਲੋਵੈ ॥ ੧੬ ॥

## ਪਉੜੀ ੧੭

[ਪ੍ਰੇਮ]

ਦੀਪਕ ਹੇਤੁ[6] ਪਤੰਗ ਦਾ ਜਲ ਮੀਨ ਤਰੰਦਾ।
ਮਿਰਗੁ ਨਾਦ ਵਿਸਮਾਦੁ[7] ਹੈ ਭਵਰ ਕਵਲਿ ਵਸੰਦਾ।
ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ।
ਚਕਵੀ ਸੂਰਜ ਹੇਤੁ ਹੈ ਸੰਜੋਗੁ ਬਣੰਦਾ।
ਨਾਰਿ ਭਤਾਰ[8] ਪਿਆਰੁ ਹੈ ਮਾਂ ਪੁਤੁ ਮਿਲੰਦਾ।
ਆਪੇ ਆਪਿ ਵਰੱਤਦਾ ਗੁਰਮੁਖਿ ਪਰਚੰਦਾ[9] ॥ ੧੭ ॥

## ਪਉੜੀ ੧੮

[ਅੱਖਾਂ ਦਾ ਦ੍ਰਿਸ਼ਟਾਂਤ]

ਅਖੀ ਅੰਦਰਿ ਦੇਖਦਾ ਸਭ ਚੋਜ ਵਿਡਾਣਾ[10]।
ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ।
ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ।
ਹਥੀਂ ਕਿਰਤਿ ਕਮਾਂਵਦਾ ਪਗਿ[11] ਚਲੈ ਸੁਜਾਣਾ।
ਦੇਹੀ ਅੰਦਰਿ ਇਕੁ ਮਨੁ ਇੰਦ੍ਰੀ[12] ਪਰਵਾਣਾ।
ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਮਾਣਾ ॥ ੧੮ ॥

---

੧ ਮਿਲ ਕੇ। ੨ ਨਿੱਕੇ ਨਾਲੇ। ੩ ਗੰਗਾ ਦਾ ਰੂਪ ਹੋ ਜਾਂਦੇ ਹਨ। ੪ ਸੰਗ ਕਰ ਕੇ। ੫ ਕਹੀਦਾ ਹੈ। ੬ ਪ੍ਰੇਮ। ੭ ਮਸਤ। ੮ ਭਰਤਾ,ਪਤੀ। ੯ ਪਰਚਦਾ ਹੈ। ੧੦ ਅਸਚਰਜ। ੧੧ ਪੈਰਾਂ ਨਾਲ। ੧੨ ਭਾਵ–ਦਸ ਇੰਦਰੀਆਂ।

## ਪਉੜੀ ੧੯

[ਸ੍ਰਿਸ਼ਟੀ ਤੇ ਸ੍ਰਿਸ਼ਟੇ ਦਾ ਪ੍ਰਬੰਧ]

ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ[੧] ਵੀਚਾਰਾ।
ਮਾਤ ਪਿਤਾ ਜਲੁ ਧਰਤਿ ਹੈ, ਉਤਪਤਿ ਸੰਸਾਰਾ।
ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ।
ਸਿਵ[੨] ਸਕਤੀ[੩] ਦਾ ਖੇਲੁ ਮੇਲੁ ਪਰਕਿਰਤਿ[੪] ਪਸਾਰਾ।
ਪਾਰਬ੍ਰਹਮ ਪੂਰਨ ਬ੍ਰਹਮੁ ਘਟਿ[੫] ਚੰਦੁ ਅਕਾਰਾ।
ਆਪੇ ਆਪਿ ਵਰੱਤਦਾ ਗੁਰਮੁਖਿ ਨਿਰਧਾਰਾ॥ ੧੯॥

## ਪਉੜੀ ੨੦

[ਆਪ ਹੀ ਆਪ]

ਫੁਲਾਂ ਅੰਦਰਿ ਵਾਸੁ[੬] ਹੈ ਹੋਇ ਭਵਰੁ ਲੁਭਾਣਾ।
ਅੰਬਾਂ ਅੰਦਰਿ ਰਸ ਧਰੇ, ਕੋਇਲ ਰਸੁ ਮਾਣਾ।
ਮੋਰ ਬਬੀਹਾ ਹੋਇ ਕੈ ਘਣ[੭] ਵਰਸ ਸਿਞਾਣਾ।
ਖੀਰ ਨੀਰ[੮] ਸੰਜੋਗ ਹੋਇ ਕਲੀਕੰਦ ਵਖਾਣਾ।
ਓਅੰਕਾਰੁ ਆਕਾਰੁ ਕਰਿ, ਹੋਇ ਪਿੰਡ ਪਰਾਣਾ।
ਆਪੇ ਆਪਿ ਵਰੱਤਦਾ ਗੁਰਮੁਖਿ ਪਰਵਾਣਾ॥੨੦॥੨॥[੯]

**
**

---

੧ ਸ਼ਬਦ। ੨ ਚੇਤਨ। ੩ ਮਾਇਆ। ੪ ਪ੍ਰਕ੍ਰਿਤੀ, ਕੁਦਰਤ। ੫ ਘੜਾ। ੬ ਸੁਗੰਧੀ। ੭ ਬੱਦਲ। ੮ ਦੁੱਧ ਤੇ ਪਾਣੀ। ੯ ਹੱਥ ਲਿਖਿਤ ਪ੍ਰਤੀਆਂ ਦੇ ਅਨੁਸਾਰ ਏਥੇ 'ਦੂਇ' ਜਾਂ 'ਦੂਜੀ' ਪਾਠ ਹੈ।

# ਵਾਰ ੩

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧ [ਨਮਸਕਾਰਾਤਮਕ ਮੰਗਲਾਚਰਣ]

ਆਦਿ ਪੁਰਖ ਆਦੇਸੁ[1], ਆਦਿ ਵਖਾਣਿਆ।
ਸੋ ਸਤਿਗੁਰੁ ਸਚਾ ਵੇਸੁ[2], ਸਬਦਿ ਸਿਞਾਣਿਆ।
ਸਬਦਿ ਸੁਰਤਿ ਉਪਦੇਸੁ, ਸਚਿ ਸਮਾਣਿਆ।
ਸਾਧਸੰਗਤਿ ਸਚੁ ਦੇਸੁ, ਘਰੁ ਪਰਵਾਣਿਆ।
ਪ੍ਰੇਮ ਭਗਤਿ ਆਵੇਸੁ ਸਹਜਿ ਸੁਖਾਣਿਆ।
ਭਗਤਿ ਵਛਲੁ ਪਰਵੇਸੁ[3] ਮਾਣੁ ਨਿਮਾਣਿਆ।
ਬ੍ਰਹਮਾ ਬਿਸਨੁ ਮਹੇਸੁ ਅੰਤੁ ਨ ਜਾਣਿਆ।
ਸਿਮਰਿ ਸਹਸਿ ਫਣ ਸੇਸੁ[4] ਤਿਲੁ ਨ ਪਛਾਣਿਆ।
ਗੁਰਮੁਖਿ ਦਰ ਦਰਵੇਸੁ ਸਚੁ ਸੁਹਾਣਿਆ ॥ ੧ ॥

## ਪਉੜੀ ੨ [ਗੁਰੂ ਚੇਲਾ]

ਗੁਰੁ ਚੇਲੇ ਰਹਰਾਸਿ[5] ਅਲਖੁ ਅਭੇਉ ਹੈ।
ਗੁਰੁ ਚੇਲੇ ਸਾਬਾਸਿ ਨਾਨਕ ਦੇਉ ਹੈ।
ਗੁਰਮਤਿ ਸਹਜਿ ਨਿਵਾਸੁ ਸਿਫਤਿ ਸਮੇਉ ਹੈ।
ਸਬਦਿ ਸੁਰਤਿ ਪਰਗਾਸ ਅਛਲ ਅਛੇਉ ਹੈ।
ਗੁਰਮੁਖਿ ਆਸ ਨਿਰਾਸ ਮਤਿ ਅਰਖੇਉ[6] ਹੈ।
ਕਾਮ ਕਰੋਧ ਵਿਣਾਸੁ ਸਿਫਤਿ ਸਮੇਉ[7] ਹੈ।
ਸਤਿ ਸੰਤੋਖ ਉਲਾਸ[8] ਸਕਤਿ ਨ ਸੇਉ ਹੈ।
ਘਰ ਹੀ ਵਿਚਿ ਉਦਾਸੁ ਸਚੁ ਸੁਚੇਉ[9] ਹੈ।
ਵੀਹ ਇਕੀਹ ਅਭਿਆਸੁ ਗੁਰ ਸਿਖ ਦੇਉ ਹੈ ॥ ੨ ॥

---

੧ ਨਮਸਕਾਰ । ੨ ਰੂਪ । ੩ ਪ੍ਰਵੇਸ਼ । ੪ ਹਜ਼ਾਰ ਫਣਾਂ (ਮੂੰਹਾਂ) ਵਾਲਾ ਸ਼ੇਸ਼ ਨਾਗ। ੫ ਸਚਾਈ ਦਾ ਰਾਹ, ਮਰਯਾਦਾ। ੬ ਆਰਸ਼ (ਉੱਤਮ ਲੋਕਾਂ) ਦੀ ਮਤਿ ੭ ਸਮਾਇਆ। ੮ ਅਨੰਦ। ੯ ਸੁਚਾ ਹੋਣਾ।

## ਪਉੜੀ ੩

[ਗੁਰੁ ਚੇਲਾ]

ਗੁਰ ਚੇਲਾ ਪਰਵਾਣੁ ਗੁਰਮੁਖਿ ਜਾਣੀਐ।
ਗੁਰਮੁਖਿ ਚੋਜਿ ਵਿਡਾਣੁ[੧] ਅਕੱਥ[੨] ਕਥਾਣੀਐ।
ਕੁਦਰਤਿ ਨੋ ਕੁਰਬਾਣੁ ਕਾਦਰੁ ਜਾਣੀਐ।
ਗੁਰਮੁਖਿ ਜਗਿ ਮਿਹਮਾਣੁ[੩] ਜਗੁ ਮਿਹਮਾਣੀਐ।
ਸਤਿਗੁਰ ਸਤਿ ਸੁਹਾਣੁ[੪] ਆਖਿ ਵਖਾਣੀਐ।
ਦਰਿ ਢਾਢੀ ਦਰਵਾਣੁ ਚਵੈ[੫] ਗੁਰਬਾਣੀਐ।
ਅੰਤਰਿਜਾਮੀ ਜਾਣੁ ਹੇਤੁ ਪਛਾਣੀਐ।
ਸਚੁ ਸਬਦੁ ਨੀਸਾਣੁ ਸੁਰਤਿ ਸਮਾਣੀਐ।
ਇਕੋ ਦਰਿ ਦੀਬਾਣੁ[੬] ਸਬਦਿ[੭] ਸਿਞਾਣੀਐ ॥ ੩ ॥

## ਪਉੜੀ ੪ [ਗੁਰੁ ਚੇਲਾ]

ਸਬਦੁ ਗੁਰੂ ਗੁਰੁ ਵਾਹੁ ਗੁਰਮੁਖਿ ਪਾਇਆ।
ਚੇਲਾ ਸੁਰਤਿ ਸਮਾਹੁ ਅਲਖੁ ਲਖਾਇਆ।
ਗੁਰ ਚੇਲੇ ਵੀਵਾਹੁ ਤੁਰੀ[੮] ਚੜਾਇਆ।
ਗਹਿਰ ਗੰਭੀਰ ਅਥਾਹੁ ਅਜਰੁ ਜਰਾਇਆ।
ਸਚਾ ਬੇਪਰਵਾਹੁ ਸਚਿ ਸਮਾਇਆ।
ਪਾਤਿਸਾਹਾ ਪਾਤਿਸਾਹੁ ਹੁਕਮੁ ਚਲਾਇਆ।
ਲਉਬਾਲੀ[੯] ਦਰਗਾਹੁ ਭਾਣਾ ਭਾਇਆ।
ਸਚੀ ਸਿਫਤਿ ਸਲਾਹੁ ਅਪਿਉ[੧੦] ਪੀਆਇਆ।
ਸਬਦੁ ਸੁਰਤਿ ਅਸਗਾਹੁ[੧੧] ਅਘੜ ਘੜਾਇਆ ॥ ੪ ॥

---

੧ ਅਸਚਰਜ।੨ ਕਥਾ,ਜੋ ਕਥੀ ਨਾ ਜਾ ਸਕੇ।੩ ਪ੍ਰਾਹੁਣਾ। ੪ ਸੁਹਾਉਂਦਾ ਹੈ। ੫ ਕਹਿੰਦਾ ਹੈ। ੬ ਸੱਚਾ ਦਰਬਾਰ।੭ ਸਤਿ ਸ਼ਬਦ ਅਥਵਾ ਨਾਮ ਦੇ ਸਿਮਰਨ ਕਰ ਕੇ।੮ ਘੋੜੀ।੯ ਲਾਉਬਾਲੀ, (ਅਤੇ) ਅਰਥਾਤ—ਨਿਰਭੈ ਤੇ ਬੇਪ੍ਰਵਾਹ। ੧੦ ਅੰਮ੍ਰਿਤ, ਜੋ ਸਾਧਾਰਣ ਲੋਕਾਂ ਲਈ ਅਪੇਯ (ਨਾ ਪੀਣ ਯੋਗ ਹੈ)। ੧੧ ਅਥਾਹ, ਗਹਿਰਾ, ਪਾਰਬ੍ਰਹਮ ਰੂਪ ਡੂੰਘਾ ਸਮੁੰਦਰ।

## ਪਉੜੀ ੫

[ਗੁਰਮੁਖਿ ਪੰਥੀ]

ਮੁਲਿ ਨ ਮਿਲੈ ਅਮੋਲੁ, ਨ ਕੀਮਤਿ ਪਾਈਐ।
ਪਾਇ ਤਰਾਜੂ[1] ਤੋਲੁ, ਨ ਅਤੁਲੁ[2] ਤੁਲਾਈਐ।
ਨਿਜ ਘਰਿ ਤਖਤੁ ਅਡੋਲੁ, ਨ ਡੋਲਿ ਡੋਲਾਈਐ।
ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ।
ਕਥਾ ਅਕਥ[3] ਅਬੋਲੁ ਨ ਬੋਲ ਬੁਲਾਈਐ।
ਸਦਾ ਅਭੁਲੁ ਅਭੋਲੁ[4], ਨ ਭੋਲਿ ਭੁਲਾਈਐ।
ਗੁਰਮੁਖਿ ਪੰਥੁ ਅਲੋਲੁ[5], ਸਹਜਿ ਸਮਾਈਐ।
ਅਮਿਉ[6] ਸਰੋਵਰ ਝੋਲੁ[7] ਗੁਰਮੁਖਿ ਪਾਈਐ।
ਲਖ ਟੋਲੀ ਇਕ ਟੋਲੁ[8] ਨ ਆਪੁ ਗਣਾਈਐ॥ ੫॥

## ਪਉੜੀ ੬

[ਗੁਰਸਿੱਖੀ ਦਾ ਸੌਦਾ]

ਸਉਦਾ ਇਕਤੁ ਹਟਿ ਸਬਦਿ ਵਿਸਾਹੀਐ[9]।
ਪੂਰਾ ਪੂਰੇ ਵਟਿ ਕਿ ਆਖਿ ਸਲਾਹੀਐ।
ਕਦੇ ਨ ਹੋਵੈ ਘਟਿ ਸਚੀ ਪਤਿਸਾਹੀਐ।
ਪੂਰੇ ਸਤਿਗੁਰ ਖਟਿ ਅਖੁਟੁ[10] ਸਮਾਹੀਐ।
ਸਾਧਸੰਗਤਿ ਪਰਗੱਟਿ ਸਦਾ ਨਿਬਾਹੀਐ।
ਚਾਵਲ ਇਕਤੇ ਸਟਿ ਨ ਦੂਜੀ ਵਾਹੀਐ।
ਜਮ ਦੀ ਫਾਹੀ ਕਟਿ ਦਾਦਿ[11] ਇਲਾਹੀਐ[12]।
ਪੰਜੇ ਦੂਤ ਸੰਘਟਿ[13] ਵੈਰੀ ਫਾਹੀਐ।
ਪਾਣੀ ਜਿਉ ਹਰਿਹਟਿ[14] ਸੁ ਖੇਤਿ ਉਮਾਹੀਐ॥ ੬॥

---

੧ ਤੱਕੜੀ। ੨ ਜੋ ਨਾ ਤੋਲਿਆ ਜਾਵੇ। ੩ ਕਥਨ ਤੋਂ ਰਹਿਤ। ੪ ਗਲਤੀ ਰਹਿਤ। ੫ ਅਸਥਿਰ। ੬ ਅੰਮ੍ਰਿਤ। ੭ ਨਿਤਾਰਨਾ। ੮ ਪਦਾਰਥ। ੯ ਖਰੀਦੀਏ। ੧੦ ਨਾ ਮੁੱਕਣ ਵਾਲਾ। ੧੧ ਬਖ਼ਸ਼ਿਸ਼। ੧੨ ਈਸ਼ਵਰੀ। ੧੩ ਇਕੱਠ। ੧੪ ਹਲਟ (ਟਿੰਡਾਂ ਵਾਲਾ)।

## ਪਉੜੀ ੭

[ਸਤਿਗੁਰੂ]

ਪੂਰਾ ਸਤਿਗੁਰੁ ਆਪਿ ਨ ਅਲਖੁ ਲਖਾਵਈ[੧]।
ਦੇਖੈ ਥਾਪਿ[੨] ਉਥਾਪਿ[੩] ਜਿਉ ਤਿਸੁ ਭਾਵਈ।
ਲੇਪੁ ਨ ਪੁੰਨਿ ਨ ਪਾਪਿ ਉਪਾਇ ਸਮਾਵਈ।
ਲਾਗੂ ਵਰੁ ਨ ਸਰਾਪ ਨ ਆਪ ਜਣਾਵਈ।
ਗਾਵੈ ਸਬਦੁ ਅਲਾਪਿ[੪] ਅਕਥੁ ਸੁਣਾਵਈ।
ਅਕਥ ਕਥਾ ਜਪੁ ਜਾਪਿ ਨ ਜਗਤੁ ਕਮਾਵਈ।
ਪੂਰੈ ਗੁਰ ਪਰਤਾਪਿ ਆਪੁ ਗਵਾਵਈ।
ਲਾਹੇ ਤਿੰਨੇ ਤਾਪਿ[੫] ਸੰਤਾਪ ਘਟਾਵਈ।
ਗੁਰਬਾਣੀ ਮਨ ਧ੍ਰਾਪਿ[੬] ਨਿਜ ਘਰਿ[੭] ਆਵਈ ॥ ੭ ॥

## ਪਉੜੀ ੮

[ਗੁਰਸਿੱਖਾਂ ਲਈ ਸਾਧਨ, ਦਸ਼ਾ ਤੇ ਵਰਤਨ]

ਪੂਰਾ ਸਤਿਗੁਰ ਸਤਿ ਗੁਰਮੁਖਿ ਭਾਲੀਐ।
ਪੂਰੀ ਸਤਿਗੁਰ ਮਤਿ ਸਬਦਿ ਸਮ੍ਹਾਲੀਐ[੮]।
ਦਰਗਹ ਧੋਈਐ ਪਤਿ[੯] ਹਉਮੈ ਜਾਲੀਐ।
ਘਰ ਹੀ ਜੋਗ ਜੁਗਤਿ ਬੈਸਣਿ ਧਰਮਸਾਲੀਐ।
ਪਾਵਣ ਮੋਖ ਮੁਕਤਿ ਗੁਰ ਸਿਖਿ ਪਾਲੀਐ।
ਅੰਤਰਿ ਪ੍ਰੇਮ ਭਗਤਿ ਨਦਰਿ ਨਿਹਾਲੀਐ।
ਪਤਿਸਾਹੀ ਇਕ ਛਤਿ[੧੦] ਖਰੀ ਸੁਖਾਲੀਐ।
ਪਾਣੀ ਪੀਹਣੁ ਘਤਿ ਸੇਵਾ ਘਾਲੀਐ।
ਮਸਕੀਨੀ[੧੧] ਵਿਚਿ ਵਤਿ ਚਾਲੇ ਚਾਲੀਐ ॥ ੮ ॥

---

੧ ਜਣਾਉਂਦਾ ਹੈ। ੨ ਬਣਾ ਕੇ। ੩ ਢਾਹ ਕੇ। ੪ ਗਾ ਕੇ। ੫ ਤਿੰਨ ਤਾਪ–ਆਧਿ, ਬਿਆਧਿ ਤੇ ਉਪਾਧਿ। ੬ ਤ੍ਰਿਪਤਾ ਕੇ। ੭ ਆਪਣੇ ਆਤਮ ਸਰੂਪ ਵਿੱਚ। ੮ ਸੰਭਾਲ ਕਰੀਦੀ ਹੈ। ੯ ਇੱਜ਼ਤ। ੧੦ ਇਕ ਛਤ੍ਰ, ਸੁਤੰਤ੍ਰ ਪਾਤਿਸ਼ਾਹੀ। ੧੧ ਗਰੀਬੀ, ਨਿੰਮ੍ਰਤਾ।

## ਪਉੜੀ ੯

(ਗੁਰਮੁਖਾਂ ਦੇ ਲੱਛਣ)

ਗੁਰਮੁਖਿ ਸਚਾ ਖੇਲੁ ਗੁਰ ਉਪਦੇਸਿਆ।
ਸਾਧਸੰਗਤਿ ਦਾ ਮੇਲੁ ਸਬਦਿ ਅਵੇਸਿਆ[੧]।
ਫੁਲੀਂ ਤਿਲੀਂ ਫੁਲੇਲ[੨] ਸੰਗਿ ਸਲੇਸਿਆ[੩]।
ਗੁਰ ਸਿਖ ਨਕ ਨਕੇਲ ਮਿਟੈ ਅੰਦੇਸਿਆ[੪]।
ਨ੍ਹਾਵਣੁ ਅੰਮ੍ਰਿਤ ਵੇਲ ਵਸਣ ਸੁਦੇਸਿਆ[੫]।
ਗੁਰ ਜਪੁ ਰਿਦੈ ਸੁਹੇਲੁ[੬] ਗੁਰ ਪਰਵੇਸਿਆ।
ਭਾਉ ਭਗਤਿ ਭਉ ਭੇਲੁ[੭] ਸਾਧ ਸਰੇਸਿਆ[੮]।
ਨਿਤ ਨਿਤ ਨਵਲ ਨਵੇਲ[੯] ਗੁਰਮੁਖਿ ਭੇਸਿਆ।
ਖੈਰ[੧੦] ਦਲਾਲ ਦਲੇਲ[੧੧] ਸੇਵ ਸਹੇਸਿਆ[੧੨] ॥ ੯॥

## ਪਉੜੀ ੧੦ (ਚਰਨ ਧੂੜਿ)

ਗੁਰ ਮੂਰਤਿ ਕਰਿ ਧਿਆਨ ਸਦਾ ਹਜੂਰ[੧੩] ਹੈ।
ਗੁਰਮੁਖਿ ਸਬਦੁ ਗਿਆਨੁ ਨੇੜਿ ਨ ਦੂਰ ਹੈ।
ਪੂਰਬਿ ਲਿਖਤੁ ਨੀਸਾਣੁ[੧੪] ਕਰਮ ਅੰਕੂਰ[੧੫] ਹੈ।
ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ।
ਪੂਰਨ ਪਰਮ[੧੬] ਨਿਧਾਨ ਸਦ ਭਰਪੂਰ ਹੈ।
ਸਾਧਸੰਗਤਿ ਅਸਥਾਨੁ ਜਗ ਮਗ ਨੂਰ[੧੭] ਹੈ।
ਲਖਲਖ ਸਸੀਅਰ[੧੮] ਭਾਨੁ[੧੯] ਕਿਰਣਿ ਠਰੂਰ[੨੦] ਹੈ।
ਲਖ ਲਖ ਬੇਦ ਪੁਰਾਣਿ ਕੀਰਤਨ ਚੂਰ[੨੧] ਹੈ।
ਭਗਤਿ ਵਛਲ ਪਰਵਾਣੁ ਚਰਣਾ ਧੂਰ ਹੈ॥ ੧੦॥

---

੧ ਪ੍ਰਵੇਸ਼, ਦਖਲ। ੨ ਖੁਸ਼ਬੂਦਾਰ ਤੇਲ। ੩ ਮਿਲਿਆ ਹੋਇਆ। ੪ ਡਰ। ੫ ਸ੍ਰੇਸ਼ਟ ਦੇਸ਼ (ਸਤਿਸੰਗ)। ੬ ਸੁਖੀ। ੭ ਮਿਲਣਾ। ੮ ਸ੍ਰੇਸ਼ਟ। ੯ ਨਵੇਂ ਤੋਂ ਨਵਾਂ। ੧੦ ਭਿਖਿਆ। ੧੧ ਦਲੇਰ। ੧੨ ਈਸ਼੍ਵਰ ਦੇ ਨਾਲ ਮਿਲੇ ਹੋਏ। ੧੩ ਨੇੜੇ। ੧੪ ਚਿੰਨ੍ਹ। ੧੫ ਅੰਗੂਰ। ੧੬ ਵੱਡਾ। ੧੭ ਪ੍ਰਕਾਸ਼। ੧੮ ਚੰਦ੍ਰਮਾ। ੧੯ ਸੂਰਜ। ੨੦ ਸੀਤਲ। ੨੧ ਮਾਤ, ਹੇਚ।

### ਪਉੜੀ ੧੧ (ਗੁਰਸਿਖ ਅਭੇਦ)

ਗੁਰ ਸਿਖੁ ਸਿਖੁ ਗੁਰ ਸੋਇ ਅਲਖੁ ਲਖਾਇਆ।
ਗੁਰ ਦੀਖਿਆ[1] ਲੈ ਸਿਖਿ ਸਿਖੁ ਸਦਾਇਆ।
ਗੁਰ ਸਿਖ ਇੱਕੋ ਹੋਇ ਜੋ ਗੁਰ ਭਾਇਆ।
ਹੀਰਾ ਕਣੀ ਪਰੋਇ ਹੀਰੁ ਬਿਧਾਇਆ[2]।
ਜਲ ਤਰੰਗੁ[3] ਅਵਲੋਇ[4] ਸਲਿਲ[5] ਸਮਾਇਆ।
ਜੋਤੀ ਜੋਤਿ ਸਮੋਇ[6] ਦੀਪੁ ਦੀਪਾਇਆ[7]।
ਅਚਰਜ ਅਚਰਜੁ ਢੋਇ[8] ਚਲਿਤੁ ਬਣਾਇਆ।
ਦੁਧਹੁ ਦਹੀ ਵਿਲੋਇ[9] ਘਿਉ ਕਢਾਇਆ।
ਇਕੁ ਚਾਨਣੁ ਤ੍ਰਿਹੁ ਲੋਇ ਪ੍ਰਗਟੀਆਇਆ॥ ੧੧॥

### ਪਉੜੀ ੧੨ (ਉੱਪਰਲੇ ਭਾਵ ਪਰ ਹੈ)

ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ।
ਅੰਗਦੁ ਅਲਖੁ ਅਭੇਉ[10] ਸਹਜਿ ਸਮੋਇਆ।
ਅਮਰਹੁ ਅਮਰ ਸਮੇਉ[11] ਅਲਖੁ ਅਲੋਇਆ[12]।
ਰਾਮ ਨਾਮ ਅਰਿਖੇਉ[13] ਅੰਮ੍ਰਿਤੁ ਚੋਇਆ।
ਗੁਰ ਅਰਜਨ ਕਰਿ ਸੇਉ ਢੋਐ[14] ਢੋਇਆ[15]।
ਗੁਰ ਹਰਿਗੋਬਿੰਦੁ ਅਮੇਉ[16] ਅਮਿਉ ਵਿਲੋਇਆ[17]।
ਸਚਾ ਸਚਿ ਸੁਚੇਉ[18] ਸਚਿ ਖਲੋਇਆ।
ਆਤਮ ਅਗਹ ਗਹੇਉ[19] ਸਬਦੁ ਪਰੋਇਆ।
ਗੁਰਮੁਖ ਅਭਰ[20] ਭਰੇਉ[21] ਭਰਮ ਭਉ ਖੋਇਆ॥ ੧੨॥

---

੧ ਗੁਰ ਮੰਤ੍ਰ। ੨ ਵਿੰਨ੍ਹਿਆ ਗਿਆ। ੩ ਲਹਿਰ। ੪ ਵੇਖੋ। ੫ ਪਾਣੀ। ੬ ਮਿਲ ਕੇ। ੭ ਦੀਵਾ ਜਗਾਇਆ। ੮ ਮੇਲ ਕੇ। ੯ ਰਿੜਕ ਕੇ। ੧੦ ਅਭੇਦ ਮਿਲ ਕੇ। ੧੧ ਸਮਾ ਕੇ। ੧੨ ਵਿਖਾ ਦਿੱਤਾ। ੧੩ ਆਰਸ਼ (ਸ੍ਰੇਸ਼ਟ) ਪ੍ਰੇਮ। ੧੪ ਦਾਤ। ੧੫ ਦਿੱਤੀ। ੧੬ ਅਗਾਧ। ੧੭ ਰਿੜਕਿਆ। ੧੮ ਸਚੇ। ੧੯ ਅਗਹਿ (ਪਕੜ ਤੋਂ ਰਹਿਤ) ਆਤਮਾ ਨੂੰ ਚੰਗੀ ਤਰ੍ਹਾਂ ਪਕੜਿਆ। ੨੦ ਖਾਲੀ। ੨੧ ਭਰਿਆ।

## ਪਉੜੀ ੧੩

[ਗੁਰਮੁਖ]

ਸਾਧਸੰਗਤਿ ਭਉ ਭਾਉ ਸਹਜੁ ਬੈਰਾਗੁ ਹੈ।
ਗੁਰਮੁਖਿ ਸਹਜਿ ਸੁਭਾਉ ਸੁਰਤਿ ਸੁ ਜਾਗੁ ਹੈ।
ਮਧੁਰ[੧] ਬਚਨ ਆਲਾਉ ਹਉਮੈ ਤਿਆਗੁ ਹੈ।
ਸਤਿਗੁਰ ਮਤਿ ਪਰਥਾਉ[੨] ਸਦਾ ਅਨੁਰਾਗੁ[੩] ਹੈ।
ਪਿਰਮ ਪਿਆਲੇ ਸਾਉ[੪] ਮਸਤਕਿ ਭਾਗੁ ਹੈ।
ਬ੍ਰਹਮ ਜੋਤਿ ਬ੍ਰਹਮਾਉ[੫] ਗਿਆਨੁ ਚਰਾਗੁ ਹੈ।
ਅੰਤਰਿ ਗੁਰਮਤਿ ਚਾਉ ਅਲਿਪਤੁ[੬] ਅਦਾਗੁ ਹੈ।
ਵੀਹ ਇਕੀਹ ਚੜ੍ਹਾਉ ਸਦਾ ਸੁਹਾਗੁ ਹੈ॥ ੧੩ ॥

## ਪਉੜੀ ੧੪

[ਉਪਰਲੇ ਭਾਵ]

ਗੁਰਮੁਖਿ ਸਬਦ ਸਮ੍ਹਾਲ[੭] ਸੁਰਤਿ ਸਮਾਲੀਐ।
ਗੁਰਮੁਖਿ ਨਦਰਿ ਨਿਹਾਲ ਨੇਹ[੮] ਨਿਹਾਲੀਐ[੯]।
ਗੁਰਮੁਖਿ ਸੇਵਾ ਘਾਲਿ ਵਿਰਲੇ ਘਾਲੀਐ।
ਗੁਰਮੁਖਿ ਦੀਨ ਦਇਆਲ ਹੇਤੁ ਹਿਆਲੀਐ[੧੦]।
ਗੁਰਮੁਖਿ ਨਿਬਹੈ ਨਾਲਿ ਗੁਰ ਸਿਖ ਪਾਲੀਐ।
ਰਤਨ ਪਦਾਰਥ ਲਾਲ ਗੁਰਮੁਖਿ ਭਾਲੀਐ।
ਗੁਰਮੁਖਿ ਅਕਲ[੧੧] ਅਕਾਲ ਭਗਤਿ ਸੁਖਾਲੀਐ।
ਗੁਰਮੁਖਿ ਹੰਸਾ ਢਾਲਿ[੧੨] ਰਸਿਕ ਰਸਾਲੀਐ॥ ੧੪ ॥

---

੧ ਮਿੱਠੇ। ੨ ਪ੍ਰਥਾਇ, ਸਥਾਨ। ੩ ਰਾਗ, ਪ੍ਰੇਮ। ੪ ਸੁਆਦ। ੫ ਬ੍ਰਹਮਾ ਆਦਿਕ। ੬ ਲੇਪ ਰਹਿਤ। ੭ ਯਾਦ ਕਰਨਾ। ੮ ਪ੍ਰੇਮ। ੯ ਵੇਖੋ। ੧੦ ਹਿਰਦੇ ਵਿੱਚ। ੧੧ ਕਲਪਣਾ ਤੋਂ ਰਹਿਤ। ੧੨ ਹੰਸਾਂ ਵਾਂਗੂ।

## ਪਉੜੀ ੧੫

(ਮੂਲ ਮੰਤ੍ਰ ਦਾ ਗੁੱਝਾ ਭੇਦ)

ਏਕਾ ਏਕੰਕਾਰੁ ਲਿਖਿ ਦੇਖਾਲਿਆ।
ਊੜਾ ਓਅੰਕਾਰੁ ਪਾਸਿ ਬਹਾਲਿਆ।
ਸਤਿ ਨਾਮੁ ਕਰਤਾਰੁ ਨਿਰਭਉ ਭਾਲਿਆ।
ਨਿਰਵੈਰਹੁ ਜੈਕਾਰੁ ਅਜੂਨਿ[੧] ਅਕਾਲਿਆ।
ਸਚੁ ਨੀਸਾਣੁ[੨] ਅਪਾਰੁ ਜੋਤਿ ਉਜਾਲਿਆ।
ਪੰਜ ਅਖਰ[੩] ਉਪਕਾਰ ਨਾਮੁ ਸਮਾਲਿਆ।
ਪਰਮੇਸੁਰ ਸੁਖੁ ਸਾਰੁ ਨਦਰਿ ਨਿਹਾਲਿਆ।
ਨਉ ਅੰਗਿ ਸੁੰਨ[੪] ਸੁਮਾਰੁ ਸੰਗਿ ਨਿਰਾਲਿਆ।
ਨੀਲ ਅਨੀਲ[੫] ਵੀਚਾਰਿ ਪਿਰਮ ਪਿਆਲਿਆ ॥ ੧੫ ॥

## ਪਉੜੀ ੧੬ (ਚਾਰ ਵਰਨ ਦੇ ਏਕੋ ਭਾਈ)

ਚਾਰ ਵਰਨ ਸਤਿਸੰਗੁ ਗੁਰਮੁਖਿ ਮੇਲਿਆ।
ਜਾਣ ਤੰਬੋਲਹੁ[੬] ਰੰਗੁ ਗੁਰਮੁਖਿ ਚੇਲਿਆ।
ਪੰਜੇ ਸਬਦ ਅਭੰਗ[੭] ਅਨਹਦ ਕੇਲਿਆ[੮]।
ਸਤਿਗੁਰ ਸਬਦਿ ਤਰੰਗ ਸਦਾ ਸੁਹੇਲਿਆ।
ਸਬਦ ਸੁਰਤਿ ਪਰਸੰਗ ਗਿਆਨ ਸੰਗ ਮੇਲਿਆ।
ਰਾਗ ਨਾਦ ਸਰਬੰਗ[੯] ਅਹਿਨਿਸਿ[੧੦] ਭੇਲਿਆ[੧੧]।
ਸਬਦ ਅਨਾਹਦੁ ਰੰਗ ਸੁਝ ਇਕੇਲਿਆ।
ਗੁਰਮੁਖਿ ਪੰਥੁ ਨਿਪੰਗੁ[੧੨] ਬਾਰਹ[੧੩] ਖੇਲਿਆ[੧੪] ॥ ੧੬ ॥

---

੧ ਜੂਨੀ ਰਹਿਤ। ੨ ਨਿਸ਼ਾਨ। ੩ ਪੰਜ ਅੱਖਰਾਂ ਤੋਂ ਭਾਵ '੧ ਓ ਸਤਿ ਨਾਮੁ' ਹੈ। ੪ ਬਿੰਦੀ। ੫ ਗਿਣਤੀ ਤੋਂ ਰਹਿਤ। ੬ ਪਾਨ ਤੋਂ। ੭ ਭੰਗ (ਨਾਸ਼) ਰਹਿਤ। ੮ ਅਨੰਦ ਮਾਣਿਆ।੯ ਸਾਰੇ ਅੰਗਾਂ ਕਰਕੇ।੧੦ ਰਾਤ ਦਿਨ। ੧੧ਮਿਲਿਆ। ੧੨ਚਿੱਕੜ ਰਹਿਤ ਨਿਰ-ਮਲ। ੧੩ ਪੰਜ ਗਿਆਨ-ਇੰਦਰੇ,ਪੰਜ ਕਰਮ ਇੰਦਰੇ,ਮਨ ਤੇ ਬੁੱਧੀ। ੧੪ ਪੁੱਗ ਜਾਂਦੇ ਹਨ।

## ਪਉੜੀ ੧੭ (ਗੁਰਮੁਖ ਅੰਜਨ)

ਹੋਈ ਆਗਿਆ ਆਦਿ ਆਦਿ ਨਿਰੰਜਨੋ[1]।
ਨਾਵੈ[2] ਮਿਲਿਆ ਨਾਦੁ ਹਉਮੈ ਭੰਜਨੋ।
ਬਿਸਮਾਦੈ[3] ਬਿਸਮਾਦੁ ਗੁਰਮੁਖਿ ਅੰਜਨੋ[4]।
ਗੁਰਮਤਿ ਗੁਰ ਪ੍ਰਸਾਦਿ ਭਰਮੁ ਨਿਖੰਜਨੋ[5]।
ਆਦਿ ਪੁਰਖੁ ਪਰਮਾਦਿ ਅਕਾਲ ਅਗੰਜਨੋ[6]।
ਸੇਵਕ ਸਿਵ ਸਨਕਾਦਿ ਕ੍ਰਿਪਾ ਕਰੰਜਨੋ[7]।
ਜਪੀਐ ਜੁਗਹੁ ਜੁਗਾਦਿ ਗੁਰ ਸਿਖ ਮੰਜਨੋ[8]।
ਪਿਰਮ ਪਿਆਲੇ ਸਾਦੁ ਪਰਮ ਪੁਰੰਜਨੋ[9]।
ਆਦਿ ਜੁਗਾਦਿ ਅਨਾਦਿ ਸਰਬ ਸੁਰੰਜਨੋ[10] ॥ ੧੭ ॥

## ਪਉੜੀ ੧੯ (ਮੁਰੀਦ)

ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।
ਸਾਬਰੁ[11] ਸਿਦਕਿ ਸਹੀਦੁ ਭਰਮ ਭਉ ਖੋਵਣਾ।
ਗੋਲਾ[12] ਮੂਲ ਖਰੀਦੁ ਕਾਰੇ ਜੋਵਣਾ।
ਨਾ ਤਿਸੁ ਭੂਖ ਨ ਨੀਦ ਨ ਖਾਣਾ ਸੋਵਣਾ।
ਪੀਹਣਿ ਹੋਇ ਜਦੀਦ[13] ਪਾਣੀ ਢੋਵਣਾ।
ਪਖੇ ਦੀ ਤਾਗੀਦ ਪਗ[14] ਮਲਿ ਧੋਵਣਾ।
ਸੇਵਕ ਹੋਇ ਸੰਜੀਦੁ[15] ਨ ਹਸਣੁ ਰੋਵਣਾ।
ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ[16]।
ਚੰਦ ਮੁਮਾਰਖਿ[17] ਈਦ ਪੁਗਿ ਖਲੋਵਣਾ ॥ ੧੯ ॥

---

੧ ਮਾਇਆ ਤੋਂ ਰਹਿਤ ਈਸ਼੍ਵਰ। ੨ ਸ਼ਬਦ। ੩ ਅਸਚਰਜ। ੪ ਸੁਰਮਾ। ੫ ਨਾਸ਼ ਕਰਨ ਵਾਲਾ। ੬ ਨਾ ਟੁੱਟਣ ਵਾਲਾ। ੭ ਕਰਦਾ ਹੈ। ੮ ਮੱਜਨ, ਇਸ਼ਨਾਨ। ੯ ਈਸ਼੍ਵਰ। ੧੦ ਪ੍ਰਕਾਸ਼ਕ। ੧੧ ਸੰਤੋਖੀ। ੧੨ ਨੌਕਰ। ੧੩ ਨਵਾਂ। ੧੪ ਪੈਰ। ੧੫ ਧੀਰਜ ਵਾਲਾ (ਗੰਭੀਰ)। ੧੬ ਭੋਗਣਾ। ੧੭ ਵਧਾਈਆਂ।

ਪਉੜੀ ੧੯ (ਮੁਰੀਦ ਕੀ ਕਰੇ ?)

ਪੈਰੀ ਪੈ ਪਾ ਖਾਕੁ[੧] ਮੁਰੀਦੈ ਥੀਵਣਾ[੨]।
ਗੁਰ ਮੂਰਤਿ ਮੁਸਤਾਕੁ[੩] ਮਰਿ ਮਰਿ ਜੀਵਣਾ।
ਪਰਹਰਿ ਸਭੇ ਸਾਕ ਸੁਰੰਗ ਰੰਗੀਵਣਾ[੪]।
ਹੋਰ ਨ ਝਖਣੁ ਝਾਕ ਸਰਣਿ ਮਨੁ ਸੀਵਣਾ।
ਪਿਰਮ ਪਿਆਲਾ ਪਾਕ ਅਮਿਅ ਰਸੁ ਪੀਵਣਾ।
ਮਸਕੀਨੀ[੫] ਅਉਤਾਕ[੬] ਅਸਥਿਰੁ ਥੀਵਣਾ।
ਦਸ ਅਉਰਾਤਿ[੭] ਤਲਾਕ[੮] ਸਹਜਿ ਅਲੀਵਣਾ[੯]।
ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ।
ਸਬਦ ਸੁਰਤਿ ਹੁਸਨਾਕ[੧੦] ਪਾਰਿ ਪਰੀਵਣਾ ॥ ੧੯ ॥

ਪਉੜੀ ੨੦ (ਸਫਲ ਸਿੱਖ ਕੌਣ ਹੈ ?)

ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ।
ਗੁਰ ਚਰਣੀ ਚਿਤੁ ਲਾਇ ਮਥਾ ਲਾਇਆ।
ਗੁਰਮਤਿ ਰਿਦੈ ਵਸਾਇ ਆਪੁ ਗਵਾਇਆ।
ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ।
ਸਬਦਿ ਸੁਰਤਿ ਲਿਵ ਲਾਇ ਹੁਕਮੁ ਕਮਾਇਆ।
ਸਾਧਸੰਗਤਿ ਭੈ ਭਾਇ ਨਿਜ ਘਰੁ ਪਾਇਆ।
ਚਰਣ ਕਵਲ ਪਤੀਆਇ[੧੧] ਭਵਰੁ ਲੁਭਾਇਆ।
ਸੁਖ ਸੰਪਟ[੧੨] ਪਰਚਾਇ ਅਪਿਓ[੧੩] ਪੀਆਇਆ।
ਧੰਨੁ ਜਣੇਦੀ ਮਾਇ ਸਹਿਲਾ[੧੪] ਆਇਆ ॥੨੦॥੩॥*

---

੧ ਚਰਨ ਧੂੜ। ੨ ਹੋਵਣਾ। ੩ ਇਸ਼ਤਿਆਕ,ਸ਼ੌਕ,ਭਾਵ ਪ੍ਰੇਮ। ੪ ਰੰਗਿਆ ਜਾਣਾ। ੫ ਗਰੀਬੀ, ਨਿੰਮ੍ਰਤਾ। ੬ ਨਿਵਾਸ,ਘਰ। ੭ ਦਸ ਇੰਦ੍ਰੀਆਂ ਰੂਪੀ ਇਸਤ੍ਰੀਆਂ। ੮ ਛੱਡ ਦੇਣਾ। ੯ ਮਿਲ ਜਾਣਾ। ੧੦ ਹੁਸਨ ਵਾਲਾ, ਸੋਹਣਾ। ੧੧ ਪਤੀਜ ਕੇ। ੧੨ ਡੱਬਾ। ੧੩ ਅਪੇਯ ਪਦਾਰਥ, ਭਾਵ—ਅੰਮ੍ਰਿਤ। ੧੪ ਸੁਖਾਲਾ।

*ਏਥੇ ਹਥ ਲਿਖਿਤ ਪ੍ਰਤੀਆਂ ਵਿੱਚ 'ਤ੍ਰੈ' ਪਾਠ ਹੈ।

# ਵਾਰ ੪

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

(ਵਸਤੂ ਨ੍ਰਿਦੇਸ਼ ਮੰਗਲ—ਮਨੁੱਖਾ ਦੇਹ ਸਫਲ ਕਿਵੇਂ ਹੋਵੇ ?)

ਓਅੰਕਾਰਿ ਅਕਾਰੁ[1] ਕਰਿ ਪਉਣੁ ਪਾਣੀ ਬੈਸੰਤਰੁ ਧਾਰੇ।
ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰੁ ਦੇ ਜੋਤਿ ਸਵਾਰੇ।
ਖਾਣੀ ਚਾਰਿ[2] ਬੰਧਾਨ ਕਰਿ[3] ਲਖ ਚਉਰਾਸੀਹ ਜੂਨਿ ਦੁਆਰੇ।
ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ।
ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ।
ਸਾਧਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ।
ਪਰਉਪਕਾਰੀ ਗੁਰੂ ਪਿਆਰੇ ॥ ੧ ॥

## ਪਉੜੀ ੨

(ਨਿੰਮ੍ਰਤਾ)

ਸਭ ਦੂੰ ਨੀਵੀ ਧਰਤਿ ਹੈ ਆਪੁ ਗਵਾਇ ਹੋਈ ਓਡੀਣੀ[4]।
ਧੀਰਜੁ ਧਰਮੁ ਸੰਤੋਖੁ ਦ੍ਰਿੜੁ ਪੈਰਾ ਹੇਠਿ ਰਹੈ ਲਿਵ ਲੀਣੀ[5]।
ਸਾਧ ਜਨਾਂ ਦੇ ਚਰਣ ਛੁਹਿ ਆਢੀਣੀ[6] ਹੋਈ ਲਾਖੀਣੀ[7]।
ਅੰਮ੍ਰਿਤ ਬੂੰਦ ਸੁਹਾਵਣੀ ਛਹਬਰ[8] ਛਲਕ ਰੇਣੁ[9] ਹੋਇ ਰੀਣੀ[10]।
ਮਿਲਿਆ ਮਾਣੁ ਨਿਮਾਣੀਐ ਪਿਰਮ ਪਿਆਲਾ ਪੀਇ ਪਤੀਣੀ[11]।
ਜੋ ਬੀਜੇ ਸੋਈ ਲੁਣੈ[12] ਸਭ ਰਸ ਕਸ ਬਹੁ ਰੰਗ ਰੰਗੀਣੀ।
ਗੁਰਮੁਖਿ ਸੁਖ ਫਲੁ ਹੈ ਮਸਕੀਣੀ ॥ ੨ ॥

---

੧ ਸਭ ਸ੍ਰਿਸ਼ਟੀ। ੨ ਚਾਰ ਖਾਣੀਆਂ-ਅੰਡਜ,ਜੇਰਜ,ਸੇਤਜ,ਉਤਭੁਜ। ੩ ਨਿਯਮ ਅਥਵਾ ਬੰਧੇਜ ਕਰ ਕੇ। ੪ ਨਿਮਾਣੀ। ੫ ਪ੍ਰੀਤ ਰੱਖਦੀ ਹੈ। ੬ ਅੱਧੀ ਕੌਡੀ ਦੀ। ੭ ਲੱਖਾਂ ਦੀ। ੮ ਇਕ ਰਸ ਝੜੀ। ੯ ਧਰਤੀ। ੧੦ ਰੱਜਦੀ ਹੈ। ੧੧ ਪਤੀਜਣਾ। ੧੨ ਵੱਢਦਾ ਹੈ।

## ਪਉੜੀ ੩

(ਚਰਨਾਂ ਦਾ ਦ੍ਰਿਸ਼ਟਾਂਤ)

ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ[੧]।
ਅਖੀ ਵੇਖਨਿ ਰੂਪ ਰੰਗ ਰਾਗ ਨਾਦ[੨] ਕੰਨ ਕਰਨਿ ਰਕੀਬੀ[੩]।
ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ[੪]।
ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ।
ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ[੫]।
ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ[੬]।
ਮੁਰਦਾ ਹੋਇ ਮਰੀਦੁ ਗਰੀਬੀ ॥ ੩ ॥

## ਪਉੜੀ ੪

(ਚੀਚੀ ਅੰਗੁਲੀ ਆਦਿ ਦਾ ਦ੍ਰਿਸ਼ਟਾਂਤ)

ਲਹੁੜੀ[੭] ਹੋਇ ਚੀਚੁੰਗਲੀ ਪੇਧੀ ਛਾਪਿ ਮਿਲੀ ਵਡਿਆਈ।
ਲਹੁੜੀ ਘਨਹਰ[੮] ਬੂੰਦ ਹੁਇ ਪਰਗਟੁ ਮੋਤੀ ਸਿਪ ਸਮਾਈ।
ਲਹੁੜੀ ਬੂਟੀ ਕੇਸਰੈ ਮਥੈ ਟਿਕਾ ਸੋਭਾ ਪਾਈ।
ਲਹੁੜੀ ਪਾਰਸ ਪਥਰੀ ਅਸਟ ਧਾਤੁ ਕੰਚਨੁ ਕਰਵਾਈ।
ਜਿਉ ਮਣਿ ਲਹੁੜੇ ਸਪ ਸਿਰਿ ਦੇਖੈ ਲੁਕਿ ਲੁਕਿ ਲੋਕ ਲੁਕਾਈ।
ਜਾਣਿ ਰਸਾਇਣੁ ਪਾਰਿਅਹੁ ਰਤੀ ਮੁਲਿ ਨ ਜਾਇ ਮੁਲਾਈ।
ਆਪੁ ਗਵਾਇ ਨ ਆਪੁ ਗਣਾਈ ॥ ੪ ॥

## ਪਉੜੀ ੫

(ਅੱਗ ਅਤੇ ਜਲ ਤੋਂ ਨਿੰਮ੍ਰਤਾ)

ਅਗਿ ਤਤੀ ਜਲੁ ਸੀਅਰਾ[੯] ਕਿਤੁ ਅਵਗੁਣਿ ਕਿਤੁ ਗੁਣ ਵੀਚਾਰਾ।
ਅਗੀ ਧੂਆ ਧਉਲਹਰੁ[੧੦] ਜਲੁ ਨਿਰਮਲ ਗੁਰ ਗਿਆਨ ਸੁਚਾਰਾ।

---

੧ ਵਡਿਆਈ। ੨ ਆਵਾਜ਼। ੩ ਪਹਿਚਾਨ। ੪ ਤਰੀਕਾ। ੫ ਹਿਕਮਤਿ ਤਿੱਬ। ੬ ਮੰਨਣ ਵਾਲਾ। ੭ ਨਿੱਕੀ। ੮ ਬੱਦਲ। ੯ ਠੰਡਾ। ੧੦ ਮੰਦਿਰ, ਮਹੱਲ।

ਕੁਲ ਦੀਪਕੁ ਬੈਸੰਤਰਹੁ ਜਲ ਕੁਲ ਕਵਲੁ ਵਡੇ ਪਰਵਾਰਾ।
ਦੀਪਕ ਹੇਤੁ ਪਤੰਗ ਦਾ ਕਵਲ ਭਵਰ ਪਰਗਟੁ ਪਾਹਾਰਾ[1]
ਅਗੀ ਲਾਟ ਉਚਾਟ[2] ਹੈ ਸਿਰੁ ਉਚਾ ਕਰਿ ਕਰੈ ਕੁਚਾਰਾ[3]
ਸਿਰੁ ਨੀਵਾ ਨੀਵਾਣਿ ਵਾਸੁ ਪਾਣੀ ਅੰਦਰਿ ਪਰਉਪਕਾਰਾ।
ਨਿਵ ਚਲੈ ਸੋ ਗੁਰੂ ਪਿਆਰਾ ॥ ੫ ॥

## ਪਉੜੀ ੬

(ਮਜੀਠ--ਕਸੁੰਭੇ ਤੋਂ ਉਪਦੇਸ਼)

ਰੰਗੁ ਮਜੀਠ ਕਸੁੰਭ ਦਾ ਕਚਾ ਪਕਾ ਕਿਤੁ ਵੀਚਾਰੇ।
ਧਰਤੀ ਉਖਣਿ[4] ਕਢੀਐ ਮੂਲ ਮਜੀਠ ਜੜੀ ਜੜਤਾਰੇ।
ਉਖਲ[5] ਮੁਹਲੇ ਕੁਟੀਐ ਪੀਹਣਿ ਪੀਸੈ ਚਕੀ ਭਾਰੇ।
ਸਹੈ ਅਵੱਟਣੁ[6] ਅੱਗਿ ਦਾ ਹੋਇ ਪਿਆਰੀ ਮਿਲੈ ਪਿਆਰੇ।
ਪੋਹਲੀਅਹੁ[7] ਸਿਰੁ ਕਢਿ ਕੈ ਫੁਲੁ ਕਸੁੰਭ ਚਲੂੰਭ[8] ਖਿਲਾਰੇ।
ਖਟ[9] ਤੁਰਸੀ ਦੇ ਰੰਗੀਐ ਕਪਟ ਸਨੇਹੁ ਰਹੈ ਦਿਹ ਚਾਰੇ।
ਨੀਵਾ ਜਿਣੈ ਉਚੇਰਾ ਹਾਰੇ ॥ ੬ ॥

## ਪਉੜੀ ੭

(ਕੀੜੀ--ਮੱਕੜੀ ਆਦਿ)

ਕੀੜੀ ਨਿਕੜੀ ਚਲਿਤ ਕਰਿ ਭ੍ਰਿੰਗੀ[10] ਨੋ ਮਿਲਿ ਭ੍ਰਿੰਗੀ ਹੋਵੈ।
ਨਿਕੜੀ ਦਿਸੈ ਮਕੜੀ ਸੂਤੁ[11] ਮੁਹਹੁ ਕਢਿ ਫਿਰਿ ਸੰਗੋਵੈ[12]
ਨਿਕੜੀ ਮਖਿ ਵਖਾਣੀਐ ਮਾਖਿਓ ਮਿਠਾ ਭਾਗਠੁ[13] ਹੋਵੈ।
ਨਿਕੜਾ ਕੀੜਾ ਆਖੀਐ ਪਟ ਪਟੋਲੇ ਕਰਿ ਵੰਗ[14] ਢੋਵੈ*
ਗੁਟਕਾ[15] ਮੁਹ ਵਿਚਿ ਪਾਇ ਕੈ ਦੇਸ ਦਿਸੰਤਰਿ ਜਾਇ ਖੜੋਵੈ।

੧ ਪ੍ਰਭਾਵ, ਫੈਲਾਉ। ੨ ਘਬਰਾਹਟ। ੩ ਬੁਰਿਆਈਆਂ। ੪ ਪੁੱਟ ਕੇ। ੫ ਉੱਖਲੀ। ੬ ਉਬਾਲ। ੭ ਪੋਹਲੀ ਦੀਆਂ ਡੰਡੀਆਂ। ੮ ਗੂੜ੍ਹਾ ਰੰਗ। ੯ ਖੱਟੇ ਦੀ ਖਟਿਆਈ ਪਾ[illegible] ਰੰਗੀਦਾ ਹੈ। ੧੦ ਭੌਰੀ, ਇਕ ਕੀੜਾ। ੧੧ ਤਾਰਾਂ। ੧੨ ਨਿਗਲ ਲੈਂਦੀ ਹੈ। ੧੩ ਧ[illegible] ਪਾਤ੍ਰਾਂ ਦੇ। ੧੪ ਸ਼ਾਦੀ ਦੇ ਮੌਕੇ ਤੇ ਢੋਇਆ ਜਾਂਦਾ ਹੈ। ੧੫ ਜਾਦੂ ਦਾ ਮਣਕਾ।

*ਹੱਥ ਲਿਖਤ ਨੰਬਰ ੧੩੬੧ ਦੇ ਅਨੁਸਾਰ ਏਥੇ 'ਗੰਢਿ ਗੰਢੋਵੈ' ਪਾਠ ਹੈ।

ਮੋਤੀ ਮਾਣਕ ਹੀਰਿਆ ਪਾਤਿਸਾਹੁ ਲੈ ਹਾਰੁ ਪਰੋਵੈ।
ਪਾਇ ਸਮਾਇਣੁ[1] ਦਹੀ ਬਿਲੋਵੈ॥ ੭॥

## ਪਉੜੀ ੮

(ਘਾਹ)

ਲਤਾਂ ਹੇਠਿ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ।
ਗੋਰਸੁ[2] ਦੇ ਖੜੁ[3] ਖਾਇ ਕੈ ਗਾਇ ਗਰੀਬੀ ਪਰਉਪਕਾਰਾ।
ਦੁਧਹੁ ਦਹੀ ਜਮਾਈਐ ਦਈਅਹੁ ਮਖਣੁ ਛਾਹਿ[4] ਪਿਆਰਾ।
ਘਿਅ ਤੇ ਹੋਵਨਿ ਹੋਮ ਜਗ ਢੰਗ ਸੁਆਰਥ ਚਜ ਅਚਾਰਾ।
ਧਰਮ ਧਉਲੁ[5] ਪਰਗਟੁ ਹੋਇ ਧੀਰਜਿ ਵਹੈ ਸਹੈ ਸਿਰਿ ਭਾਰਾ।
ਇਕੁ ਇਕੁ ਜਾਉ ਜਣੇਦਿਆਂ ਚਹੁ ਚਕਾ ਵਿਚਿ ਵਗ ਹਜਾਰਾ।
ਤ੍ਰਿਣ[6] ਅੰਦਰਿ ਵਡਾ ਪਾਸਾਰਾ॥ ੮॥

## ਪਉੜੀ ੯

(ਤਿਲ)

ਲਹੁੜਾ ਤਿਲੁ ਹੋਇ ਜੰਮਿਆ ਨੀਚਹੁ ਨੀਚੁ ਨ ਆਪੁ ਗਣਾਇਆ।
ਫੁਲਾ ਸੰਗਤਿ ਵਸਿਆ ਹੋਇ ਨਿਰਗੰਧੁ ਸੁਗੰਧੁ ਸੁਹਾਇਆ।
ਕੋਲ੍ਹੂ ਪਾਇ ਪੀੜਾਇਆ ਹੋਇ ਫੁਲੇਲੁ[7] ਖੇਲੁ ਵਰਤਾਇਆ।
ਪਤਿਤੁ ਪਵਿਤ੍ਰ ਚਲਿਤ੍ਰ ਕਰਿ ਪਤਿਸਾਹ ਸਿਰਿ ਧਰਿ ਸੁਖੁ ਪਾਇਆ।
ਦੀਵੈ ਪਾਇ ਜਲਾਇਆ ਕੁਲ ਦੀਪਕੁ ਜਗਿ ਬਿਰਦੁ[8] ਸਦਾਇਆ।
ਕਜਲੁ[9] ਹੋਆ ਦੀਵਿਅਹੁ ਅਖੀ ਅੰਦਰਿ ਜਾਇ ਸਮਾਇਆ।
ਬਾਲਾ[10] ਹੋਇ ਨ ਵਡਾ ਕਹਾਇਆ॥ ੯॥

---

੧ ਜਾਗ ਲਾ ਕੇ। ੨ ਦੁੱਧ। ੩ ਘਾਹ। ੪ ਲੱਸੀ। ੫ ਧਰਮ ਰੂਪ ਚਿੱਟਾ ਬਲਦ। ੬ ਘਾਹ ਦਾ ਤੀਲ੍ਹਾ। ੭ ਖੁਸ਼ਬੂਦਾਰ ਤੇਲ। ੮ ਆਸਰਾ। ੯ ਸੁਰਮਾ। ੧੦ ਉੱਚਾ।

## ਪਉੜੀ ੧੦
(ਵੜੇਵਾਂ)

ਹੋਇ ਵੜੇਵਾਂ ਜਗ ਵਿਚਿ ਬੀਜੇ ਤਨੁ ਖੇਹ ਨਾਲਿ ਰਲਾਇਆ।
ਬੂਟੀ ਹੋਇ ਕਪਾਹ ਦੀ ਟੀਂਡੇ ਹਸਿ ਹਸਿ ਆਪੁ ਖਿੜਾਇਆ।
ਦੂਹ ਮਿਲਿ ਵੇਲਣੁ ਵੇਲਿਆ ਲੂੰ ਲੂੰ ਕਰਿ ਕਰਿ ਤੁੰਬੁ[1] ਤੁੰਬਾਇਆ।
ਪਿੰਵਨਿ[2] ਪਿੰਵ ਉਡਾਇਆ ਕਰਿ ਕਰਿ ਗੋੜੀ[3] ਸੂਤ ਕਤਾਇਆ।
ਤਣਿ ਵੁਣਿ ਖੁੰਬਿ ਚੜਾਇ ਕੈ ਦੇ ਦੇ ਦੂਖੁ ਧੁਆਇ ਰੰਗਾਇਆ।
ਕੈਚੀ ਕਟਣਿ ਕਟਿਆ ਸੂਈ ਧਾਗੇ ਜੋੜਿ ਸੀਵਾਇਆ।
ਲੱਜਣੁ ਕੱਜਣੁ[4] ਹੋਇ ਕਜਾਇਆ ॥ ੧੦ ॥

## ਪਉੜੀ ੧੧
(ਅਨਾਰਦਾਨਾ)

ਦਾਣਾ ਹੋਇ ਅਨਾਰ ਦਾ ਹੋਇ ਧੂੜਿ ਧੂੜੀ ਵਿਚਿ ਧੱਸੈ[5]।
ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ[6] ਫਲ ਵਿਗੱਸੈ[7]।
ਇਕਤੁ ਬਿਰਖ ਸਹਸ[8] ਫਲ, ਫਲ ਫਲ ਇਕ ਦੂ ਇਕ ਸਰੱਸੈ[9]।
ਇਕ ਦੂ ਦਾਣੇ ਲਖ ਹੋਇ ਫਲ ਫਲ ਦੇ ਮਨ ਅੰਦਰਿ ਵੱਸੈ।
ਤਿਸੁ ਫਲ ਤੋਟਿ ਨ ਆਵਈ ਗੁਰਮੁਖਿ ਸੁਖ ਫਲੁ ਅੰਮ੍ਰਿਤੁ ਰੱਸੈ।
ਜਿਉਜਿਉ ਲੱਯਨਿ ਤੋੜਿਫਲਿ ਤਿਉਤਿਉ ਫਿਰਿਫਿਰ ਫਲੀਐ ਹੱਸੈ।
ਨਿਵ ਚਲਣੁ ਗੁਰ ਮਾਰਗੁ ਦੱਸੈ ॥ ੧੧ ॥

## ਪਉੜੀ ੧੨
(ਸ਼ੁੱਧ ਮੋਹਰ)

ਰੇਣਿ[10] ਰਸਾਇਣ ਸਿਝੀਐ[11] ਰੇਤੁ ਹੇਤੁ ਕਰਿ ਕੰਚਨੁ ਵਸੈ।
ਧੋਇ ਧੋਇ ਕਣੁ ਕਢੀਐ ਰਤੀ ਮਾਸਾ ਤੋਲਾ ਹਸੈ।

---

੧ ਫ਼ੰਬ ਕੇ। ੨ ਪੇਂਜੇ ਨੇ। ੩ ਪੂਣੀਆਂ। ੪ ਸ਼ਰਮ। ੫ ਖੁੱਭੇ। ੬ ਗੂੜ੍ਹਾ ਲਾਲ। ੭ ਖਿੜੇ। ੮ ਹਜ਼ਾਰਾਂ। ੯ ਵਧੀਆ। ੧੦ ਧੂੜੀ। ੧੧ ਸਵਾਰੀਏ।

ਪਾਇ ਕੁਠਾਲੀ ਗਾਲੀਐ ਰੈਣੀ[੧] ਕਰਿ ਸੁਨਿਆਰਿ ਵਿਗਸੈ।
ਘੜਿ ਘੜਿ ਪਤ੍ਰ ਪਖਾਲੀਅਨਿ[੨] ਲੂਣੀ[੩] ਲਾਇ ਜਲਾਇ ਰਹਸੈ[੪]।
ਬਾਰਹ ਵੰਨੀ ਹੋਇ ਕੈ ਲਗੈ ਲਵੈ ਕਸਉਟੀ ਕਸੈ।
ਟਕਸਾਲੈ ਸਿਕਾ ਪਵੈ ਘਣ[੫] ਅਹਰਣਿ ਵਿਚਿ ਅਚਲੁ ਸਰਸੈ।
ਸਾਲੁ[੬] ਸੁਨਈਆ[੭] ਪੋਤੈ[੮] ਪਸੈ[੯] ॥ ੧੨ ॥

## ਪਉੜੀ ੧੩

(ਖਸਖਾਸ ਦਾਣਾ)

ਖਸਖਸ ਦਾਣਾ ਹੋਇ ਕੈ ਖਾਕ ਅੰਦਰਿ ਹੋਇ ਖਾਕ ਸਮਾਵੈ।
ਦੋਸਤੁ ਪੋਸਤੁ ਬੂਟੁ ਹੋਇ ਰੰਗ ਬਿਰੰਗੀ ਫੁੱਲ ਖਿੜਾਵੈ।
ਹੋਡਾ[੧੦] ਹੋਡੀ ਡੋਡੀਆ ਇਕ ਦੂੰ ਇਕ ਚੜ੍ਹਾਉ ਚੜ੍ਹਾਵੈ।
ਸੂਲੀ[੧੧] ਉਪਰਿ ਖੇਲਣਾ ਪਿਛੋਂ ਦੇ ਸਿਰਿ ਛਤ੍ਰ ਧਰਾਵੈ।
ਚੁਖੁ ਚੁਖੁ[੧੨] ਹੋਇ ਮਲਾਇ ਕੈ ਲੋਹੂ ਪਾਣੀ ਰੰਗਿ ਰੰਗਾਵੈ।
ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ।
ਅਮਲੀ ਹੋਇ ਸੁ ਮਜਲਸ ਆਵੈ ॥ ੧੩ ॥

## ਪਉੜੀ ੧੪

(ਕਮਾਦ)

ਰਸ[੧੩] ਭਰਿਆ ਰਸੁ ਰਖਦਾ ਬੋਲਣ ਅਣਬੋਲਣ ਅਭਿਰਿਠਾ[੧੪]।
ਸੁਣਿਆ ਅਣਸੁਣਿਆ ਕਰੈ ਕਰੇ ਵੀਚਾਰਿ ਡਿਠਾ ਅਣਡਿਠਾ।
ਅਖੀ[੧੫] ਧੂੜਿ ਅਟਾਈਆ[੧੬] ਅਖੀ ਵਿਚਿ ਅੰਗੂਰੁ ਬਹਿਠਾ।
ਇਕ ਦੂ ਬਾਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ[੧੭] ਇਠਾ।
ਦੁਹੁ ਖੁੰਢਾ[੧੮] ਵਿਚਿ ਪੀੜੀਐ ਟੋਟੇ ਲਾਹੇ ਇਤੁ ਗੁਣਿ ਮਿਠਾ।

---

੧ ਡਲੀ। ੨ ਧੋਈਦੀ ਹੈ। ੩ ਮਸਾਲੇ। ੪ ਖੁਸ਼ ਹੋਣਾ। ੫ ਹਥੌੜਾ। ੬ ਸ਼ੁੱਧ। ੭ ਮੋਹਰ। ੮ ਖਜ਼ਾਨੇ। ੯ ਪੈਂਦੀ ਹੈ। ੧੦ ਜ਼ਿਦੋ ਜ਼ਿਦੀ। ੧੧ ਡੰਡੀ। ੧੨ ਟੁਕੜੇ ਟੁਕੜੇ। ੧੩ ਸੁਆਦ। ੧੪ ਪਿਆਰਾ। ੧੫ ਅੱਖਾਂ, ਭਾਵ—ਗੰਢਾਂ। ੧੬ ਮਿੱਟੀ ਵਿੱਚ ਦੱਬਿਆ ਜਾਣ ਤੇ। ੧੭ ਪਿਆਰੇ ਤੋਂ ਪਿਆਰਾ। ੧੯ ਵੇਲਣਾ।

ਵੀਹ ਇਕੀਹ ਵਰਤਦਾ ਅਵਗੁਣਿਆਰੇ ਪਾਪ ਪਣਿਠਾ[੧]
ਮੰਨੈ ਗੰਨੈ ਵਾਂਗ ਸੁਧਿਠਾ[੨] ॥ ੧੪ ॥

## ਪਉੜੀ ੧੫

(ਸ੍ਵਾਂਤੀ ਬੂੰਦ ਤੇ ਸਿੱਪ)

ਘਣਹਰ ਬੂੰਦ ਸੁਹਾਵਣੀ ਨੀਵੀ ਹੋਇ ਅਗਾਸਹੁ ਆਵੈ
ਆਪੁ ਗਵਾਇ ਸਮੁੰਦੁ ਵੇਖਿ ਸਿਪੈ ਦੇ ਮੁਹਿ ਵਿਚਿ ਸਮਾਵੈ
ਲੈਦੋ ਹੀ ਮੁਹਿ ਬੂੰਦ ਸਿਪੁ ਚੁੰਭੀ ਮਾਰਿ ਪਤਾਲਿ ਲੁਕਾਵੈ
ਫੜਿ ਕਢੈ ਮਰੁਜੀਵੜਾ[੩] ਪਰ ਕਾਰਜ ਨੋ ਆਪੁ ਫੜਾਵੈ
ਪਰਵਸਿ ਪਰਉਪਕਾਰ ਨੋ ਪਰ ਹਥਿ ਪਥਰ ਦੰਦ ਭਨਾਵੈ
ਭੁਲਿ ਅਭੁਲਿ[੪] ਅਮੁਲੁ ਦੇ ਮੋਤੀ ਦਾਨ ਨ ਪਛੋਤਾਵੈ
ਸਫਲ ਜਨਮੁ ਕੋਈ ਵਰੁਸਾਵੈ ॥ ੧੫ ॥

## ਪਉੜੀ ੧੬

(ਹੀਰੇ ਕਣੀ ਤੋਂ ਸਿੱਖ ਗੁਰੂ ਦਾ ਮੇਲ)

ਹੀਰੇ ਹੀਰਾ ਬੇਧੀਐ[੫] ਬਰਮੇ ਕਣੀ[੬] ਅਣੀ ਹੋਇ ਹੀਰੈ
ਧਾਗਾ ਹੋਇ ਪਰੋਈਐ ਹੀਰੈ ਮਾਲ ਰਸਾਲ[੭] ਗਹੀਰੈ[੮]
ਸਾਧਸੰਗਤਿ ਗੁਰੁ ਸਬਦ ਲਿਵ ਹਉਮੈ ਮਾਰਿ ਮਰੈ ਮਨੁ ਧੀਰੈ
ਮਨ ਜਿਣਿ[੯] ਮਨੁ[੧੦] ਦੇ ਲਏ ਮਨ ਗੁਣਿ ਵਿਚਿ ਗੁਣ ਗੁਰਮੁਖਿ ਸਰੀਰੈ
ਪੈਰੀ ਪੈ ਪਾ ਖਾਕੁ[੧੧] ਹੋਇ ਕਾਮਧੇਨੁ ਸੰਤ ਰੇਣੁ[੧੨] ਨ ਨੀਰੈ
ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ[੧੩]
ਵਿਰਲਾ ਸਿਖ ਸੁਣੈ ਗੁਰ ਪੀਰੈ ॥ ੧੬ ॥

---

੧ ਪ੍ਰਨਸ਼ਟ (ਨਾਸ਼) ਹੋਇਆ। ੨ ਸ਼ੁੱਧ, ਮੁਕਤ। ੩ ਸਮੁੰਦ੍ਰ ਵਿੱਚ ਟੁੱਭੀ ਲਾਉਣ ਵਾਲਾ। ੪ ਜਾਣ ਕੇ ਜਾਂ ਅਨਜਾਣ-ਪੁਣੇ ਵਿਚ। ੫ ਵਿੰਨ੍ਹੀਦਾ ਹੈ। ੬ ਵਰਮੇ ਅੱਗੇ ਹੀਰੇ ਦੀ ਕਣੀ ਲਾ ਕੇ। ੭ ਸੁੰਦਰ। ੮ ਵੱਡਾ। ੯ ਜਿੱਤ ਕੇ। ੧੦ ਮੰਤਰ। ੧੧ ਪੈਰਾਂ ਦੀ ਮਿੱਟੀ। ੧੨ ਸੰਤਾਂ ਦੀ ਧੂੜੀ ਦੀ ਬਰਾਬਰੀ ਨਹੀਂ ਕਰ ਸਕਦੀ। ੧੩ ਮਿੱਠਾ।

## ਪਉੜੀ ੧੭

(ਜੀਵਨ ਮੁਕਤਿ ਦੀ ਕਰਨੀ)

ਗੁਰ ਸਿਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ[੧]।
ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।
ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ[੨]।
ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ[੩]।
ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ[੪] ਝੋਲਾ[੫]।
ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।
ਜੀਵਣਿ ਮੁਕਤਿ ਸਚਾਵਾ ਚੋਲਾ[੬] ॥ ੧੭ ॥

## ਪਉੜੀ ੧੮

(ਵਾਲ ਦਾ ਦ੍ਰਿਸ਼ਟਾਂਤ)

ਸਿਰਿ ਵਿਚਿ ਨਿਕੇ ਵਾਲ ਹੋਇ ਸਾਧੂ ਚਰਣ ਚਵਰ ਕਰਿ ਢਾਲੈ।
ਗੁਰ ਸਰ ਤੀਰਥ ਨਾਇ ਕੈ ਅੰਝੂ ਭਰਿ ਭਰਿ ਪੈਰਿ ਪਖਾਲੈ[੭]।
ਕਾਲੀ ਹੂੰ ਧਉਲੇ ਕਰੇ ਚਲਣਾ ਜਾਣਿ ਨੀਸਾਣੁ[੮] ਸਮ੍ਹਾਲੈ।
ਪੈਰੀ ਪੈ ਪਾ ਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ।
ਕਾਗ ਕੁਮੰਤਹੁੰ[੯] ਪਰਮ ਹੰਸੁ ਉਜਲ ਮੋਤੀ ਖਾਇ ਖਵਾਲੈ।
ਵਾਲਹੁ ਨਿਕੀ ਆਖੀਐ ਗੁਰ ਸਿਖੀ ਸੁਣਿ ਗੁਰਸਿਖ ਪਾਲੈ।
ਗੁਰਸਿਖੁ ਲੰਘੈ ਪਿਰਮ ਪਿਆਲੈ ॥ ੧੮ ॥

## ਪਉੜੀ ੧੯

(ਗੁਲਰ ਦਾ ਦ੍ਰਿਸ਼ਟਾਂਤ)

ਗੁਲਰ[੧੦] ਅੰਦਰਿ ਭੁਣਹਣਾ[੧੧] ਗੁਲਰ ਨੋਂ ਬ੍ਰਹਮੰਡੁ ਵਖਾਣੈ।
ਗੁਲਰ ਲਗਣਿ ਲਖ ਫਲ ਇਕ ਦੂ ਲਖ ਅਲਖ ਨ ਜਾਣੈ।

---

੧ ਸਿੱਧਾ ਸਾਦਾ। ੨ ਅੰਨ੍ਹਾ ਕਾਣਾ। ੩ ਪੀਂਦਾ ਹੈ। ੪ ਚਰਨਾਂ ਦਾ ਪਾਣੀ। ੫ ਲੀਤਾ, ਲਿਆ। ੬ ਪਹਿਰਾਵਾ। ੭ ਧੋਂਦਾ ਹੈ। ੮ ਚਿੰਨ੍ਹ, ਨਿਸ਼ਾਨ। ੯ ਖੋਟਾ ਵਜ਼ੀਰ। ੧੦ ਇਕ ਫਲ ਦਾ ਨਾਂ। ੧੧ ਮੱਛਰ, ਕੀੜਾ।

ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਬਬਾਣੈ
ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ[੧] ਵਿਚਿ ਆਣੈ
ਮਿਹਰਿ ਕਰੇ ਜੇ ਮਿਹਰਿਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ
ਪੈਰੀ ਪੈ ਪਾ ਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ
ਹਉਮੈ ਜਾਇ ਤ ਜਾਇ ਸਿਞਾਣੈ[੨] ॥ ੧੯ ॥

## ਪਉੜੀ ੨੦

(ਦੂਜ ਦੇ ਚੰਦ ਤੋਂ ਉਪਦੇਸ਼)

ਦੁਇ ਦਿਹਿ ਚੰਦੁ ਅਲੋਪੁ ਹੋਇ ਤੀਐ ਦਿਹ ਚੜ੍ਹਦਾ ਹੋਇ ਨਿਕਾ
ਉਠਿ ਉਠਿ ਜਗਤੁ ਜੁਹਾਰਦਾ[੩] ਗਗਨ ਮਹੇਸੁਰ[੪] ਮਸਤਕਿ ਟਿਕਾ
ਸੋਲਹ ਕਲਾ ਸੰਘਾਰੀਐ[੫] ਸਫਲੁ ਜਨਮੁ ਸੋਹੈ ਕਲਿ ਇਕਾ
ਅੰਮ੍ਰਿਤ ਕਿਰਣਿ ਸੁਹਾਵਣੀ ਨਿਝਰੁ[੬] ਝਰੈ ਸਿੰਜੈ ਸਹਸਿਕਾ[੭]
ਸੀਤਲੁ ਸਾਂਤਿ ਸੰਤੋਖੁ ਦੇ ਸਹਜ ਸੰਜੋਗੀ ਰਤਨ ਅਮਿਕਾ[੮]
ਕਰੈ ਅਨੇਰਹੁ ਚਾਨਣਾ ਡੋਰ ਚਕੋਰ ਧਿਆਨੁ ਧਰਿ ਛਿਕਾ[੯]
ਆਪੁ ਗਵਾਇ ਅਮੋਲ ਮਣਿਕਾ ॥ ੨੦ ॥

## ਪਉੜੀ ੨੧

ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ
ਭਗਤਿ ਵਛਲੁ[੧੦] ਹੋਇ ਭੇਟਿਆ ਮਾਣੁ ਨਿਮਾਣੇ ਆਪਿ ਦਿਵਾਇਆ
ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸੁ ਅਗਾਸਿ ਚੜ੍ਹਾਇਆ
ਚੰਦੁ ਸੂਰਜ ਤੇਤਿਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ
ਵੇਦ ਪੁਰਾਣ ਵਖਾਣਦੇ ਪਰਗਟੁ ਕਰਿ ਪਰਤਾਪੁ ਜਣਾਇਆ
ਅਬਿਗਤਿ ਗਤਿ[੧੧] ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਆਇਆ
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ ੨੧ ॥ ੪ ॥*

---

੧ ਰੋਮਾ। ੨ ਸਿਆਣਦਾ। ੩ ਮੱਥੇ ਟੇਕਦਾ। ੪ ਸ਼ਿਵ। ੫ ਗ੍ਰਹਿਣ ਲਗਦਾ, ਘਟ ਜਾਂਦਾ ਹੈ ੬ ਇਕ ਰਸ। ੭ ਸੈਂਕੜੇ ਬ੍ਰਿਛ। ੮ ਬੇਕੀਮਤਾ। ੯ ਖਿਚਣਾ। ੧੦ ਵਤਸਲ, ਪਿਆਰਾ। ੧੧ ਨ ਜਾਣੀ ਜਾਣ ਵਾਲੀ ਗਤੀ। *ਹੱਥ ਲਿਖਿਤ ਪ੍ਰਤੀਆਂ ਦੇ ਅਨੁਸਾਰ ਏਥੇ 'ਚਾਰਿ' ਪਾਠ ਹੈ।

# ਵਾਰ ੫

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

(ਗੁਰਮੁਖਾਂ ਦੇ ਲੱਛਣ)

ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ[੧] ।
ਗੁਰਮੁਖਿ ਪੰਥੁ ਸੁਹੇਲੜਾ[੨] ਬਾਰਹ ਪੰਥ ਨ ਖੇਚਲ ਖਚੈ[੩] ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ[੪] ਪਰਚੈ[੫] ।
ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ[੬] ।
ਗੁਰਮੁਖਿ ਨਿਹਚਲ ਮਤਿ ਹੈ ਦੂਜੈ ਭਾਇ ਲੁਭਾਇ ਨ ਪਚੈ[੭] ।
ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ[੮] ।
ਗੁਰਮੁਖਿ ਭਾਇ ਭਗਤਿ ਚਹਮਚੈ[੯] ॥ ੧ ॥

## ਪਉੜੀ ੨

(ਗੁਰਮੁਖਾਂ ਦੇ ਲੱਛਣ)

ਗੁਰਮੁਖਿ ਇਕੁ ਅਰਾਧਣਾ ਇਕੁ ਮਨ ਹੋਇ ਨ ਹੋਇ ਦੁਚਿਤਾ ।
ਗੁਰਮੁਖਿ ਆਪੁ ਗਵਾਇਆ ਜੀਵਨੁ ਮੁਕਤਿ ਨ ਤਾਮਸ[੧੦] ਪਿਤਾ[੧੧] ।
ਗੁਰ ਉਪਦੇਸੁ ਅਵੇਸੁ[੧੨] ਕਰਿ ਸਣੁ ਦੂਤਾ ਵਿਖੜਾ ਗੜੁ ਜਿਤਾ ।
ਪੈਰੀ ਪੈ ਪਾ ਖਾਕੁ ਹੋਇ ਪਾਹੁਨੜਾ[੧੩] ਜਗਿ ਹੋਇ ਅਥਿਤਾ[੧੪] ।
ਗੁਰਮੁਖਿ ਸੇਵਾ ਗੁਰ ਸਿਖਾ ਗੁਰਸਿਖ ਮਾ ਪਿਉ ਭਾਈ ਮਿਤਾ ।
ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ[੧੫] ।
ਛਡਿ ਕੁਫਕੜੁ ਕੂੜੁ ਕੁਧਿਤਾ[੧੬] ॥ ੨ ॥

---

੧ ਰਚਦਾ । ੨ ਸੌਖਾ । ੩ ਖਚਿਤ ਨਹੀਂ ਹੁੰਦਾ । ੪ ਪਾਨ । ੫ ਅਭੇਦ ਹੋਣਾ, ਪਰਚਣਾ । ੬ ਫਸਣਾ । ੭ ਸੜਦੇ । ੮ ਹਟਦੇ । ੯ ਖੁਸ਼ੀ ਵਿਚ ਮਸਤ ਹੁੰਦੇ ਹਨ । ੧੦ ਕ੍ਰੋਧ, ਗੁੱਸਾ । ੧੧ ਦਿਲ । ੧੨ ਪ੍ਰਵੇਸ਼ । ੧੩ ਪ੍ਰਾਹੁਣਾ । ੧੪ ਅਤਿਥਿ, ਪੂਜਨੀਕ । ੧੫ ਸੀਂਵਿਆ । ੧੬ ਕੁਬੁੱਧੀ, ਅਥਵਾ—ਮਾੜੀ ਧਤ (ਆਦਤ) ।

## ਪਉੜੀ ੩
(ਗੁਰਸਿੱਖ ਸਹਿਚਾਰੀਆਂ ਦਾ ਦ੍ਰਿਸ਼ਟਾਂਤ)

ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ।
ਛਿਅ ਦਰਸਨ ਛਿਅ ਸਾਸਤ੍ਰ ਗੁਰ ਗੁਰਮਤਿ ਖਟੁ ਕਰਮ ਕਰੰਦੇ।
ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ[੧] ਜੁੜੰਦੇ।
ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ[੨]।
ਅਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣਿ ਬੀਜੰਦੇ।
ਕਾਰੀਗਰਿ ਕਾਰੀਗਰਾ ਕਾਰਿਖਾਨੇ ਵਿਚਿ ਜਾਇ ਮਿਲੰਦੇ।
ਸਾਧਸੰਗਤਿ ਗੁਰਸਿਖ ਪੁਜੰਦੇ ॥ ੩ ॥

## ਪਉੜੀ ੪
(ਸਹਿਚਾਰੀਆਂ ਦਾ ਦ੍ਰਿਸ਼ਟਾਂਤ)

ਅਮਲੀ ਰਚਨਿ ਅਮਲੀਆ ਸੋਫੀ ਸੋਫੀ ਮੇਲੁ ਕਰੰਦੇ।
ਜੂਆਰੀ ਜੂਆਰੀਆ ਵੇਕਰਮੀ ਵੇਕਰਮ ਰਚੰਦੇ।
ਚੋਰਾ ਚੋਰਾ ਪਿਰਹੜੀ ਠਗ ਠਗ ਮਿਲਿ ਦੇਸ ਠਗੰਦੇ।
ਮਸਕਰਿਆ ਮਿਲਿ ਮਸਕਰੇ ਚੁਗਲਾ ਚੁਗਲ ਉਮਾਹਿ ਮਿਲੰਦੇ।
ਮਨਤਾਰੂ[੩] ਮਨਤਾਰੂਆਂ ਤਾਰੂ ਤਾਰੂ ਤਾਰ ਤਰੰਦੇ।
ਦੁਖਿਆਰੇ ਦੁਖਿਆਰਿਆਂ ਮਿਲਿ ਮਿਲਿ ਅਪਣੇ ਦੁਖ ਰੁਵੰਦੇ।
ਸਾਧਸੰਗਤਿ ਗੁਰਸਿਖੁ ਵਸੰਦੇ ॥ ੪ ॥

## ਪਉੜੀ ੫
(ਹੋਰ ਸ੍ਰਿਸ਼ਟੀ ਤੇ ਗੁਰਮੁਖਾਂ ਦਾ ਫ਼ਰਕ)

ਕੋਈ ਪੰਡਿਤੁ ਜੋਤਿਕੀ ਕੋ ਪਾਧਾ ਕੋ ਵੈਦੁ ਸਦਾਏ।
ਕੋਈ ਰਾਜਾ ਰਾਉ ਕੋ ਕੋ ਮਹਤਾ[੪] ਚਉਧਰੀ ਅਖਾਏ।
ਕੋਈ ਬਜਾਜੁ ਸਰਾਫੁ ਕੋ ਕੋ ਜਉਹਰੀ[੫] ਜੜਾਉ ਜੜਾਏ।

---

੧ ਨਮਸਕਾਰ। ੨ ਰਚੰਦੇ ਜਾਂ ਲਗਦੇ। ੩ ਅਨਤਾਰੂ। ੪ ਪ੍ਰਧਾਨ, ਮੁਖੀਆ। ੫ ਹੀਰਿਆਂ ਦਾ ਵਣਜ ਕਰਨ ਵਾਲਾ।

ਪਾਸਾਰੀ ਪਰਚੂਨੀਆ ਕੋਈ ਦਲਾਲੀ ਕਿਰਸਿ ਕਮਾਏ।
ਜਾਤਿ ਸਨਾਤ[੧] ਸਹੰਸ ਲਖ ਕਿਰਤਿ ਵਿਰਤਿ ਕਰਿ ਨਾਉ ਗਣਾਏ।
ਸਾਧਸੰਗਤਿ ਗੁਰਸਿਖ ਮਿਲਿ ਆਸਾ ਵਿਚਿ ਨਿਰਾਸੁ ਵਲਾਏ।
ਸਬਦੁ ਸੁਰਤਿ ਲਿਵ[੨] ਅਲਖੁ ਲਖਾਏ ॥ ੫ ॥

## ਪਉੜੀ ੬

(ਹੋਰ ਸ੍ਰਿਸ਼ਟੀ ਤੇ ਗੁਰਮੁਖਾਂ ਦਾ ਫਰਕ)

ਜਤੀ ਸਤੀ ਚਿਰੁ ਜੀਵਣੇ ਸਾਧਿਕ[੩] ਸਿਧ ਨਾਥ ਗੁਰ ਚੇਲੇ।
ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲ[੪] ਬਹੁ ਮੇਲੇ।
ਗਣ ਗੰਧਰਬ[੫] ਅਪਛਰਾ ਕਿੰਨਰ ਜਛ ਚਲਿਤ ਬਹੁ ਖੇਲੇ।
ਰਾਖਸ ਦਾਨੋਂ ਦੈਤ ਲਖ ਅੰਦਰਿ ਦੂਜਾ ਭਾਉ ਦੁਹੇਲੇ[੬]।
ਹਉਮੈ ਅੰਦਰਿ ਸਭ ਕੋ ਗੁਰਮੁਖਿ ਸਾਧਸੰਗਤਿ ਰਸ ਕੇਲੇ[੭]।
ਇਕ ਮਨ ਇਕੁ ਅਰਾਧਣਾ ਗੁਰਮਤਿ ਆਪੁ ਗਵਾਇ ਸੁਹੇਲੇ।
ਚਲਣੁ ਜਾਣਿ ਪਏ ਸਿਰਿ ਤੇਲੇ ॥ ੬ ॥

## ਪਉੜੀ ੭

(ਜਗਤ ਦੇ ਰੁਝੇਵੇਂ ਤੇ ਗੁਰ ਸ਼ਬਦ)

ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ।
ਰਿਧਿ ਸਿਧਿ ਨਿਧਿ[੮] ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ[੯]।
ਵੀਰਾਰਾਧਣ ਜੋਗਣੀ ਮੜ੍ਹੀ ਮਸਾਣ ਵਿਡਾਣ[੧੦] ਘਨੇਰੇ।
ਪੂਰਕ[੧੧] ਕੁੰਭਕ[੧੨] ਰੇਚਕਾ[੧੩] ਨਿਵਲੀ[੧੪] ਕਰਮ ਭੁਇਅੰਗਮ[੧੫] ਘੇਰੇ।
ਸਿਧਾਸਣ ਪਰਚੇ ਘਣੇ ਹਠ ਨਿਗ੍ਰਹ ਕਉਤਕ ਲਖ ਹੇਰੇ।
ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨ੍ਹੇਰੇ।

---

੧ ਨੀਚ ਜਾਤਿ। ੨ ਪ੍ਰੀਤੀ ਦੀ ਲਾਜ। ੩ ਸਾਧਨਾ ਕਰਨ ਵਾਲੇ। ੪ ਭੂਤ ਜਾਤੀ ਦੇ ਲੋਕ। ੫ ਸੁਰਗ ਦੇ ਰਾਗੀ। ੬ ਦੁਖੀ। ੭ ਆਨੰਦ ਮਾਣਦੇ। ੮ ਨੌਂ ਨਿਧੀਆਂ। ੯ ਬਹੁਤੇ। ੧੦ ਅਸਚਰਜ। ੧੧ ਸਵਾਸ ਚਾੜ੍ਹਨਾ। ੧੨ ਸਵਾਸ ਰੋਕਣਾ। ੧੩ ਸੁਆਸ ਉਤਾਰਨਾ। ੧੪ ਨੇਤੀ, ਧੋਤੀ ਆਦਿ ਕਰਮ। ੧੫ ਪੇਚਦਾਰ ਯੋਗਿਕ ਢੰਗ ਵਰਤ ਕੇ ਕੰਗਰੋੜ ਦੀ ਨਾੜੀ ਦੁਆਰਾ ਸਵਾਸ ਉਤਾਰੇ ਜਾਂਦੇ ਹਨ।

ਪੂਜਾ ਵਰਤ ਉਪਾਰਣੇ ਵਰ ਸਰਾਪ ਸਿਵ ਸਕਤਿ ਲਵੇਰੇ[੧]।
ਸਾਧਸੰਗਤਿ ਗੁਰ ਸਬਦ ਵਿਣੁ ਥਾਉ ਨ ਪਾਇਨਿ ਭਲੇ ਭਲੇਰੇ।
ਕੂੜ ਇਕ ਗੰਢੀ ਸਉ ਫੇਰੇ ॥ ੭ ॥

## ਪਉੜੀ ੮

(ਸਉਣ ਸ਼ਗਨ ਤੇ ਗੁਰਮੁਖਤਾ)

ਸਉਣ ਸਗੁਨ[੨] ਵੀਚਾਰਣੇ ਨਉ ਗ੍ਰਿਹ[੩] ਬਾਰਹ ਰਾਸਿ[੪] ਵੀਚਾਰਾ।
ਕਾਮਣ[੫] ਟੂਣੇ ਅਉਸੀਆ ਕਣਸੋਈ[੬] ਪਾਸਾਰ ਪਸਾਰਾ।
ਗਦਹੁ[੭] ਕੁਤੇ ਬਿਲੀਆ ਇਲ ਮਲਾਲੀ[੮] ਗਿਦੜ ਛਾਰਾ[੯]।
ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।
ਥਿਤਿ ਵਾਰ ਭਦ੍ਰਾ[੧੦] ਭਰਮ ਦਿਸਾਸੂਲ ਸਹਸਾ ਸੈਸਾਰਾ।
ਵਲਛਲ ਕਰਿ ਵਿਸਵਾਸ ਲਖ ਬਹੁ ਚੁਖੀ[੧੧] ਕਿਉ ਰਵੈ ਭਤਾਰਾ।
ਗੁਰਮੁਖਿ ਸੁਖ ਫਲੁ ਪਾਰ ਉਤਾਰਾ ॥ ੮ ॥

## ਪਉੜੀ ੯

(ਗੁਰਮੁਖ ਮਾਰਗ ਦੀ ਪਾਵਨਤਾ)

ਨਦੀਆ ਨਾਲੇ ਵਾਹੜੇ[੧੨] ਗੰਗਿ ਸੰਗਿ ਗੰਗੋਦਕ ਹੋਈ।
ਅਸਟ ਧਾਤੁ ਇਕ ਧਾਤੁ ਹੋਇ ਪਾਰਸ ਪਰਸੈ ਕੰਚਨੁ ਸੋਈ।
ਚੰਦਨ ਵਾਸੁ ਵਣਾਸਪਤਿ ਅਫਲ ਸਫਲ ਕਰ ਚੰਦਨੁ ਗੋਈ।
ਛਿਅ ਰੁਤਿ ਬਾਰਹ ਮਾਹ ਕਰਿ ਸੁਝੈ ਸੁਝ[੧੩] ਨ ਦੂਜਾ ਕੋਈ।
ਚਾਰਿ ਵਰਨਿ ਛਿਅ ਦਰਸਨਾ ਬਾਰਹ ਵਾਟ ਭਵੈ ਸਭੁ ਲੋਈ।
ਗੁਰਮੁਖਿ ਦਰਸਨੁ ਸਾਧਸੰਗੁ ਗੁਰਮੁਖਿ ਮਾਰਗਿ ਦੁਬਿਧਾ ਖੋਈ।
ਇਕ ਮਨਿ ਇਕੁ ਅਰਾਧਨਿ ਓਈ ॥ ੯ ॥

---

੧ ਲਗਦੇ ਹਨ। ੨ ਸਗਨ, ਅਪਸਗਨ। ੩ ਨਵਗ੍ਰਹਿ--ਚੰਦ, ਸੂਰਜ, ਸ਼ਨਿਚਰ, ਸ਼ੁੱਕਰ, ਬ੍ਰਿਹਸਪਤਿ, ਮੰਗਲ, ਬੁੱਧ, ਰਾਹੂ ਤੇ ਕੇਤੂ। ੪ ਬਾਰਾਂ ਰਾਸਾਂ--ਮੇਖ, ਬ੍ਰਿਖ,ਮਿਥੁਨ, ਕਰਕ, ਸਿੰਘ, ਕੰਨਿਆ, ਤੁਲਾ, ਬ੍ਰਿਸ਼ਚਕ, ਧਨ, ਮਕਰ, ਕੁੰਭ ਤੇ ਮੀਨ। ੫ ਇਸਤਰੀ। ੬ ਸੂੰਧਕ। ੭ ਖੋਤੇ। ੮ ਮੈਨਾ, ਸੋਨਚਿੜੀ। ੯ ਵਾ ਵਰੋਲਾ। ੧੦ ਇਕ ਗ੍ਰਹਿ। ੧੧ ਭਾਵ--ਵੇਸਵਾ। ੧੨ ਬਰਸਾਤੀ ਨਾਲੇ। ੧੩ ਸੂਰਜ।

## ਪਉੜੀ ੧੦
(ਕੁਲਾਧਰਮ ਤੇ ਗੁਰਮੁਖ ਮਾਰਗ)

ਨਾਨਕ ਦਾਦਕ ਸਾਹੁਰੈ ਵਿਰਤੀਸੁਰ[1] ਲਗਾਇਤ[2] ਹੋਏ।
ਜੰਮਣਿ ਭਦਣਿ[3] ਮੰਗਣੈ ਮਰਣੈ ਪਰਣੈ[4] ਕਰਦੇ ਢੋਏ।
ਰੀਤੀ[5] ਰੂੜੀ ਕੁਲ ਧਰਮ ਚਜੁ ਅਚਾਰ ਵੀਚਾਰ ਵਿਖੋਏ।
ਕਰਿ ਕਰਤੂਤਿ ਕੁਸੂਤ[6] ਵਿਚਿ ਪਾਇ ਦੁਲੀਚੇ ਗੈਣ ਚੰਦੋਏ।
ਜੋਧ ਜਠੇਰੇ ਮੰਨੀਅਨਿ ਸਤੀਆਂ ਸਉਤ[7] ਟੋਭੜੀ[8] ਟੋਏ।
ਸਾਧਸੰਗਤਿ ਗੁਰ ਸਬਦ ਵਿਣੁ ਮਰਿ ਮਰਿ ਜੰਮਨਿ [9]ਦਈ ਵਿਗੋਏ।
ਗੁਰਮੁਖਿ ਹੀਰੇ ਹਾਰਿ ਪਰੋਏ॥ ੧੦॥

## ਪਉੜੀ ੧੧
(ਸ਼ਾਹਜ਼ਾਦੇ ਰਾਜ ਕੰਵਰ)

ਲਸਕਰ ਅੰਦਰਿ ਲਾਡੁਲੇ ਪਾਤਿਸਾਹਾ ਜਾਏ ਸਾਹਜਾਦੇ[10]।
ਪਾਤਿਸਾਹ ਅਗੈ ਚੜਨਿ ਪਿਛੈ ਸਭ ਉਮਰਾਉ ਪਿਆਦੇ[11]।
ਬਣਿ ਬਣਿ ਆਵਣਿ ਤਾਇਫੇ[12] ਓਇ ਸਹਜਾਦੇ ਸਾਦ ਮੁਰਾਦੇ।
ਖਿਜਮਤਿਗਾਰ ਵਡੀਰੀਅਨਿ[13] ਦਰਗਹ ਹੋਨਿ ਖੁਆਰ ਕੁਵਾਦੇ[14]।
ਅੱਗੈ ਢੋਈ ਸੇ ਲਹਨਿ ਸੇਵਾ ਅੰਦਰਿ ਕਾਰ ਕੁਸਾਦੇ[15]।
ਪਾਤਿਸਾਹਾਂ ਪਤਿਸਾਹੁ ਸੋ ਗੁਰਮੁਖਿ ਵਰਤੈ ਗੁਰ ਪਰਸਾਦੇ।
ਸਾਹ ਸੁਹੇਲੇ ਆਦਿ ਜੁਗਾਦੇ॥ ੧੧॥

## ਪਉੜੀ ੧੨ (ਹੋਰ ਦ੍ਰਿਸ਼ਟਾਂਤ)

ਤਾਰੇ ਲਖ ਅਨ੍ਹੇਰ ਵਿਚਿ ਚੜ੍ਹਿਐ ਸੁਝਿ* ਨ ਸੁਝੈ ਕੋਈ।
ਸੀਹਿ[16] ਬੁਕੇ ਮਿਰਗਾਵਲੀ ਭੰਨੀ ਜਾਇ ਨ ਆਇ ਖੜੋਈ।

---

੧ ਯਜਮਾਨ। ੨ ਲਾਗੀ। ੩ ਸਿਰ ਮੁੰਡਨ। ੪ ਵਿਆਹ। ੫ ਰੀਤਾਂ, ਰਸਮਾਂ। ੬ ਜਨੇਊ। ੭ ਸੌਂਕਣ। ੮ ਛੋਟੀ ਛੱਪੜੀ। ੯ ਪਰਮਾਤਮਾ ਦੁਆਰਾ ਖੱਜਲ ਕੀਤੇ ਹੋਏ। ੧੦ ਪਾਤਸ਼ਾਹਾਂ ਦੇ ਲੜਕੇ। ੧੧ ਸਿਪਾਹੀ। ੧੨ ਮੁਜਰੇ। ੧੩ ਵਡਿਆਈ ਜਾਂਦੇ ਹਨ। ੧੪ ਉੱਤਰ ਦੇਣ ਵਾਲੇ। ੧੫ ਖੁੱਲ੍ਹੀ, ਚੰਗੀ। ੧੬ ਸ਼ੇਰ। *ਸੂਰਜ।

ਬਿਸੀਅਰ ਗਰੜੈ ਡਿਠਿਆ ਖੁਡੀ ਵੜਿਦੇ ਲਖ ਪਲੋਈ[1]
ਪੰਖੇਰੂ ਸਾਹਬਾਜ ਦੇਖਿ ਢੁਕਿ ਨ ਹੰਘਨਿ ਮਿਲੈ ਨ ਢੋਈ
ਚਾਰ ਵੀਚਾਰ ਸੰਸਾਰ ਵਿਚਿ ਸਾਧਸੰਗਤਿ ਮਿਲਿ ਦੁਰਮਤਿ ਖੋਈ
ਸਤਿਗੁਰ ਸਚਾ ਪਾਤਿਸਾਹੁ ਦੁਬਿਧਾ ਮਾਰਿ ਮਵਾਸਾ[2] ਗੋਈ
ਗੁਰਮੁਖਿ ਜਾਤਾ ਜਾਣੁ ਜਣੋਈ[3] ॥ ੧੨ ॥

## ਪਉੜੀ ੧੩

[ਗਾਡੀ ਰਾਹ ਗੁਰਮੁਖ ਮਾਰਗ]

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ
ਪੰਜਿ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ
ਸਬਦ ਸੁਰਤਿ ਲਿਵਿ* ਚਲਣਾ ਜਮੁ ਜਾਗਾਤੀ[4] ਨੇੜਿ ਨ ਆਇਆ
ਬੇਮੁਖਿ ਬਾਰਹ ਵਾਟ[5] ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ
ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ
ਜਿਉ ਜਲ ਅੰਦਰਿ ਕਮਲੁ ਹੈ ਮਾਇਆ ਵਿਚਿ ਉਦਾਸੁ ਰਹਾਇਆ
ਆਪੁ ਗਵਾਇ ਨ ਆਪੁ ਗਣਾਇਆ ॥ ੧੩ ॥

## ਪਉੜੀ ੧੪

[ਸਚਾ ਸੋਹਿਲਾ]

ਰਾਜਾ ਪਰਜਾ ਹੋਇ ਕੈ ਚਾਕਰ ਕੂਕਰ ਦੇਸਿ ਦੁਹਾਈ
ਜੰਮਦਿਆ ਰੁਣਿਝੁੰਝਣਾ[6] ਨਾਨਕ ਦਾਦਕ ਹੋਇ ਵਧਾਈ
ਵੀਵਾਹਾ ਨੋ ਸਿਠਣੀਆ ਦੁਹੀ ਵਲੀ ਦੁਇ ਤੂਰ ਵਜਾਈ
ਰੋਵਣੁ ਪਿਟਣੁ ਮੁਇਆ ਨੋ ਵੈਣੁ ਅਲਾਹਣਿ ਧੂਮ ਧੁਮਾਈ
ਸਾਧਸੰਗਤਿ ਸਚੁ ਸੋਹਿਲਾ ਗੁਰਮੁਖਿ ਸਾਧਸੰਗਤਿ ਲਿਵ ਲਾਈ
ਬੇਦ ਕਤੇਬਹੁ ਬਾਹਰਾ ਜੰਮਣਿ ਮਰਣਿ ਅਲਿਪਤੁ[7] ਰਹਾਈ
ਆਸਾ ਵਿਚਿ ਨਿਰਾਸੁ ਵਲਾਈ ॥ ੧੪ ॥

---

੧ ਨੱਸ ਕੇ। ੨ ਆਕੀ। ੩ ਜਣਾਉਂਦੇ। ੪ ਮਸੂਲੀਆ। ੫ ਜੋਗੀਆਂ ਦੇ ਬਾਰਾਂ ਪੰਥ। ੬ ਆਨੰਦ ਮੰਗਲਾਚਾਰ ਦੇ ਵਾਜੇ। ੭ ਨਿਰਲੇਪ, ਜਿਸ ਨੂੰ ਲੇਪ ਨ ਲੱਗੇ।

* ਹੱਥ ਲਿਖਿਤ ਨੰ: ੭੩੯ ਵਿਚ ਏਥੇ 'ਨਿਵਿ' ਪਾਠ ਹੈ।

## ਪਉੜੀ ੧੫

[ਗੁਰਮੁਖ ਮਨਮੁਖ]

ਗੁਰਮੁਖਿ ਪੰਥੁ ਸੁਹੇਲੜਾ[੧] ਮਨਮੁਖ ਬਾਰਹ ਵਾਟ ਫਿਰੰਦੇ।
ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ।
ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮਿ ਮਰੰਦੇ।
ਗੁਰਮੁਖਿ ਸੁਖ ਫਲੁ ਪਾਇਦੇ ਮਨਮੁਖਿ ਦੁਖ ਫਲੁ ਦੁਖ ਲਹੰਦੇ।
ਗੁਰਮੁਖਿ ਦਰਗਹ ਸੁਰਖਰੂ[੨] ਮਨਮੁਖਿ ਜਮ ਪੁਰਿ ਡੰਡੁ ਸਹੰਦੇ।
ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ।
ਬੰਦੀ ਅੰਦਰਿ ਵਿਰਲੇ ਬੰਦੇ ॥ ੧੫ ॥

## ਪਉੜੀ ੧੬

[ਸੁਹਾਗਣ ਦੇ ਰੂਪ ਵਿਚ ਗੁਰਸਿਖ]

ਪੇਵਕੜੈ ਘਰਿ ਲਾਡੁਲੀ ਮਾਊ ਪੀਊ ਖਰੀ ਪਿਆਰੀ।
ਵਿਚਿ ਭਿਰਾਵਾਂ ਭੈਣੜੀ ਨਾਨਕ ਦਾਦਕ ਸਪਰਵਾਰੀ।
ਲਖਾਂ ਖਰਚ ਵਿਆਹੀਐ ਗਹਣੇ ਦਾਜੁ ਸਾਜੁ ਅਤਿ ਭਾਰੀ।
ਸਾਹੁਰੜੈ ਘਰਿ ਮੰਨੀਐ ਸਣਖਤੀ[੩] ਪਰਵਾਰ ਸਧਾਰੀ।
ਸੁਖ ਮਾਣੈ ਪਿਰੁ ਸੇਜੜੀ ਛਤੀਹ ਭੋਜਨ ਸਦਾ ਸੀਗਾਰੀ।
ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ[੪] ਮੋਖ ਦੁਆਰੀ।
ਗੁਰਮੁਖਿ ਸੁਖ ਫਲ ਨਿਹਚਉ ਨਾਰੀ[੫] ॥ ੧੬ ॥

## ਪਉੜੀ ੧੭

[ਵੇਸ਼ਵਾ ਦੇ ਰੂਪ ਵਿਚ ਮਨਮੁਖ]

ਜਿਉ ਬਹੁ[੬] ਮਿਤੀ ਵੇਸੁਆ*ਸਭਿ ਕੁਲਖਣ ਪਾਪ ਕਮਾਵੈ।
ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ ਨੋ ਅਉਲੰਗੁ[੭] ਲਾਵੈ।
ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ।

---

੧ ਸੌਖਾ। ੨ ਮੁਖ ਉੱਜਲਾ। ੩ ਸਨੁਖਾ, ਨੂੰਹ, ਚੰਗੇ ਨਛਤ੍ਰਾਂ ਵਾਲੀ। ੪ ਅਰਧੰਗੀ
੫ ਪਤਿਬ੍ਰਤਾ ਇਸਤ੍ਰੀ। ੬ ਬਹੁ ਮਿੱਤਰਾਂ ਵਾਲੀ। ੭ ਕਲੰਕ, ਦਾਗ।
*ਹੱਥ ਲਿਖਿਤ ਨੰ: ੭੩੯੮ ਦੇ ਅਨੁਸਾਰ ਏਥੇ 'ਵੇਸਿਆ' ਪਾਠ ਹੈ।

ਘੰਡਾ ਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ।
ਦੁਹੀ ਸਰਾਈ ਜਰਦਰੂ[੧] ਪਥਰ ਬੇੜੀ ਪੂਰ ਡੁਬਾਵੈ।
ਮਨਮੁਖ ਮਨੁ ਅਠ ਖੰਡ ਹੋਇ ਦੁਸਟਾ ਸੰਗਤਿ ਭਰਮਿ ਭੁਲਾਵੈ।
ਵੇਸੁਆ ਪੁਤੁ ਨਿਨਾਉ ਸਦਾਵੈ ॥ ੧੭ ॥

## ਪਉੜੀ ੧੮

(ਬਾਲਕ, ਜਵਾਨ, ਬਿਰਧ ਅਵਸਥਾ)

ਸੁਧਿ[੨] ਨ ਹੋਵੈ ਬਾਲ ਬੁਧਿ ਬਾਲਕ ਲੀਲਾ ਵਿਚਿ ਵਿਹਾਵੈ।
ਭਰ ਜੋਬਨਿ ਭਰਮਾਈਐ ਪਰ ਤਨ ਧਨ ਪਰ ਨਿੰਦ ਲੁਭਾਵੈ।
ਬਿਰਧਿ ਹੋਆ ਜੰਜਾਲ ਵਿਚਿ ਮਹਾ ਜਾਲੁ ਪਰਵਾਰੁ ਫਹਾਵੈ।
ਬਲ ਹੀਣਾ ਮਤਿ ਹੀਣੁ ਹੋਇ ਨਾਉ ਬਹਤਰਿਆ ਬਰੜਾਵੈ[੩]।
ਅੰਨ੍ਹਾ ਬੋਲਾ ਪਿੰਗਲਾ ਤਨੁ ਥਕਾ ਮਨੁ ਦਹ ਦਿਸੁ ਧਾਵੈ।
ਸਾਧਸੰਗਤਿ ਗੁਰ ਸਬਦ ਵਿਣੁ ਲਖ ਚਉਰਾਸੀਹ ਜੂਨਿ ਭਵਾਵੈ।
ਅਉਸਰੁ[੪] ਚੁਕਾ ਹਥਿ ਨ ਆਵੈ ॥ ੧੮ ॥

## ਪਉੜੀ ੧੯

(ਹੰਸ, ਬਗੁਲਾ, ਗੁਰਮੁਖ, ਮਨਮੁਖ)

ਹੰਸੁ ਨ ਛੱਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ।
ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ।
ਵਗ ਨ ਹੋਵਨਿ ਕੁਤੀਆਂ ਗਾਈਂ ਗੋਰਸੁ[੫] ਵੰਸੁ ਵਧਾਵੈ।
ਸਫਲ ਬਿਰਖ ਨਿਹਚਲ ਮਤੀ[੬] ਨਿਹਫਲ ਮਾਣਸ ਦਹ ਦਿਸਿ ਧਾਵੈ।
ਅਗਿ ਤਤੀ ਜਲੁ ਸੀਅਲਾ[੭] ਸਿਰੁ ਉਚਾ ਨੀਵਾਂ ਦਿਖਲਾਵੈ।
ਗੁਰਮੁਖਿ ਆਪੁ ਗਵਾਇਆ ਮਨਮੁਖੁ ਮੂਰਖਿ ਆਪੁ ਗਣਾਵੈ।
ਦੂਜਾ ਭਾਉ ਕੁਦਾਉ[੮] ਹਰਾਵੈ ॥ ੧੯ ॥

---

੧ ਪੀਲਾ ਮੁਖ [ਮੂੰਹ ਕਾਲਾ] । ੨ ਸੁਰਤ, ਭਾਵ ਗਿਆਨ। ੩ ਨੀਂਦ ਵਿੱਚ ਬਕਣਾ। ੪ ਸਮਾਂ, ਵੇਲਾ। ੫ ਦੁੱਧ। ੬ ਸਥਿਰ ਮਤਿ ਵਾਲਾ। ੭ ਠੰਡਾ। ੮ ਖੋਟਾ ਦਾਉ।

## ਪਉੜੀ ੨੦

(ਪੰਜ ਜੰਤੂਆਂ ਦੁਆਰਾ ਮਨਮੁਖ)

ਗਜ[੧] ਮ੍ਰਿਗ ਮੀਨ[੨] ਪਤੰਗ ਅਲਿ[੩] ਇਕਤੁ ਇਕਤੁ ਰੋਗਿ ਪਚੰਦੇ*।
ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ†।
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ।
ਮਨਮੁਖ ਦੂਜੈ ਭਾਇ ਲਗਿ ਭੰਭਲਭੂਸੇ[੪] ਖਾਇ ਭਵੰਦੇ।
ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹੁ ਚਲੰਦੇ।
ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ।
ਲੈ ਲਾਹਾ ਨਿਜਿ ਘਰਿ ਨਿਬਹੰਦੇ ॥ ੨੦ ॥

## ਪਉੜੀ ੨੧

(ਸਤਿਗੁਰ ਸੱਚਾ ਪਾਤਸ਼ਾਹ)

ਬੇੜੀ ਚਾੜਿ ਲੰਘਾਇਦਾ ਬਾਹਲੇ ਪੂਰ ਮਾਣਸ ਮੋਹਾਣਾ[੫]।
ਆਗੂ ਇਕੁ ਨਿਬਾਹਿਦਾ ਲਸਕਰ ਸੰਗ ਸਾਹ ਸੁਲਤਾਣਾ।
ਫਿਰੈ ਮਹਲੈ ਪਾਹਰੂ[੬] ਹੋਇ ਨਿਚਿੰਦ ਸਵਨਿ ਪਰਧਾਨਾ।
ਲਾੜਾ ਇਕੁ ਵੀਵਾਹੀਐ ਬਾਹਲੇ ਜਾਞੀਂ ਕਰਿ ਮਿਹਮਾਣਾ।
ਪਾਤਿਸਾਹੁ ਇਕੁ ਮੁਲਕ ਵਿਚਿ ਹੋਰੁ ਪ੍ਰਜਾ ਹਿੰਦੂ ਮੁਸਲਮਾਣਾ।
ਸਤਿਗੁਰੁ ਸਚਾ ਪਾਤਿਸਾਹੁ ਸਾਧਸੰਗਤਿ ਗੁਰੁ ਸਬਦੁ ਨੀਸਾਣਾ[੭]।
ਸਤਿਗੁਰ ਪਰਣੈ ਤਿਨ ਕੁਰਬਾਣਾ ॥ ੨੧ ॥ ੫ ॥‡



---

੧ ਹਾਥੀ। ੨ ਮੱਛੀ। ੩ ਭੌਰਾ। ੪ ਭਟਕਣਾ। ੫ ਮਲਾਹ। ੬ ਚੌਕੀਦਾਰ। ੭ ਪਰਵਾਨਾ। *ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
†ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥ [ਆਸਾ ਰਵਿਦਾਸ ਜੀ]
‡ਇਥੇ 'ਪੰਜਿ' ਪਾਠ ਵੀ ਹੈ।

# ਵਾਰ ੬

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ ਵਸਤੂ ਨਿਰਦੇਸ਼]

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਥਾਟੁ[1] ਬਣਾਇਆ।
ਪੂਰੇ ਪੂਰਾ ਸਾਧਸੰਗੁ ਪੂਰੇ ਪੂਰਾ ਮੰਤ੍ਰ ਦ੍ਰਿੜਾਇਆ।
ਪੂਰੇ ਪੂਰਾ ਪਿਰਮ[2] ਰਸੁ ਪੂਰਾ ਗੁਰਮੁਖਿ ਪੰਥੁ ਚਲਾਇਆ।
ਪੂਰੇ ਪੂਰਾ ਦਰਸਣੋ[3] ਪੂਰੇ ਪੂਰਾ ਸਬਦੁ ਸੁਣਾਇਆ।
ਪੂਰੇ ਪੂਰਾ ਬੈਹਣਾ[4] ਪੂਰੇ ਪੂਰਾ ਤਖਤੁ ਰਚਾਇਆ।
ਸਾਧਸੰਗਤਿ ਸਚੁ ਖੰਡੁ ਹੈ ਭਗਤਿ ਵਛਲੁ[5] ਹੋਇ ਵਸਗਤਿ ਆਇਆ।
ਸਚੁ ਰੂਪੁ ਸਚੁ ਨਾਉ ਗੁਰ ਗਿਆਨੁ ਧਿਆਨੁ ਸਿਖਾ ਸਮਝਾਇਆ।
ਗੁਰ ਚੇਲੇ ਪਰਚਾ[6] ਪਰਚਾਇਆ ॥ ੧ ॥

## ਪਉੜੀ ੨

[ਉਹ ਹੀ]

ਕਰਣ ਕਾਰਣ ਸਮਰਥੁ ਹੈ ਸਾਧਸੰਗਤਿ ਦਾ ਕਰੈ ਕਰਾਇਆ।
ਭਰੈ ਭੰਡਾਰ ਦਾਤਾਰੁ ਹੈ ਸਾਧਸੰਗਤਿ ਦਾ ਦੇਇ ਦਿਵਾਇਆ।
ਪਾਰਬ੍ਰਹਮ ਗੁਰ ਰੂਪੁ ਹੋਇ ਸਾਧਸੰਗਤਿ ਗੁਰ ਸਬਦਿ ਸਮਾਇਆ।
ਜਗ ਭੋਗ ਜੋਗ ਧਿਆਨੁ ਕਰਿ ਪੂਜਾ ਪਰੈ ਨ ਦਰਸਨੁ ਪਾਇਆ।
ਸਾਧਸੰਗਤਿ ਪਿਉ ਪੁਤੁ ਹੋਇ ਦਿਤਾ ਖਾਇ ਪੈਨ੍ਹੈ ਪੈਨ੍ਹਾਇਆ।
ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ।
ਮਾਇਆ ਵਿਚਿ ਉਦਾਸੁ ਰਖਾਇਆ ॥ ੨ ॥

---

੧ ਸਜਾਵਟ। ੨ ਪ੍ਰੇਮ ਰਸ। ੩ ਮਤ। ੪ ਆਸਣ। ੫ ਭਗਤਾਂ ਨੂੰ ਵਤਸਲ ਭਾਵ ਨਾਲ ਪਿਆਰ ਕਰਨ ਵਾਲਾ। ੬ ਪਰਿਚਯ, ਜਾਣ-ਪਛਾਣ, ਗਿਆਨ।

## ਪਉੜੀ ੩

[ਗੁਰਮੁਖਾਂ ਦੀ ਨਿੱਤ ਕ੍ਰਿਯਾ]

ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ।
ਸਹਜਿਸਮਾਧਿ[1] ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ।
ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ।
ਸਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ*ਸੁਣੰਦੇ।
ਭਾਇ ਭਗਤਿ[2] ਭੈ ਵਰਤਿਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ।
ਸੰਝੈ[3] ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ।
ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ।
ਗੁਰਮੁਖਿ ਸੁਖ ਫਲੁ ਪਿਰਮ[4] ਚਖੰਦੇ ॥ ੩ ॥

## ਪਉੜੀ ੪

[ਸਾਧ ਸੰਗਤਿ—ਸਚਖੰਡ]

ਇਕ ਕਵਾਉ[5] ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ।
ਪਉਣ ਪਾਣੀ ਬੈਸੰਤਰੋ ਧਰਤਿ ਅਗਾਸੁ ਧਰੇ[6] ਨਿਰਧਾਰਾ।
ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਅਕਾਰਾ।
ਪਾਰਬ੍ਰਹਮੁ ਪੂਰਨ ਬ੍ਰਹਮੁ ਅਗਮ ਅਗੋਚਰੁ ਅਲਖ ਅਪਾਰਾ।
ਪਿਰਮ ਪਿਆਲੈ ਵਸਿ ਹੋਇ ਭਗਤਿ ਵਛਲ ਹੋਇ ਸਿਰਜਣਹਾਰਾ।
ਬੀਉ ਬੀਜਿ ਅਤਿ ਸੂਖਮੋ ਤਿਦੂੰ ਹੋਇ ਵਡ ਬਿਰਖ ਵਿਥਾਰਾ।
ਫਲ ਵਿਚਿ ਬੀਉ ਸਮਾਇ ਕੈ ਇਕ ਦੂੰ ਬੀਅਹੁ ਲਖ ਹਜਾਰਾ।
ਗੁਰਮੁਖਿ ਸੁਖ ਫਲ ਪਿਰਮ ਰਸੁ ਗੁਰਸਿਖਾਂ ਸਤਿਗੁਰੂ ਪਿਆਰਾ।
ਸਾਧਸੰਗਤਿ ਸਚੁ ਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ।
ਭਾਇ ਭਗਤਿ ਗੁਰਮੁਖਿ ਨਿਸਤਾਰਾ ॥ ੪ ॥

---

੧ ਸ਼ਾਂਤ ਰੂਪ ਸਮਾਧੀ। ੨ ਭਾਵ ਭਰੀ (ਪ੍ਰੇਮਾ) ਭਗਤੀ। ੩ ਸ਼ਾਮ। ੪ ਪ੍ਰੇਮ। ੫ ਵਾਕ। ੬ ਅਕਾਸ਼ ਨੂੰ ਕੇਵਲ ਆਪਣੇ ਹੁਕਮ ਦੇ ਆਸਰੇ ਵਿਚ ਰਖਿਆ। * ਏਥੇ 'ਗਾਵਿ' ਪਾਠ ਵੀ ਹੈ।

## ਪਉੜੀ ੫

(ਜਪੁ ਜੀ ਦੇ ੩੮ਵੇਂ ਸਲੋਕ 'ਪਵਣ ਗੁਰੂ ਪਾਣੀ ਪਿਤਾ...' ਦਾ ਅਰਥ)

ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ।
ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥਿ ਨਿਵਾਣਿ[1] ਚਲਾਇਆ।
ਧਰਤੀ ਮਾਤ ਮਹਤੁ ਕਰਿ ਓਤਿ ਪੋਤਿ[2] ਸੰਜੋਗੁ ਬਣਾਇਆ।
ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ[3] ਜਗਤ੍ਰ ਖਿਲਾਇਆ।
ਗੁਰਮੁਖਿ ਜਨਮੁ ਸਕਾਰਥਾ[4] ਸਾਧਸੰਗਤਿ ਵਸਿ ਆਪੁ ਗਵਾਇਆ।
ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ।
ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦੁ[5] ਪਾਇਆ।
ਧੀਰਜੁ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ।
ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤੁ ਵਰਤਾਇਆ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ ੫ ॥

## ਪਉੜੀ ੬

[ਨਿਰਲੇਪਤਾ ਪੁਰ ਦ੍ਰਿਸ਼ਟਿ]

ਪਰ ਘਰ ਜਾਇ ਪਰਾਹੁਣਾ ਆਸਾ ਵਿਚਿ ਨਿਰਾਸੁ ਵਲਾਏ[6]।
ਪਾਣੀ ਅੰਦਰਿ ਕਵਲ ਜਿਉ ਸੂਰਜ ਧਿਆਨੁ ਅਲਿਪਤੁ[7] ਰਹਾਏ।
ਸਬਦ ਸੁਰਤਿ ਸਤਿਸੰਗਿ ਮਿਲਿ ਗੁਰ ਚੇਲੇ ਦੀ ਸੰਧਿ[8] ਮਿਲਾਏ।
ਚਾਰਿ ਵਰਨ ਗੁਰਸਿਖ ਹੋਇ ਸਾਧਸੰਗਤਿ ਸਚ ਖੰਡ ਵਸਾਏ।
ਆਪੁ ਗਵਾਇ ਤੰਬੋਲ ਰਸੁ ਖਾਇ ਚਬਾਇ ਸੁ ਰੰਗ ਚੜ੍ਹਾਏ।
ਛਿਅ ਦਰਸਨ ਤਰਸਨ ਖੜੇ[9] ਬਾਰਹ ਪੰਥਿ ਗਿਰੰਥ ਸੁਣਾਏ।
ਛਿਅ ਰੁਤਿ ਬਾਰਹ ਮਾਸ ਕਰਿ ਇਕੁ ਇਕੁ ਸੂਰਜੁ ਚੰਦੁ ਦਿਖਾਏ।
ਬਾਰਹ ਸੋਲਹ ਮੇਲਿ ਕੈ ਸਸੀਅਰ[10] ਅੰਦਰਿ ਸੂਰ ਸਮਾਏ।

---

੧ ਨੀਵੇਂ ਪਾਸੇ ਵਲ। ੨ ਤਾਣਾ-ਪੇਟਾ । ੩ ਬਾਲਕ ਸੁਭਾਉ । ੪ ਸਫਲ। ੫ ਮੁਕਤੀ। ੬ ਬਤੀਤ ਕਰਦਾ ਹੈ। ੭ ਅਲੇਪ ਰਹਿੰਦਾ ਹੈ। ੮ ਮਿਲਾਉਂਦਾ ਹੈ। ੯ ਭਾਵ ਜੋਗੀਆਂ ਦੇ ਬਾਰਾਂ ਪੰਥ। ੧੦ ਚੰਦਰਮਾ।

ਸਿਵ[1] ਸਕਤੀ[2] ਨੋ ਲੰਘਿ ਕੈ ਗੁਰਮੁਖਿ ਇਕੁ ਮਨੁ ਇਕੁ ਧਿਆਏ।
ਪੈਰੀ ਪੈ ਜਗੁ ਪੈਰੀ ਪਾਏ ॥ ੬ ॥

## ਪਉੜੀ ੭

[ਗੁਰਮੁਖ-ਰਹਿਣੀ]

ਗੁਰ ਉਪਦੇਸ ਅਦੇਸੁ[3] ਕਰਿ ਪੈਰੀ ਪੈ ਰਹਰਾਸਿ[4] ਕਰੰਦੇ।
ਚਰਣ ਸਰਣਿ ਮਸਤਕੁ ਧਰਨਿ ਚਰਨ ਰੇਣੁ ਮੁਖਿ ਤਿਲਕ ਸੁਹੰਦੇ।
ਭਰਮ ਕਰਮ ਦਾ ਲੇਖੁ ਮੇਟਿ ਲੇਖੁ ਅਲੇਖ ਵਿਸੇਖ[5] ਬਣੰਦੇ।
ਜਗਮਗ ਜੋਤਿ ਉਦੋਤੁ[6] ਕਰਿ ਸੂਰਜ ਚੰਦ ਨ ਲਖ ਪੁਜੰਦੇ।
ਹਉਮੈ ਗਰਬੁ ਨਿਵਾਰਿ ਕੈ ਸਾਧਸੰਗਤਿ ਸਰ ਮੇਲਿ ਮਿਲੰਦੇ।
ਸਾਧਸੰਗਤਿ ਪੂਰਨ ਬ੍ਰਹਮੁ ਚਰਣ ਕਵਲ ਪੂਜਾ ਪਰਚੰਦੇ[7]।
ਸੁਖ ਸੰਪਟਿ ਹੋਇ ਭਵਰ ਵਸੰਦੇ ॥ ੭ ॥

## ਪਉੜੀ ੮

[ਗਿਆਨੀ ਦੇ ਲੱਛਣ]

ਗੁਰ ਦਰਸਨੁ ਪਰਸਣੁ ਸਫਲੁ ਛਿਅ ਦਰਸਨੁ ਇਕ ਦਰਸਨੁ ਜਾਣੈ।
ਦਿਬ[8] ਦਿਸਟਿ ਪਰਗਾਸੁ ਕਰਿ ਲੋਕ ਵੇਦ ਗੁਰ ਗਿਆਨੁ ਪਛਾਣੈ।
ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ।
ਪਰ ਧਨੁ ਸੂਅਰ ਗਾਇ ਜਿਉ ਮਕਰੂਹ[9] ਹਿੰਦੂ ਮੁਸਲਮਾਣੈ।
ਘਰ ਬਾਰੀ ਗੁਰ ਸਿਖੁ ਹੋਇ ਸਿਖਾ[10] ਸੂਤ੍ਰ[11] ਮਲ ਮੂਤ੍ਰ ਵਿਡਾਣੈ[12]।
ਪਾਰਬ੍ਰਹਮੁ ਪੂਰਨ ਬ੍ਰਹਮੁ ਗਿਆਨੁ ਧਿਆਨੁ ਗੁਰਸਿਖ ਸਿਵਾਣੈ।
ਸਾਧਸੰਗਤਿ ਮਿਲਿ ਪਤਿ ਪਰਵਾਣੈ ॥ ੮ ॥

---

੧ ਕਲਿਆਣ ਰੂਪ ਬ੍ਰਹਮ। ੨ ਮਾਇਆ। ੩ ਆਦੇਸ਼, ਆਗਿਆ, ਹੁਕਮ।
੪ ਰਹੁਰੀਤੀ ਗੁਰਮਰਯਾਦਾ। ੫ ਵਿਸ਼ੇਸ਼। ੬ ਉਦੇ, ਪ੍ਰਗਟ। ੭ ਪਰਚਦੇ ਹਨ।
੮ ਗਿਆਨ ਰੂਪ ਦੈਵੀ ਦ੍ਰਿਸ਼ਟੀ। ੯ ਨਿੰਦਿਤ (ਅਖਾਜ)। ੧੦ ਬੋਦੀ। ੧੧ ਜਨੇਊ।
੧੨ ਵਿਡੰਬਨਾ ਵਾਲਾ ਜਾਣੇ।

## ਪਉੜੀ ੯

[ਈਸ਼੍ਵਰੀਯ ਸ਼ਕਤੀ]

ਗਾਈ ਬਾਹਲੇ ਰੰਗ ਜਿਉ ਖੜੁ[1] ਚਰਿ ਦੁਧੁ ਦੇਨਿ ਇਕ ਰੰਗੀ
ਬਾਹਲੇ ਬਿਰਖ ਵਣਾਸਪਤਿ ਅਗਨੀ ਅੰਦਰਿ ਹੈ ਬਹੁ ਰੰਗੀ
ਰਤਨਾ ਵੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਸੰਗੀ
ਹੀਰੇ ਹੀਰਾ ਬੇਧਿਆ ਰਤਨ ਮਾਲ ਸਤਿਸੰਗਤਿ ਚੰਗੀ
ਅੰਮ੍ਰਿਤੁ ਨਦਰਿ ਨਿਹਾਲਿਓਨੁ ਹੋਇ ਨਿਹਾਲੁ ਨ ਹੋਰ ਸੁ ਮੰਗੀ
ਦਿਬ ਦੇਹ[2] ਦਿਬ ਦਿਸਟਿ ਹੋਇ ਪੂਰਨ ਬ੍ਰਹਮ ਜੋਤਿ ਅੰਗ ਅੰਗੀ
ਸਾਧਸੰਗਤਿ ਸਤਿਗੁਰ ਸਹਲੰਗੀ[3] ॥ ੯ ॥

## ਪਉੜੀ ੧੦

[ਗੁਰਮੁਖ-ਧਾਰਨਾ]

ਸਬਦ ਸੁਰਤਿ ਲਿਵ ਸਾਧਸੰਗਿ ਪੰਚ ਸਬਦ[4] ਇਕ ਸਬਦ ਮਿਲਾਏ
ਰਾਗ ਨਾਦ ਲਖ ਸਬਦ[5] ਲਖਿ ਭਾਖਿਆ ਭਾਉ ਸੁਭਾਉ ਅਲਾਏ[6]
ਗੁਰਮੁਖਿ ਬ੍ਰਹਮ ਧਿਆਨੁ ਧੁਨਿ ਜਾਣੈ ਜੰਤ੍ਰੀ[7] ਜੰਤ੍ਰ[8] ਵਜਾਏ
ਅਕਥ ਕਥਾ ਵੀਚਾਰਿ ਕੈ ਉਸਤਤਿ ਨਿੰਦਾ ਵਰਜਿ ਰਹਾਏ
ਗੁਰ ਉਪਦੇਸੁ ਅਵੇਸੁ ਕਰਿ ਮਿਠਾ ਬੋਲਣੁ ਮਨ ਪਰਚਾਏ
ਜਾਇ ਮਿਲਨਿ ਗੁੜ ਕੀੜਿਆਂ ਰਖੈ ਰਖਣਹਾਰੁ ਲੁਕਾਏ
ਗੰਨਾ ਹੋਇ ਕੋਲ੍ਹੂ ਪੀੜਾਏ ॥ ੧੦ ॥

## ਪਉੜੀ ੧੧

[ਗੁਰਮੁਖ-ਧਾਰਨਾ]

ਚਰਣ ਕਮਲ ਮਕਰੰਦੁ[9] ਰਸਿ ਹੋਇ ਭਵਰੁ ਲੈ ਵਾਸੁ ਲੁਭਾਵੈ
ਇੜਾ ਪਿੰਗੁਲਾ ਸੁਖਮਨਾ[10] ਲੰਘਿ ਤ੍ਰਿਬੇਣੀ ਨਿਜ ਘਰਿ ਆਵੈ

---

੧ ਘਾਹ । ੨ ਉੱਤਮ ਦੇਹੀ । ੩ ਸਾਥੀ, ਸੰਬੰਧੀ । ੪ ਪੰਜ ਸ਼ਬਦ-ਤੰਤ, ਬ੍ਰਿਤ, ਘਨ, ਨਾਦ ਤੇ ਸੁਖਿਰ । ੫ ਏਥੇ 'ਸੰਬਾਦ' ਪਾਠ ਵੀ ਹੈ । ੬ ਅਲਾਪਦੇ ਹਨ । ੭ ਵਜਾਉਣ ਵਾਲਾ । ੮ ਵਾਜਾ । ੯ ਧੂੜੀ । ੧੦ ਤਿੰਨ ਨਾੜੀਆਂ ।

ਸਾਹਿ ਸਾਹਿ ਮਨੁ ਪਵਣ ਲਿਵ ਸੋਹੰ ਹੰਸਾ ਜਪੈ ਜਪਾਵੈ।
ਅਚਰਜ ਰੂਪ ਅਨੂਪ ਲਿਵ ਗੰਧ ਸੁਗੰਧਿ ਅਵੇਸੁ[1] ਮਚਾਵੈ[2]।
ਸੁਖਸਾਗਰ ਚਰਣਾਰਬਿੰਦ[3] ਸੁਖ ਸੰਪਟ[4] ਵਿਚਿ ਸਹਜਿ ਸਮਾਵੈ।
ਗੁਰਮੁਖਿ ਸੁਖਫਲ ਪਿਰਮ ਰਸੁ ਦੇਹ ਬਿਦੇਹ ਪਰਮ ਪਦੁ ਪਾਵੈ।
ਸਾਧ ਸੰਗਤਿ ਮਿਲਿ ਅਲਖੁ ਲਖਾਵੈ ॥ ੧੧ ॥

## ਪਉੜੀ ੧੨

[ਹੱਥਾਂ ਦੀ ਸਫਲਤਾ]

ਗੁਰਮੁਖਿ ਹਥਿ ਸਕਥ[5] ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ[6] ਪਾਵੈ।
ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।
ਨਮਸਕਾਰ ਡੰਡਉਤ[7] ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।
ਕਿਰਤਿ ਵਿਰਤਿ[8] ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।
ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ।
ਗੁਰ ਸਿਖ ਗੁਰ ਸਿਖ ਪੂਜ ਕੈ ਭਾਇ ਭਗਿਤ ਭੈ ਭਾਣਾ ਭਾਵੈ।
ਆਪੁ ਗਵਾਇ ਨ ਆਪੁ ਗਣਾਵੈ ॥ ੧੨ ॥

## ਪਉੜੀ ੧੩

[ਚਰਣ-ਸਫਲਤਾ]

ਗੁਰਮੁਖਿ ਪੈਰ ਸਕਾਰਥੇ[9] ਗੁਰਮੁਖਿ ਮਾਰਗਿ ਚਾਲ ਚਲੰਦੇ।
ਗੁਰੂ ਦੁਆਰੈ ਜਾਨਿ ਚਲਿ ਸਾਧਸੰਗਤਿ ਚਲਿ ਜਾਇ ਬਹੰਦੇ।
ਧਾਵਨ ਪਰਉਪਕਾਰ ਨੋ ਗੁਰ ਸਿਖਾ ਨੋ ਖੋਜਿ ਲਹੰਦੇ।
ਦੁਬਿਧਾ[10] ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ।
ਬੰਦਿ ਖਲਾਸੀ ਬੰਦਗੀ ਵਿਰਲੇ ਕੇਈ ਹੁਕਮੀ ਬੰਦੇ।

---

੧ ਪਰਵੇਸ਼। ੨ ਸਮਾਉਣਾ। ੩ ਚਰਣ-ਕਮਲ। ੪ ਡੱਬਾ। ੫ ਸਕਾਰਥੇ, ਸਫਲ। ੬ ਚਰਣਾਮ੍ਰਿਤ, ਚਰਨਾਂ ਦਾ ਅੰਮ੍ਰਿਤ। ੭ ਡੰਡਵਤ, ਅਸ਼ਟਾਂਗ ਪ੍ਰਣਾਮ। ੮ ਉਪਜੀਵਕਾ। ੯ ਸਫਲ। ੧੦ ਦੁਚਿੱਤੀ (ਦ੍ਵੈਤ ਭਾਵਨਾ)।

ਗੁਰ ਸਿਖਾ ਪਰਦਖਣਾਂ ਪੈਰੀ ਪੈ ਰਹਰਾਸਿ ਕਰੰਦੇ
ਗੁਰ ਚੇਲੇ ਪਰਚੈ[1] ਪਰਚੰਦੇ ॥ ੧੩ ॥

## ਪਉੜੀ ੧੪

[ਗੁਰਮੁਖ ਪਰੋਪਕਾਰੀ]

ਗੁਰਸਿਖ ਮਨਿ ਪਰਗਾਸੁ ਹੈ ਪਿਰਮ ਪਿਆਲਾ[2] ਅਜਰੁ[3] ਜਰੰਦੇ[4]
ਪਾਰਬ੍ਰਹਮੁ ਪੂਰਨ ਬ੍ਰਹਮੁ ਬ੍ਰਹਮੁ ਬਿਬੇਕੀ ਧਿਆਨੁ ਧਰੰਦੇ
ਸਬਦ ਸੁਰਤਿ ਲਿਵ ਲੀਣ ਹੋਇ ਅਕਥ ਕਥਾ ਗੁਰ ਸਬਦੁ ਸੁਣੰਦੇ
ਭੂਤ ਭਵਿਖਹੁ ਵਰਤਮਾਨ ਅਬਿਗਤਿ[5] ਗਤਿ ਅਤਿ ਅਲਖ ਲਖੰਦੇ
ਗੁਰਮੁਖਿਸੁਖਫਲੁ ਅਛਲੁਛਲੁ ਭਗਤਿਵਛਲੁ ਕਰਿਅਛਲੁ ਛਲੰਦੇ
ਭਵਜਲ ਅੰਦਰਿ ਬੋਹਿਥੈ ਇਕਸ ਪਿਛੈ ਲਖ ਤਰੰਦੇ
ਪਰਉਪਕਾਰੀ ਮਿਲਨਿ ਹਸੰਦੇ ॥ ੧੪ ॥

## ਪਉੜੀ ੧੫

[ਘਰ ਬਾਰੀ ਸਿੱਖ ਦੀ ਰਹਣੀ]

ਬਾਵਨ ਚੰਦਨ ਆਖੀਐ ਬਹਲੇ[6] ਬਿਸੀਅਰੁ[7] ਤਿਸੁ ਲਪਟਾਹੀ
ਪਾਰਸੁ ਅੰਦਰਿ ਪਥਰਾ ਪਥਰ ਪਾਰਸੁ ਹੋਇ ਨ ਜਾਹੀ
ਮਣੀ ਜਿਨ੍ਹਾਂ ਸਪਾਂ ਸਿਰੀਂ ਓਇ ਭਿ ਸਪਾਂ ਵਿਚਿ ਫਿਰਾਹੀ
ਲਹਰੀ ਅੰਦਰਿ ਹੰਸੁਲੇ ਮਾਣਕ ਮੋਤੀ ਚੁਗਿ ਚੁਗਿ ਖਾਹੀ
ਜਿਉਂ ਜਲਿ ਕਵਲ ਅਲਿਪਤੁ ਹੈ ਘਰਿਬਾਰੀ ਗੁਰਸਿਖਿ ਤਿਵਾਹੀ
ਆਸਾ ਵਿਚਿ ਨਿਰਾਸੁ ਹੋਇ ਜੀਵਨੁ ਮੁਕਤਿ ਜੁਗਤਿ ਜੀਵਾਹੀ[8]
ਸਾਧ ਸੰਗਤਿ ਕਿਤੁ ਮੁਹਿ* ਸਾਲਾਹੀ ॥ ੧੫ ॥

---

੧ ਜਾਣ-ਪਛਾਣ। ੨ ਪ੍ਰੇਮ ਦਾ ਪਿਆਲਾ । ੩ ਜੋ ਜਰਿਆ ਨਾ ਜਾਵੇ। ੪ ਜਰਦੇ ਹਨ। ੫ ਜਿਸ ਦੀ ਗਤੀ ਕੋਈ ਨਾ ਜਾਣੇ । ੬ ਬਹੁਤੇ। ੭ ਸੱਪ । ੮ ਜੀਊਂਦੇ ਹਨ। ੯ ਹੱਥ ਲਿਖਿਤ ਨੰ: ੭੩੯੮ ਦੇ ਅਨੁਸਾਰ ਏਥੇ 'ਮੁਖਿ' ਪਾਠ ਹੈ।

## ਪਉੜੀ ੧੬

[ਸਤਿਗੁਰ ਅਤੇ ਸਿੱਖ ਉਸਤੁਤਿ]

ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਆਕਾਰੁ[1] ਬਣਾਇਆ।
ਧੰਨੁ ਧੰਨੁ ਸਤਿਗੁਰ ਸਿਖਸੁਣਿ ਚਰਣਿ ਸਰਣਿ ਗੁਰਸਿਖ ਜੁਆਇਆ।
ਗੁਰਮੁਖਿ ਮਾਰਗੁ[2] ਧੰਨੁ ਹੈ ਸਾਧਸੰਗਤਿ ਮਿਲਿ ਸੰਗੁ ਚਲਾਇਆ।
ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ।
ਸਤਿਗੁਰਦਰਸਨੁ ਧੰਨੁ ਹੈ ਧੰਨੁ ਧੰਨੁ ਗੁਰਸਿਖ ਪਰਸਣਿ[3] ਆਇਆ।
ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ।
ਗੁਰਮਤਿ ਦੂਜਾ ਭਾਉ ਮਿਟਾਇਆ ॥ ੧੬ ॥

## ਪਉੜੀ ੧੭

[ਸਫਲ ਸਮੇਂ]

ਧੰਨੁ ਪਲੁ [4]ਚਸਾ ਘੜੀ ਪਹਰੁ ਧੰਨੁ ਧੰਨੁ ਥਿਤਿ ਸੁ ਵਾਰ ਸਭਾਗੇ[5]।
ਧੰਨੁ ਧੰਨੁ ਦਿਹੁ ਰਾਤਿ ਹੈ ਪਖੁ ਮਾਹ ਰੁਤਿ ਸੰਮਤਿ ਜਾਗੇ।
ਧੰਨੁ ਅਭੀਚੁ ਨਿਛਤ੍ਰੁ ਹੈ ਕਾਮੁ ਕ੍ਰੋਧ ਅਹੰਕਾਰੁ ਤਿਆਗੇ।
ਧੰਨੁ ਧੰਨੁ ਸੰਜੋਗੁ ਹੈ ਅਠਸਠਿ ਤੀਰਥ ਰਾਜ ਪਿਰਾਗੇ[7]।
ਗੁਰੂ ਦੁਆਰੈ ਆਇ ਕੈ ਚਰਣ ਕਵਲ ਰਸ ਅੰਮ੍ਰਿਤੁ ਪਾਗੇ[8]।
ਗੁਰ ਉਪਦੇਸੁ ਅਵੇਸੁ[9] ਕਰਿ ਅਨਭੈ[10] ਪਿਰਮ[11] ਪਿਰੀ ਅਨੁਰਾਗੇ।
ਸਬਦਿ ਸੁਰਤਿ ਲਿਵ ਸਾਧਸੰਗਿ ਅੰਗਿ ਅੰਗਿ ਇਕ ਰੰਗਿ ਸਮਾਗੇ।
ਰਤਨੁ ਮਾਲੁ ਕਰਿ ਕਚੇ ਧਾਗੇ ॥ ੧੭ ॥

---

੧ ਸਰੂਪ। ੨ ਰਸਤਾ। ੩ ਛੁਹਣਾ, ਭਾਵ-ਮੇਲ ਕਰਨਾ। ੪ ਛੇਆਂ ਸਵਾਸਾਂ ਦਾ ਇਕ ਪਲ। ੫ ਸ੍ਰੇਸ਼ਟ ਭਾਗਾਂ ਵਾਲੇ। ੬ ਇਕ ਨਛੱਤ੍ਰ ਦਾ ਨਾਮ। ੭ ਪ੍ਰਯਾਗਰਾਜ ਤੀਰਥ। ੮ ਪੁਗੇ ਹੋਏ। ੯ ਪ੍ਰਵੇਸ਼। ੧੦ ਭੈ ਤੋਂ ਰਹਿਤ। ੧੧ ਪਿਆਰੇ ਦਾ ਪ੍ਰੇਮ। ੧੨ ਸਮਾਏ ਹੋਏ ਜਾਂ ਸਮਾ ਗਏ ਹਨ।

## ਪਉੜੀ ੧੮

[ਘਰਬਾਰੀ ਜੀਵਨ-ਮੁਕਤ]

ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ।
ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨੁ ਧਰੈ ਆਪੁ ਆਪੈ।
ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸਬਦੁ ਗੁਰ ਸਬਦਿ ਅਲਾਪੈ।
ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਞਾਪੈ।
ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ।
ਗੁਰਮੁਖਿ ਖਾਣਾ ਪੈਨਣਾ ਜਗ ਭੋਗ ਸੰਜੋਗ ਪਛਾਪੈ[1]।
ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ।
ਘਰਬਾਰੀ[2] ਜੀਵਨ ਮੁਕਤਿ, ਲਹਰਿ ਨ ਭਵਜਲ ਭਉ ਨ ਬਿਆਪੈ।
ਪਾਰਿ ਪਏ ਲੰਘਿ ਵਰੈ ਸਰਾਪੈ ॥ ੧੮ ॥

## ਪਉੜੀ ੧੯

[ਗੁਰਮੁਖ ਦੀ ਧਾਰਨਾ]

ਸਤਿਗੁਰੁ ਸਤਿ ਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ।
ਸਤਿ ਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ।
ਚਰਣ ਕਵਲ ਮਕਰੰਦ[3] ਰਸੁ ਪੂਜਾ ਮੂਲੁ ਪਿਰਮ ਰਸੁ[4] ਮਾਣੈ।
ਸਬਦ ਸੁਰਤਿ ਲਿਵ ਸਾਧਸੰਗਿ ਗੁਰ ਕਿਰਪਾ ਤੇ ਅੰਦਰਿ ਆਣੈ।
ਗੁਰਮੁਖਿ ਪੰਥੁ ਅਗੰਮੁ[5] ਹੈ ਗੁਰਮਤਿ ਨਿਹਚਲੁ ਚਲਣੁ ਭਾਣੈ।
ਵੇਦ ਕਤੇਬਹੁ ਬਾਹਰੀ ਅਕਥ ਕਥਾ ਕਉਣੁ ਆਖਿ ਵਖਾਣੈ।
ਵੀਹ ਇਕੀਹ ਉਲੰਘਿ ਸਿਞਾਣੈ ॥ ੧੯ ॥

---

੧ ਪਛਾਣਦੇ ਹਨ । ੨ ਗ੍ਰਿਹਸਥੀ । ੩ ਧੂੜੀ । ੪ ਪ੍ਰੇਮ ਰਸ । ੫ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ।

## ਪਉੜੀ ੨੦

[ਮਨਮੁਖ ਗਤੀ]

ਸੀਸੁ ਨਿਵਾਏ ਢੀਂਗੁਲੀ[੧] ਗਲਿ ਬੰਧੇ ਜਲੁ ਉਚਾ ਆਵੈ।
ਘੁਘੂ[੨] ਸੁਝੁ[੩] ਨ ਸੁਝਈ ਚਕਈ ਚੰਦੁ ਨ ਡਿਠਾ ਭਾਵੈ।
ਸਿੰਮਲ ਬਿਰਖੁ ਨ ਸਫਲੁ ਹੋਇ ਚੰਦਨ ਵਾਸੁ ਨ ਵਾਂਸਿ ਸਮਾਵੈ।
ਸਪੈ ਦੁਧੁ ਪੀਆਲੀਐ ਤੁਮੇ ਦਾ ਕਉੜਤੁ ਨ ਜਾਵੈ।
ਜਿਉ ਥਣਿ ਚੰਬੜਿ ਚਿਚੁੜੀ ਲੋਹੂ ਪੀਐ ਦੁਧੁ ਨ ਖਾਵੈ।
ਸਭ ਅਵਗੁਣ ਮੈ ਤਨਿ ਵਸਨਿ ਗੁਣ ਕੀਤੇ ਅਵਗੁਣ ਨੋ ਧਾਵੈ।
ਥੋਮ ਨ ਵਾਸੁ ਕਥੂਰੀ ਆਵੈ ॥ ੨੦ ॥ ੬ ॥[੪]



੧ ਪਾਣੀ ਕੱਢਣ ਵਾਲੀ ਢੀਂਗਲੀ। ੨ ਉੱਲੂ। ੩ ਸੂਰਜ ਨੂੰ। ੪ ਕਈ ਹੱਥ ਲਿਖਿਤਾਂ ਅਨੁਸਾਰ ਏਥੇ 'ਛਿਅ'; 'ਛਿਇ' ਜਾਂ ਛਿਵੀਂ' ਪਾਠ ਹੈ।

# ਵਾਰ ੭

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਸਤਿਗੁਰੁ ਸਚਾ ਪਾਤਿਸਾਹੁ ਸਾਧਸੰਗਤਿ ਸਚੁ ਖੰਡੁ ਵਸਾਇਆ।
ਗੁਰ ਸਿਖ ਲੈ ਗੁਰਸਿਖ ਹੋਇ ਆਪੁ ਗਵਾਇ ਨ ਆਪੁ ਗਣਾਇਆ।
ਗੁਰਸਿਖ ਸਭੇ ਸਾਧਨਾ ਸਾਧਿ[1] ਸਧਾਇ[2] ਸਾਧੁ ਸਦਵਾਇਆ।
ਚਹੁ ਵਰਣਾ ਉਪਦੇਸ ਦੇ ਮਾਇਆ ਵਿਚਿ ਉਦਾਸੁ ਰਹਾਇਆ।
ਸਚਹੁ ਓਰੈ ਸਭੁ ਕਿਹੁ ਸਚੁ ਨਾਉ ਗੁਰਮੰਤੁ ਦਿੜਾਇਆ।
ਹੁਕਮੈ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ।
ਸਬਦ ਸੁਰਤਿ ਲਿਵ ਅਲਖੁ ਲਖਾਇਆ[3] ॥ ੧ ॥

## ਪਉੜੀ ੨

[ਦੋ ਦੀ ਗਿਣਤੀ, ਗੁਰਮੁਖ ਮਹਿਮਾ]

ਸਿਵ ਸਕਤੀ ਨੋ ਸਾਧਿ ਕੈ ਚੰਦੁ ਸੂਰਜੁ ਦਿਹੁੰ ਰਾਤਿ ਸਧਾਏ।
ਸੁਖ ਦੁਖ ਸਾਧੇ ਹਰਖ ਸੋਗ ਨਰਕ ਸੁਰਗ ਪੁੰਨ ਪਾਪ ਲੰਘਾਏ।
ਜਨਮ ਮਰਣ ਜੀਵਨੁ ਮੁਕਤਿ ਭਲਾ ਬੁਰਾ ਮਿਤ੍ਰ ਸਤ੍ਰ ਨਿਵਾਏ।
ਰਾਜ ਜੋਗ ਜਿਣਿ ਵਸਿ ਕਰਿ ਸਾਧਿ ਸੰਜੋਗੁ ਵਿਜੋਗੁ ਰਹਾਏ।
ਵਸਗਤਿ[4] ਕੀਤੀ ਨੀਂਦ ਭੂਖ ਆਸਾ ਮਨਸਾ ਜਿਣੀ ਘਰਿ ਆਏ।
ਉਸਤਤਿ ਨਿੰਦਾ ਸਾਧਿ ਕੈ ਹਿੰਦੂ ਮੁਸਲਮਾਣ ਸਬਾਏ।
ਪੈਰੀ ਪੈ ਪਾ ਖਾਕ[5] ਸਦਾਏ ॥ ੨ ॥

---

੧ ਸਿੱਧੀ । ੨ ਸਾਧ ਕੇ । ੩ ਜਣਾਇਆ । ੪ ਵੱਸ ਵਿਚ ਕਰਨਾ । ੫ ਪੈਰਾਂ ਦੀ ਮਿੱਟੀ ।

## ਪਉੜੀ ੩

[ਤਿੰਨ ਦੀ ਗਿਣਤੀ—ਗੁਰਮੁਖ]

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਲੋਕ ਵੇਦ ਗੁਣ ਗਿਆਨ ਲੰਘਾਏ।
ਭੂਤ ਭਵਿਖਹੁ ਵਰਤਮਾਨੁ ਆਦਿ ਮਧਿ ਜਿਣਿ ਅੰਤਿ ਸਿਧਾਏ।
ਮਨ ਬਚ ਕਰਮ ਇਕਤ੍ਰ ਕਰਿ ਜੰਮਣ ਮਰਣ ਜੀਵਣ ਜਿਣਿ ਆਏ[1]।
ਆਧਿ ਬਿਆਧਿ ਉਪਾਧਿ[2] ਸਾਧਿ ਸੁਰਗ ਮਿਰਤ ਪਾਤਾਲ ਨਿਵਾਏ।
ਉਤਮੁ ਮਧਮ ਨੀਚ ਸਾਧਿ ਬਾਲਕ ਜੋਬਨ ਬਿਰਧਿ ਜਿਣਾਏ।
ਇੜਾ ਪਿੰਗੁਲਾ ਸੁਖਮਨਾ ਤ੍ਰਿਕੁਟੀ[3] ਲੰਘਿ ਤ੍ਰਿਬੇਣੀ[4] ਨ੍ਹਾਏ।
ਗੁਰਮੁਖਿ ਇਕੁ ਮਨਿ ਇਕੁ ਧਿਆਏ ॥ ੩ ॥

## ਪਉੜੀ ੪

[ਚੌਕੜੀ ਦਾ ਵਰਣਨ, ਗੁਰਮੁਖ]

ਅੰਡਜ ਜੇਰਜ ਸਾਧਿ ਕੈ ਸੇਤਜ ਉਤਭੁਜ ਖਾਣੀ ਬਾਣੀ।
ਚਾਰੇ ਕੁੰਡਾਂ[5] ਚਾਰਿ ਜੁਗ ਚਾਰਿ ਵਰਨਿ ਚਾਰਿ ਵੇਦੁ ਵਖਾਣੀ।
ਧਰਮੁ ਅਰਥੁ ਕਾਮੁ ਮੋਖੁ ਜਿਣਿ ਰਜ ਤਮ ਸਤ ਗੁਣ ਤੁਰੀਆ[6] ਰਾਣੀ।
ਸਨਕਾਦਿਕ ਆਸ੍ਰਮ[7] ਉਲੰਘਿਚਾਰਿ ਵੀਰ[8] ਵਸਗਤਿ[9] ਕਰਿ ਆਣੀ।
ਚਉਪੜਿ ਜਿਉ ਚਉਸਾਰ[10] ਮਾਰਿ ਜੋੜਾ ਹੋਇ ਨ ਕੋਇ ਰਵਾਣੀ[11]।
ਰੰਗ ਬਿਰੰਗ ਤੰਬੋਲ ਰਸ ਬਹੁ ਰੰਗੀ ਇਕੁ ਰੰਗੁ ਨੀਸਾਣੀ।
ਗੁਰਮੁਖਿ ਸਾਧਸੰਗਤਿ ਨਿਰਬਾਣੀ ॥ ੪ ॥

## ਪਉੜੀ ੫ [ਪੰਚ ਹਰ ਸੰਖਯਾ—ਗੁਰਮੁਖ]

ਪਉਣੁ ਪਾਣੀ ਬੈਸੰਤਰੋ ਧਰਤਿ ਅਕਾਸੁ ਉਲੰਘਿ ਪਇਆਣਾ।
ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ[12]।

---

੧ ਜਿੱਤ ਕੇ ਆਏ। ੨ ਤਿੰਨ ਪਰਕਾਰ ਦੇ ਰੋਗ। ੩ਯੋਗਾਭਿਆਸ ਦੀਆਂ ਤਿੰਨ ਨਾੜੀਆਂ ਦੀ ਤ੍ਰਿਕੁਟੀ। ੪ ਤਿੰਨ ਨਦੀਆਂ (ਇੜਾ, ਪਿੰਗਲਾ, ਸੁਖਮਣਾ) ਦਾ ਸੰਗਮ, ਭਾਵ-ਸਹਜ ਅਵਸਥਾ। ੫ ਤਰਫਾਂ। ੬ ਚੌਥੀ ਅਵਸਥਾ। ੭ ਚਾਰ ਆਸ਼੍ਰਮ। ੮ ਚਾਰੇ ਵੀਰ-ਹਨੂਵੰਤ, ਨਰ ਸਿੰਘ, ਭੈਰੋਂ, ਲੰਕੁੜਾ। ੯ ਵਸ ਕਰ ਲਿਆ। ੧੦ ਚਾਰੇ ਪਾਸੇ ਚੌਪੜ ਦੇ। ੧੧ ਮਾਰਦਾ। ੧੨ ਵਿਹਾਇਆ, ਲੰਘ ਗਿਆ।

ਸਤਿ ਸੰਤੋਖ ਦਇਆ ਧਰਮੁ ਅਰਥੁ ਸੁ[੧] ਗਰੰਥੁ ਪੰਚ ਪਰਵਾਣਾ।
ਖੇਚਰ[੨] ਭੂਚਰ[੩] ਚਾਚਰੀ[੪] ਉਨਮਨ[੫] ਲੰਘਿ ਅਗੋਚਰ ਬਾਣਾ[੬]।
ਪੰਚਾਇਣ[੭] ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ।
ਗੁਰਮੁਖਿ ਪੰਚ ਭੂਆਤਮਾ[੮] ਸਾਧਸੰਗਤਿ ਮਿਲਿ ਸਾਧ ਸੁਹਾਣਾ।
ਸਹਜ ਸਮਾਧਿ ਨ ਆਵਣ ਜਾਣਾ ॥ ੫ ॥

## ਪਉੜੀ ੬

[ਛੇ ਦੀ ਗਿਣਤੀ–ਗੁਰਮੁਖ]

ਛਿਅ ਰੁਤੀ ਕਰਿ ਸਾਧਨਾਂ ਛਿਅ ਦਰਸਨ[੯] ਸਾਧੈ ਗੁਰਮਤੀ।
ਛਿਅ[੧੦] ਰਸ ਰਸਨਾ ਸਾਧਿ ਕੈ ਰਾਗ ਰਾਗਣੀ ਭਾਇ ਭਗਤੀ।
ਛਿਅ ਚਿਰਜੀਵੀ[੧੧] ਛਿਅਜਤੀ[੧੨] ਚੱਕ੍ਰਵਰਤਿ ਛਿਅ[੧੩] ਸਾਧਿ ਜੁਗਤੀ।
ਛਿਅਸਾਸਤ੍ਰਛਿਅਕਰਮ[੧੪]ਜਿਣਿ[੧੫]ਛਿਅਗੁਰਾਂ ਗੁਰਸੁਰਤਿਨਿਰਤੀ[੧੬]।
ਛਿਅ ਵਰਤਾਰੇ[੧੭] ਸਾਧਿ ਕੈ[੧੮] ਛਿਅ ਛਕ ਛਤੀ ਪਵਣ ਪਰਤੀ।
ਸਾਧਸੰਗਤਿ ਗੁਰ ਸਬਦ ਸੁਰੱਤੀ ॥ ੬ ॥

## ਪਉੜੀ ੭ [ਸਪਤ ਸੰਖਜਾ–ਗੁਰਮੁਖ]

ਸਤ ਸਮੁੰਦ ਉਲੰਘਿਆ ਦੀਪ ਸਤ[੧੯] ਇਕੁ ਦੀਪਕੁ[੨੦] ਬਲਿਆ।
ਸਤ[੨੧] ਸੂਤ ਇਕ ਸੂਤਿ ਕਰਿ ਸਤੇ ਪੁਰੀਆ[੨੨] ਲੰਘਿ ਉਛਲਿਆ।

---

੧ ਸੁੰਦਰ ਅਰਥ, ਭਾਵ–ਧੀਰਜ। ੨ ਸਵਾਸਾਂ ਦਾ ਚੜ੍ਹਾਉ। ੩ ਸਵਾਸਾਂ ਦਾ ਠਹਿਰਾਉ। ੪ ਸਵਾਸਾਂ ਦਾ ਉਤਾਰਾ। ੫ ਤੁਰੀਆ ਪਦ। ੬ ਭੇਖ। ਪੰਚ ਅਥਵਾ ਸੰਤ ਹੀ ਜਿਸ ਦਾ ਘਰ ਹਨ। ੮ ਪੰਚ ਭੂਤਾਂ ਦੀ ਸੂਖਮ ਸਤੋ ਅੰਸ਼ ਤੋਂ ਬਣਿਆ ਹੋਇਆ ਅੰਤਹ ਕਰਣ ਅਥਵਾ ਮਨ। (ਮਹਾਨ ਕੋਸ਼)। ੯ ਖਟ ਸ਼ਾਸਤ੍ਰ ਸਾਂਖ, ਨਿਆਇ, ਯੋਗ, ਪੂਰਵ, ਮੀਮਾਂਸਾ ਤੇ ਵੇਦਾਂਤ। ੧੦ ਖੱਟ ਰਸ–ਖੱਟਾ, ਮਿੱਠਾ, ਕਸੈਲਾ, ਕੌੜਾ, ਤਿੱਖਾ ਤੇ ਸਲੂਣਾ। ੧੧ ਮਾਰਕੰਡੇਯ, ਕਾਕ ਭਸੁੰਡ, ਲੋਮਸ ਆਦਿ ਛੇ ਰਿਖੀ। ੧੨ ਛੇ ਜਤੀ–ਹਨੂਮਾਨ; ਲਛਮਣ, ਆਦਿ। ੧੩ ਸਰੀਰ ਦੇ ਛੇ ਵਰਤਣਹਾਰੇ ਚੱਕਰਾਂ ਦਾ ਸਾਥ ਭੀ ਤਿਆਗਿਆ। ੧੪ ਜਪ ਹੋਮ, ਸੰਧਿਆ, ਇਸ਼ਨਾਨ, ਅਤਿਥੀ ਪੂਜਾ, ਦੇਵ ਅਰਚਾ। ੧੫ ਜਿੱਤ ਕੇ। ੧੬ ਇਕ ਰਸ ਪ੍ਰੀਤ। ੧੭ ਭਾਵ–ਪੰਜ ਗਿਆਂਨ ਇੰਦ੍ਰੀਆਂ ਤੇ ਛੇਵਾਂ ਮਨ। ੧੮ ਛੱਤੀ ਪਾਖੰਡਾਂ ਵਲੋਂ। ੧੯ ਸਤ ਦੀਪ–ਜ਼ੰਬੂ ਦੀਪ, ਕੁਸ਼ਦੀਪ,ਲਖਣ ਦੀਪ, ਸ੍ਵੇਤਦੀਪ; ਕਰੋਚ ਦੀਪ, ਸਾਨਦੀਪ ਤੇ ਪੁਸ਼ਕਰ ਦੀਪ। ੨੦ ਗਿਆਨ ਰੂਪੀ ਦੀਵਾ। ੨੧ ਪੰਜ ਗਿਆਨ ਇੰਦਰੇ,ਮਨ ਤੇ ਬੁੱਧੀ ੨੨ ਅਯੁੱਧਿਆ; ਮਥੁਰਾ, ਮਾਇਆ; ਕਾਸ਼ੀ; ਰਾਂਚੀ, ਆਵੰਤਿਕਾ, ਦ੍ਵਾਰਾਵਤੀ; ਧਰੂ, ਸ਼ਿਵਪੁਰੀ, ਇੰਦ੍ਰਪੁਰੀ ਆਦਿ।

ਸਤਸਤੀ ਜਿਣਿਸਪਤ ਰਿਖਿ[1] ਸਤਿਸੁਰਾ[2] ਜਿਣਿ ਅਟਲੁ ਨ ਟਲਿਆ।
ਸਤੇ ਸੀਵਾਂ[3] ਸਾਧਿ ਕੈ ਸਤੀਂ ਸੀਵੀਂ ਸੁਫਲਿਓ ਫਲਿਆ।
ਸਤ ਅਕਾਸ ਪਤਾਲ ਸਤ[4] ਵਸਿਗਤਿ ਕਰਿ ਉਪਰੇਰੈ ਚਲਿਆ।
ਸਤੇ ਧਾਰੀ[5] ਲੰਘਿ ਕੈ ਭੈਰਉ ਖੇਤ੍ਰਪਾਲ[6] ਦਲ ਮਲਿਆ।
ਸਤੇ ਰੋਹਣਿ[7] ਸਤਿ ਵਾਰ ਸਤਿ ਸੁਹਾਗਣਿ ਸਾਧਿ ਨ ਢਲਿਆ।
ਗੁਰਮੁਖਿ ਸਾਧਸੰਗਤਿ ਵਿਚਿ ਖਲਿਆ ॥ ੭ ॥

## ਪਉੜੀ ੮

[ਅਸ਼ਟ ਸੰਖਜਾ-ਗੁਰਮੁਖ]

ਅਠੈ ਸਿਧੀ ਸਾਧਿ ਕੈ ਸਾਧਿਕ[8] ਸਿਧ ਸਮਾਧਿ ਫਲਾਈ।
ਅਸਟਕੁਲੀ[9] ਬਿਖੁ ਸਾਧਨਾ ਸਿਮਰਣਿ ਸੇਖ ਨ ਕੀਮਤਿ ਪਾਈ।
ਮਣੁ ਹੋਇ ਅਠ ਪੈਸੇਰੀਆ ਪੰਜੂ ਅਠੇ ਚਾਲੀਹ ਭਾਈ।
ਜਿਉ ਚਰਖਾ ਅਠ ਖੰਭੀਆ ਇਕਤੁ ਸੂਤਿ ਰਹੈ ਲਿਵ ਲਾਈ।
ਅਠ ਪਹਿਰ ਅਸਟਾਂਗੁ[10] ਜੋਗੁ ਚਾਵਲ ਰਤੀ ਮਾਸਾ ਰਾਈ।
ਅਠ ਕਾਠਾ[11] ਮਨੁ ਵਸ ਕਰਿ ਅਸਟ ਧਾਤੁ ਇਕੁ ਧਾਤੁ ਕਰਾਈ।
ਸਾਧਸੰਗਤਿ ਵਡੀ ਵਡਿਆਈ ॥ ੮ ॥

## ਪਉੜੀ ੯

[ਨਵ ਸੰਖਜਾ-ਗੁਰਮੁਖ]

ਨਥਿ[12] ਚਲਾਏ ਨਵੈ ਨਾਥਿ[13] ਨਾਥਾ ਨਾਥੁ ਅਨਾਥ ਸਹਾਈ।
ਨਉ ਨਿਧਾਨ[14] ਫੁਰਮਾਨ ਵਿਚਿ ਪਰਮ ਨਿਧਾਨ ਗਿਆਨ ਗੁਰਭਾਈ।

---

੧ ਸੱਤ ਰਿਖੀ-ਕਸ਼ਯਪ, ਵਿਸ਼੍ਵਾਮਿਤ੍ਰ, ਗੌਤਮ, ਜਮਦਗਨਿ, ਭਾਰਦ੍ਵਾਜ; ਵਸ਼ਿਸ਼ਟ ਤੇ ਅੱਤਰੀ। ੨ ਸੱਤ ਸੁਰਾਂ। ੩ ਗਿਆਨ ਦੀਆਂ ਸੱਤ ਭੂਮਿਕਾਂ। ੪ ਸੱਤ ਆਕਾਸ਼-ਭੂ:, ਭੁਵ: ਸ੍ਵ:, ਮਹ, ਜਨ, ਤਪ, ਅਤੇ ਸਤ। ੫ ਪਹਾੜ ਦੀਆਂ ਸੱਤ ਧਾਰਾਂ ਗੰਗਾ ਜਮਨਾ ਸਰਸ੍ਵਤੀ ਸਤਲੁਜ ਰਾਵੀ ਵਿਆਸ ਤੇ ਝਨਾਂ। ੬ ਭੈਰਉ ਦੀ ਪਦਵੀ ਖੇਤ੍ਰਪਾਲ ਹੈ। ੭ ਰੋਹਣੀ ਆਦਿ ਨਛੱਤਰ। ੮ ਜਗਿਆਸੂ। ੯ ਸ਼ੇਸ਼ਨਾਗ ਦੀਆਂ ਅੱਠ ਕੁਲਾਂ। ੧੦ ਜੋਗ ਦੇ ਅੱਠ ਸਾਧਨ (ਯਮ, ਨਿਯਮ; ਆਸਣ, ਪ੍ਰਾਣਾਯਾਮ, ਪ੍ਰਤਿਹਾਰ, ਧਾਰਨਾ, ਧਿਆਨ ਤੇ ਸਮਾਧੀ ੧੧ ਅੱਠ ਲੱਕੜੀਆਂ ਵਾਂਗ ਕਠੋਰ ਮਨ। ੧੨ ਕਾਬੂ ਕਰਕੇ। ੧੩ ਨੌਂ ਨਾਥ: ਗੋਰਖ ਨਾਥ, ਮਛੰਦਰ ਨਾਥ ਆਦਿ। ੧੪ ਨੌਂ ਖ਼ਜ਼ਾਨੇ ਪਦਮ, ਮਹਾ, ਪਦਮ, ਮਕਰ, ਕੱਛਪ, ਮਕੰਦ, ਕੰਦ, ਨੀਲ, ਸੰਖ ਖਰਬ ਆਦਿ।

ਨਉ ਭਗਤੀ[੧] ਨਉਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵ ਲਾਈ।
ਨਉਗ੍ਰਿਹ[੨] ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ।
ਨਉਖੰਡ ਸਾਧ ਅਖੰਡ ਹੋਇ ਨਉ ਦੁਆਰਿ ਲੰਘਿ ਨਿਜ ਘਰਿ ਜਾਈ।
ਨਉ ਅੰਗ ਨੀਲ[੩] ਅਨੀਲ[੪] ਹੋਇ ਨਉਕੁਲ ਨਿਗ੍ਰਹ ਸਹਜਿ ਸਮਾਈ।
ਗੁਰਮੁਖਿ ਸੁਖ ਫਲੁ ਅਲਖੁ ਲਖਾਈ ॥ ੯ ॥

## ਪਉੜੀ ੧੦

[ਦਸ ਸੰਖਯਾ—ਗੁਰਮੁਖ]

ਸੰਨਿਆਸੀ ਦਸ ਨਾਵ[੫] ਧਰਿ ਸਚ ਨਾਵ ਵਿਣੁ ਨਾਵ ਗਣਾਇਆ।
ਦਸ ਅਵਤਾਰ[੬] ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ।
ਤੀਰਥ ਪੁਰਬ[੭] ਸੰਜੋਗ ਵਿਚਿ ਦਸ ਪੁਰਬੀਂ ਗੁਰਪੁਰਬਿ ਨ ਪਾਇਆ।
ਇਕ ਮਨਿ ਇਕ ਨ ਚੇਤਿਓ ਸਾਧਸੰਗਤਿ ਵਿਣੁ ਦਹਦਿਸਿ ਧਾਇਆ।
ਦਸ ਦਹੀਆਂ[੮] ਦਸ ਅਸ੍ਵਮੇਧ ਖਾਇ ਅਮੇਧ ਨਿਖੇਧੁ ਕਰਾਇਆ।
ਇੰਦਰੀਆਂ ਦਸ ਵਸਿ ਕਰਿ ਬਾਹਰਿ ਜਾਂਦਾ ਵਰਜਿ ਰਹਾਇਆ।
ਪੈਰੀ ਪੈ ਜਗੁ ਪੈਰੀ ਪਾਇਆ ॥ ੧੦ ॥

## ਪਉੜੀ ੧੧

[ਏਕਾਦਸ਼ ਸੰਖਯਾ—ਗੁਰਮੁਖ]

ਇਕ ਮਨਿ ਹੋਇ ਇਕਾਦਸੀ ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ।
ਗਿਆਰਹ ਰੁਦ੍ਰ[੯] ਸਮੁਦ੍ਰ ਵਿਚਿ ਪਲ ਦਾ ਪਾਰਾਵਾਰੁ ਨ ਪਾਇਆ।
ਗਿਆਰਹ ਕਸ[੧੦] ਗਿਆਰਹ ਕਸੇ[੧੧] ਕਸਿ[੧੨] ਕਸਵੱਟੀ[੧੩] ਕਸਕਸਾਇਆ।

---

੧ਸ੍ਰਵਣ, ਕੀਰਤਨ, ਸਿਮਰਨ ਆਦਿ ਨੌ ਪ੍ਰਕਾਰ ਦੀ ਭਗਤੀ। ੨ ਨੌਂ ਇੰਦਰੇ (ਨੱਕ, ਕੰਨ ਮੂੰਹ ਆਦਿ)। ੩ ਗਿਣਤੀ। ੪ ਗਿਣਤੀ ਤੋਂ ਰਹਿਤ। ੫ ਦਸ ਸੰਨਿਆਸੀ (ਤੀਰਥੀ ਆਸ਼ਰਮੀ, ਬਨੀ, ਅਰੰਨਯੀ, ਗਿਰੀ, ਪਰਬਤੀ, ਸਾਗਰ, ਸਰਸ੍ਵਤੀ, ਪੁਰੀ, ਭਗਤੀ)। ੬ ਦਸ ਅਵਤਾਰ (ਮੱਛ ਕੱਛ, ਵਾਰਾਹ ਆਦਿ)। ੭ ਦਸ ਪੁਰਬ-ਵਿਸਾਖੀ, ਮਾਘੀ,ਦੀਵਾਲੀ, ਦਸਹਿਰਾ ਆਦਿ)। ੮ ਦਸ ਦਿਸ਼ਾਂ। ੯ ਸ਼ਿਵ। ੧੦ ਗਿਆਰਾਂ ਕਾਬੂ ਕੀਤੇ (ਦਸ ਇੰਦਰੇ ਯਾਰ੍ਹਵਾਂ ਮਨ)। ੧੧ ਗਿਆਰਾਂ ਕਾਬੂ ਕੀਤੇ(ਦਸ ਪ੍ਰਾਣ ਤੇ ਚਿੱਤ)। ੧੨ ਰੋਕ ਕੇ। ੧੩ ਭਗਤੀ ਰੂਪ ਕਸੌਟੀ।

ਗਿਆਰਹ ਗੁਣ[੧] ਫੈਲਾਉ ਕਰਿ ਕਚ ਪਕਾਈ ਅਘੜ ਘੜਾਇਆ[੨]।
ਗਿਆਰਹ ਦਾਉ[੩] ਚੜ੍ਹਾਉ ਕਰਿ ਦੂਜਾ ਭਾਉ ਕੁਦਾਉ ਰਹਾਇਆ।
ਗਿਆਰਹ ਗੇੜਾ[੪] ਸਿਖੁ ਸੁਣਿ ਗੁਰ ਸਿਖੁ ਲੈ ਗੁਰਸਿਖੁ ਸਦਾਇਆ।
ਸਾਧਸੰਗਤਿ ਗੁਰੁ ਸਬਦੁ ਵਸਾਇਆ ॥ ੧੧ ॥

## ਪਉੜੀ ੧੨

[ਦ੍ਵਾਦਸ਼ ਸੰਖਯਾ-ਗੁਰਮੁਖ]

ਬਾਰਹ ਪੰਥ[੫] ਸਧਾਇ ਕੈ[੬] ਗੁਰਮੁਖਿ ਗਾਡੀ ਰਾਹ ਚਲਾਇਆ।
ਸੂਰਜ ਬਾਰਹ ਮਾਹ ਵਿਚਿ ਸਸੀਅਰੁ[੭] ਇਕਤੁ ਮਾਹਿ ਫਿਰਾਇਆ।
ਬਾਰਹ[੮] ਸੋਲਹ[੯] ਮੇਲਿ ਕਰਿ ਸਸੀਅਰ ਅੰਦਰਿ ਸੂਰ ਸਮਾਇਆ।
ਬਾਰਹਤਿਲਕ[੧੦] ਮਿਟਾਇਕੈ ਗੁਰਮੁਖਿ ਤਿਲਕੁ ਨੀਸਾਣੁ[੧੧] ਚੜ੍ਹਾਇਆ।
ਬਾਰਹ ਰਾਸੀ[੧੨] ਸਾਧਿ ਕੈ ਸਚਿ ਰਾਸਿ ਰਹਰਾਸਿ ਲੁਭਾਇਆ।
ਬਾਰਹ ਵੰਨੀ[੧੩] ਹੋਇ ਕੈ ਬਾਰਹ ਮਾਸੇ ਤੋਲਿ ਤੁਲਾਇਆ।
ਪਾਰਸ ਪਾਰਸਿ ਪਰਸਿ ਕਰਾਇਆ ॥ ੧੨ ॥

## ਪਉੜੀ ੧੩

[ਤ੍ਰਯੋਦਸ਼ ਸੰਖਯਾ-ਗੁਰਮੁਖ]

ਤੇਰਹ ਤਾਲ[੧੪] ਅਊਰਿਆ[੧੫] ਗੁਰਮੁਖ ਸੁਖ ਤਪੁ ਤਾਲ ਪੁਰਾਇਆ।
ਤੇਰਹ ਰਤਨ[੧੬] ਅਕਾਰਥੇ[੧੭] ਗੁਰ ਉਪਦੇਸੁ ਰਤਨੁ ਧਨੁ ਪਾਇਆ।
ਤੇਰਹ ਪਦ[੧੮] ਕਰਿ ਜਗ ਵਿਚਿ ਪਿਤਰਿ ਕਰਮ ਕਰਿ ਭਰਮਿ ਭੁਲਾਇਆ।

---

੧ ਗਿਆਰਾਂ ਗੁਣਾਂ। ੨ ਜੋ ਘੜਿਆ ਨਾ ਜਾਵੇ। ੩ ਗਿਆਰਾਂ ਦਾਉ (ਸਤਿ, ਸੰਤੋਖ, ਦਇਆ, ਧਰਮ, ਧੀਰਜ, ਸਮ, ਦਮ, ਉਪਰਿਤ, ਤਿਤਿੱਖਿਆ, ਸ਼ਰਧਾ, ਸਮਾਧਨਤਾ)। ੪ ਗਿਆਰਾਂ ਵਾਰੀ। ੫ ਜੋਗੀਆਂ ਦੇ ਬਾਰਾਂ ਪੰਥ। ੬ ਜਿੱਤਕੇ। ੭ ਚੰਦ੍ਰਮਾ। ੮ ਦਸ ਇੰਦਰੇ ਮਨ, ਬੁੱਧ। ੯ ਦਸ ਪ੍ਰਾਣ, ਪੰਜ ਤੱਤ, ਮਨ। ੧੦ ਵੈਸ਼ਨਵਾਂ ਦੇ ਬਾਰਾਂ ਤਿਲਕ। ੧੧ ਨਿਸ਼ਾਨੀ-ਚਿੰਨ੍ਹ ਵਜੋਂ। ੧੨ ਬਾਰਾਂ ਰਾਸਾਂ-ਬ੍ਰਿਖ, ਮੇਖ, ਮਿਥੁਨ ਆਦਿਕ। ੧੩ ਸ਼ੁੱਧ ਸੋਨਾ। ੧੪ ਰਾਗ ਦੇ ਤੇਰਾਂ ਤਾਲ। ੧੫ ਅਧੂਰੇ। ੧੬ ਤੇਰਾਂ ਰਤਨ-(ਲੱਛਮੀ, ਰੰਭਾ, ਅਪਸਰਾ, ਧਨੰਤਰਿ ਵੈਦ, ਕਲਪ ਬ੍ਰਿਖ, ਸੁਰਾ, ਸੁਧਾ, ਬਾਜਿ, ਪਾਂਚ ਜਨਯ ਸੰਖ, ਸਾਰੰਗ ਧਨੁਖ, ਕਪਿਲਾ ਗਊ, ਅਰਾਵਤ, ਕੌਤਲੰਭ ਮਣਿ, ਚੰਦ੍ਰਮਾ। ਚੌਦਾਂ ਰਤਨਾਂ ਵਿਚ ਬਿਖ ਨੂੰ ਏਥੇ ਨਹੀਂ ਗਿਣਿਆ ਗਿਆ। ੧੭ ਵਿਅਰਥ। ੧੮ ਪਿਤ੍ਰਿ ਕਰਮ ਦੇ ਤੇਰਾਂ ਪਦ।

ਲਖ ਲਖ ਜਗ ਨ ਪੁਜਨੀ ਗੁਰਸਿਖ ਚਰਣੋਦਕ ਪੀਆਇਆ।
ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ।
ਗੁਰਭਾਈ ਸੰਤੁਸਟੁ ਕਰਿ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ।
ਭਗਤਿ ਵਛਲੁ ਹੋਇ ਅਛਲੁ ਛਲਾਇਆ ॥ ੧੩ ॥

## ਪਉੜੀ ੧੪

[੧੪-੧੫-੧੬ ਦੀ ਗਿਣਤੀ-ਗੁਰਮੁਖ]

ਚਉਦਹ ਵਿਦਿਆ[੧] ਸਾਧਿ ਕੈ ਗੁਰਮਤਿ ਅਬਿਗਤਿ[੨] ਅਕਥ ਕਹਾਣੀ।
ਚਉਦਹ ਭਵਣ ਉਲੰਘਿ ਕੈ ਨਿਜ ਘਰਿ ਵਾਸੁ ਨੇਹੁ ਨਿਰਬਾਣੀ।
ਪੰਦ੍ਰਹ ਥਿਤੀ ਪਖੁ ਇਕੁ ਕ੍ਰਿਸਨ[੩] ਸੁਕਲ[੪] ਦੁਇ ਪਖ ਨੀਸਾਣੀ।
ਸੋਲਹ ਸਾਰ[੫] ਸੰਘਾਰੁ ਕਰਿ ਜੋੜਾ ਜੁੜਿਆ ਨਿਰਭਉ ਜਾਣੀ।
ਸੋਲਹ ਕਲਾ ਸੰਪੂਰਣੋ ਸਸਿ ਘਰਿ ਸੂਰਜੁ ਵਿਰਤੀਹਾਣੀ।
ਨਾਰਿ ਸੋਲਹ ਸੀਂਗਾਰ ਕਰਿ ਸੇਜ ਭਤਾਰ[੬] ਪਿਰਮ ਰਸੁ ਮਾਣੀ।
ਸਿਵ ਤੈ ਸਕਤਿ[੭] ਸਤਾਰਹਾਂ ਵਾਣੀ ॥ ੧੪ ॥

## ਪਉੜੀ ੧੫

[੧੮ ਤੋਂ ੩੪ ਤਕ ਸੰਖਯਾ]

ਗੋਤ ਅਠਾਰਹ[੮] ਸੋਧਿ ਕੈ ਪੜੈ ਪੁਰਾਣ ਅਠਾਰਹ ਭਾਈ।
ਉਨੀ[੯] ਵੀਹ[੧੦] ਇਕੀਹ[੧੧] ਲੰਘਿ ਬਾਈ ਉਮਰੇ[੧੨] ਸਾਧਿ ਨਿਵਾਈ।
ਸੰਖ[੧੩] ਅਸੰਖ[੧੪] ਲੁਟਾਇ ਕੈ ਤੇਈ[੧੫] ਚੌਵੀ[੧੬] ਪੰਜੀਹ[੧੭] ਪਾਈ।

---

੧ ਚਾਰ ਵੇਦ, ਛੇ ਵੇਦਾਂ ਦੇ ਅੰਗ, (ਸਿਖਸ਼ਾ, ਕਲਪ, ਵਿਆਕਰਣ, ਨਿਰੁਕਤ, ਛੰਦ ਮੀਮਾਂਸਾ ਤੇ ਨਿਆਇ। ੨ ਪਰਮਾਤਮਾ। ੩ ਅਨੇਰਾ ਪੱਖ। ੪ ਚਾਨਣਾ ਪੱਖ। ੫ ਚੌਪੜ ਦੇ ਸੋਲਾਂ ਘਰ। ੬ ਪਤੀ। ੭ ਸ਼ਿਵ ਤੇ ਸ਼ਕਤੀ ਦੀਆਂ ਸੋਲਾਂ ਕਲਾਂ. ਭਾਵ ਦਸ ਪ੍ਰਾਣ, ਪੰਜ, ਤੱਤ, ਮਨ, ਬੁਧੀ। ੮ ਅਠਾਰਾਂ ਗੋਤ। ੯ ਅਠਾਰਾਂ ਵਰਣ ਤੇ ਉਨ੍ਹੀਹਾਂ ਮਨਮੁਖ ੧੦ ਤਿੰਨ ਬੀਸੀਆਂ। ੧੧ ਇਕੀ ਪੁਰੀਆਂ। ੧੨ ਬਾਈ ਪਰਗਣਿਆਂ ਦੇ ਉਮਰਾਉ (ਹਾਕਮ)। ੧੩ ਗਿਣਤੀ ਵਿਚ। ੧੪ ਗਿਣਤੀ ਤੋਂ ਬਾਹਰ। ੧੫ ਅਠਾਰਾਂ ਸਿੱਧੀਆਂ ਪੰਜ-ਸਤਿ, ਸੰਤੋਖ ਆਦਿ। ੧੬ ਚੌਵੀ ਅਵਤਾਰ। ੧੭ ਪੰਝੀ ਪਰਕਿਰਤੀਆਂ।
†ਸਤਿਰਹ' ਪਾਠ ਵੀ ਹੈ।

ਛਬੀ[੧] ਜੋੜਿ ਸਤਾਈਹਾ[੨] ਆਇ ਅਠਾਈਹ[੩] ਮੇਲਿ ਮਿਲਾਈ।
ਉਲੰਘਿ ਉਣਤੀਹ[੪] ਤੀਹ[੫] ਸਾਧਿ ਲੰਘਿ ਇਕਤੀਹ[੬] ਵਜੀ ਵਧਾਈ।
ਸਾਧ ਸੁਲਖਣ ਬਤੀਹੇ[੭] ਤੇਤੀਹ[੮] ਧੂ ਚਉਫੇਰਿ ਫਿਰਾਈ।
ਚਉਤੀਹ ਲੇਖ[੯] ਅਲੇਖ ਲਖਾਈ ॥ ੧੫ ॥

## ਪਉੜੀ ੧੬

[ਈਸ਼੍ਵਰੋਪਮਾ]

ਵੇਦ ਕਤੇਬਹੁ ਬਾਹਰਾ ਲੇਖ ਅਲੇਖ ਨ ਲਖਿਆ ਜਾਈ।
ਰੂਪੁ ਅਨੂਪੁ ਅਚਰਜੁ ਹੈ ਦਰਸਨੁ ਦ੍ਰਿਸਟਿ ਅਗੋਚਰ[੧੦] ਭਾਈ।
ਇਕੁ ਕਵਾਉ ਪਸਾਉ ਕਰਿ ਤੋਲੁ ਨ ਤੁਲਾਧਾਰ[੧੧] ਨ ਸਮਾਈ।
ਕਥਨੀ ਬਦਨੀ ਬਾਹਰਾ ਥਕੈ ਸਬਦੁ ਸੁਰਤਿ ਲਿਵ ਲਾਈ।
ਮਨ ਬਚ ਕਰਮ ਅਗੋਚਰਾ ਮਤਿ ਬੁਧਿ ਸਾਧਿ ਸੋਝੀ ਥਕਿ ਪਾਈ।
ਅਛਲ[੧੨] ਅਛੇਦ[੧੩] ਅਭੇਦ ਹੈ ਭਗਤਿ ਵਛਲੁ ਸਾਧਸੰਗਤਿ ਛਾਈ[੧੪]।
ਵਡਾ ਆਪਿ ਵਡੀ ਵਡਿਆਈ ॥ ੧੬ ॥

## ਪਉੜੀ ੧੭

[ਗੁਰਮੁਖ ਸੁਖਫਲ]

ਵਣ ਵਣ ਵਿਚਿ ਵਣਾਸਪਤਿ ਰਹੈ ਉਜਾੜਿ ਅੰਦਰਿ ਅਵਸਾਰੀ[੧੫]।
ਚੁਣਿ ਚੁਣਿ ਆਂਜਨਿ[੧੬] ਬੂਟੀਆ ਪਤਿਸਾਹੀ ਬਾਗੁ ਲਾਇ ਸਵਾਰੀ।
ਸਿੰਜਿ ਸਿੰਜਿ ਬਿਰਖ ਵਡੀਰੀਅਨਿ ਸਾਰਿ ਸਮ੍ਹਾਲਿ ਕਰਨ ਵੀਚਾਰੀ।
ਹੋਨਿ ਸਫਲ ਰੁਤਿ ਆਈਐ ਅੰਮ੍ਰਿਤ ਫਲੁ ਅੰਮ੍ਰਿਤ ਰਸੁ ਭਾਰੀ।

---

੧ ਛੱਬੀ (ਮਹਾਂ ਭਾਰਤ ਦੇ ਅਠਾਰਾਂ ਪਰਬ, ਅੱਠ ਵਿਆਕਰਣ)। ੨ ਸਤਾਈ (ਸਿਮ੍ਰਿਤੀਆਂ ਜਾਂ ਨਛੱਤਰ)। ੩ ਅਨੁਰਾਧਾ ਨਛੱਤਰ। ੪ ਉਨੱਤੀ ਦਿਨਾਂ ਦਾ ਲੌਂਦ ਦਾ ਮਹੀਨਾ ਹੁੰਦਾ ਹੈ। ੫ ਤੀਹ ਰੋਜ਼ੇ। ੬ ਇਕੱਤੀ ਸਿਮ੍ਰਿਤੀਆਂ। ੭ ਬੱਤੀ ਲੱਛਣਾਂ ਵਾਲੇ ਸੰਤ। ੮ ਤੇਤੀ ਕਰੋੜ ਦੇਵਤਾ। ੯ ਚੌਤੀ ਅੱਖਰਾਂ ਦੇ ਲੇਖ ਲਿਖਣ ਤੋਂ ਅਲੇਖ ਹੈ। ੧੦ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ। ੧੧ ਤੱਕੜੀ। ੧੨ ਨਾ ਛਲਿਆ ਜਾਣ ਵਾਲਾ। ੧੩ ਨਾ ਛੇਦਿਆ ਜਾਣ ਵਾਲਾ। ੧੪ ਸਥਿਤ। ੧੫ ਗੁਪਤ (ਬੇ-ਮਾਲੂਮ)। ੧੬ ਲਿਆਉਂਦੇ ਹਨ।

ਬਿਰਖਹੁ ਸਾਉ[੧] ਨ ਆਵਈ ਫਲ ਵਿਚਿ ਸਾਉ ਸੁਗੰਧਿ ਸੰਜਾਰੀ।
ਪੂਰਨ ਬ੍ਰਹਮ ਜਗਤ੍ਰ ਵਿਚਿ ਗੁਰਮੁਖਿ ਸਾਧਸੰਗਤਿ ਨਿਰੰਕਾਰੀ।
ਗੁਰਮੁਖਿ ਸੁਖ ਫਲੁ ਅਪਰ ਅਪਾਰੀ ॥ ੧੭ ॥

## ਪਉੜੀ ੧੮

[ਅੰਬਰ ਵਰਣਨ]

ਅੰਬਰੁ[੨] ਨਦਰੀ ਆਂਵਦਾ ਕੇਵਡੁ ਵਡਾ ਕੋਇ ਨ ਜਾਣੈ।
ਉਚਾ ਕੇਵਡੁ ਆਖੀਐ ਸੁੰਨ ਸਰੂਪ ਨ ਆਖਿ ਵਖਾਣੈ।
ਲੈਨਿ ਉਡਾਰੀ ਪੰਖਣੂ[੩] ਅਨਲ[੪] ਮਨਲ ਉਡਿ ਖਬਰਿ ਨ ਆਣੈ।
ਓੜਿਕੁ ਮੂਲਿ ਨ ਲਭਈ ਸਭੇ ਹੋਇ ਫਿਰਨਿ ਹੈਰਾਣੈ।
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ।
ਪਾਰਬ੍ਰਹਮ ਸਤਿਗੁਰ ਪੁਰਖੁ ਸਾਧਸੰਗਤਿ ਵਾਸਾ ਨਿਰਬਾਣੈ।
ਮੁਰਦਾ ਹੋਇ ਮੁਰੀਦੁ ਸਿਞਾਣੈ ॥ ੧੮ ॥

## ਪਉੜੀ ੧੯

[ਗੁਰ ਮਹਿਮਾ]

ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ[੫]।
ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ।
ਪਾਰਬ੍ਰਹਮੁ ਗੁਰ ਸਬਦੁ ਹੈ ਨਿਝਰ[੬] ਧਾਰ ਵਰ੍ਹੈ ਗੁਣ ਗੁਝੈ।
ਕਿਰਖਿ ਬਿਰਖੁ ਹੋਇ ਸਫਲੁ ਫਲਿ ਚੰਨਣਿ ਵਾਸੁ ਨਿਵਾਸੁ ਨ ਖੁਝੈ[੮]।
ਅਫਲ ਸਫਲ ਸਮਦਰਸ ਹੋਇ ਮੋਹੁ ਨ ਧੋਹੁ ਨ ਦੁਬਿਧਾ ਲੁਝੈ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਜੀਵਨ ਮੁਕਤਿ ਭਗਤਿ ਕਰਿ ਦੁਝੈ[੯]।
ਸਾਧਸੰਗਤਿ ਮਿਲਿ ਸਹਜਿ ਸਮੁਝੈ[੧੦] ॥ ੧੯ ॥

---

੧ ਸੁਆਦ। ੨ ਆਕਾਸ਼। ੩ ਪੰਛੀ। ੪ ਆਕਾਸ਼। ੫ ਪ੍ਰਕਾਸ਼ ਰਿਹਾ। ੬ ਇਕ ਰਸ। ੭ ਖੇਤੀ। ੮ ਪ੍ਰਵੇਸ਼। ੯ ਚੋਂਦਾ ਹੈ। ੧੦ ਸਮਝਣਾ।

## ਪਉੜੀ ੨੦

[ਗੁਰ ਸਬਦ]

ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।
ਸਾਧ ਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ।
ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜ ਕਰਮ[1] ਹੰਸ ਵੰਸ ਨਵੇਲਾ[2]।
ਬਿਰਖਹੁੰ ਫਲ ਫਲਤੇ ਬਿਰਖੁ ਗੁਰਸਿਖ ਸਿਖਗੁਰ ਮੰਤੁਸੁਹੇਲਾ।
ਵੀਹਾ ਅੰਦਰਿ ਵਰਤਮਾਨ ਹੋਇ ਇਕੀਹ ਅਗੋਚਰੁ ਖੇਲਾ।
ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸ ਵਹੇਲਾ[3]।
ਸਿਫਤਿ ਸਲਾਹਣੁ ਅੰਮ੍ਰਿਤੁ ਵੇਲਾ ॥ ੨੦ ॥ ੭ ॥*



---

੧ ਏਥੇ 'ਕਰਮ' ਤੇ ਕੂਰਮ (ਕੱਛੂ) ਦੋਵੇਂ ਪਾਠ ਹਨ। ੨ ਨਵਾਂ। ੩ ਮਿਲਦਾ।

*ਹੱਥ ਲਿਖਤਾਂ ਦੇ ਅਨੁਸਾਰ ਏਥੇ 'ਸਤਿ' ਪਾਠ ਹੈ।

# ਵਾਰ ੮

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਵਸਤੂ ਨਿਰਦੇਸ਼ ਮੰਗਲਾਚਰਨ]

ਇਕੁ ਕਵਾਉ[1] ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਾਸਾਰਾ।
ਪੰਜਿ ਤਤ ਪਰਵਾਣੁ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ।
ਕੇਵਡੁ[2] ਧਰਤੀ ਆਖੀਐ ਕੇਵਡੁ ਤੋਲੁ ਅਗਾਸ ਅਕਾਰਾ।
ਕੇਵਡੁ ਪਵਣੁ ਵਖਾਣੀਐ ਕੇਵਡੁ ਪਾਣੀ ਤੋਲੁ ਵਿਥਾਰਾ।
ਕੇਵਡੁ ਅਗਨੀ ਭਾਰੁ ਹੈ ਤੁਲਿ ਨ ਤੁਲੁ ਅਤੋਲੁ ਭੰਡਾਰਾ।
ਕੇਵਡੁ ਆਖਾ ਸਿਰਜਣਹਾਰਾ ॥ ੧ ॥

## ਪਉੜੀ ੨

[ਉਹੋ ਹੀ]

ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ[3] ਤ੍ਰਿਭਵਣ ਸਾਰਾ।
ਇਕਸਿ ਇਕਸਿ ਜੋਨਿ ਵਿਚਿ ਜੀਅ ਜੰਤ ਅਗਣਤ ਅਪਾਰਾ।
ਸਾਸਿ ਗਿਰਾਸਿ ਸਮਾਲਦਾ ਕਰਿ ਬ੍ਰਹਮੰਡ ਕਰੋੜਿ ਸੁਮਾਰਾ।
ਰੋਮ ਰੋਮ ਵਿਚਿ ਰਖਿਓਨੁ ਓਅੰਕਾਰ ਅਕਾਰੁ ਵਿਥਾਰਾ।
ਸਿਰਿ ਸਿਰਿ ਲੇਖ ਅਲੇਖੁ ਦਾ ਲੇਖ ਅਲੇਖ ਉਪਾਵਣਹਾਰਾ।
ਕੁਦਰਤਿ ਕਵਣੁ ਕਰੈ ਵੀਚਾਰਾ ॥ ੨* ॥

---

੧ ਹੁਕਮ। ੨ ਕਿੰਨੀ ਵਡੀ। ੩ ਪ੍ਰਿਥਵੀ, ਆਕਾਸ਼।

*ਸਿੱਖ ਰੈਫਰੈਂਸ ਲਾਇਬਰੇਰੀ ਦੀਆਂ ਸਾਰੀਆਂ ਹੱਥ ਲਿਖਤ ਪ੍ਰਤੀਆਂ ਵਿਚ ਇਨ੍ਹਾਂ ਪਉੜੀਆਂ ਦਾ ਇਹੋ ਕ੍ਰਮ ਹੈ, ਜੋ ਠੀਕ ਹੈ।

## ਪਉੜੀ ੩

[ਦੈਵੀ ਅਤੇ ਆਸੁਰੀ ਸੰਪਦਾ]

ਕੇਵਡੁ ਸਤੁ ਸੰਤੋਖੁ ਹੈ ਦਇਆ ਧਰਮੁ ਤੇ ਅਰਥੁ ਵੀਚਾਰਾ।
ਕੇਵਡੁ ਕਾਮੁ ਕਰੋਧੁ ਹੈ ਕੇਵਡੁ ਲੋਭੁ ਮੋਹੁ ਅਹੰਕਾਰਾ।
ਕੇਵਡੁ ਦ੍ਰਿਸਟਿ[1] ਵਖਾਣੀਐ ਕੇਵਡੁ ਰੂਪੁ ਰੰਗੁ ਪਰਕਾਰਾ।
ਕੇਵਡੁ ਸੁਰਤਿ[2] ਸਲਾਹੀਐ ਕੇਵਡੁ ਸਬਦੁ ਵਿਥਾਰੁ ਪਸਾਰਾ।
ਕੇਵਡੁ ਵਾਸੁ ਨਿਵਾਸੁ ਹੈ ਕੇਵਡੁ ਗੰਧ ਸੁਗੰਧਿ ਅਚਾਰਾ।
ਕੇਵਡੁ ਰਸ ਕਸ ਆਖੀਅਨਿ ਕੇਵਡੁ ਸਾਦ ਨਾਦ ਓਅੰਕਾਰਾ।
ਅੰਤੁ ਬਿਅੰਤੁ ਨ ਪਾਰਾਵਾਰਾ ॥ ੩ ॥

## ਪਉੜੀ ੪

[ਤਥਾਚ]

ਕੇਵਡੁ ਦੁਖੁ ਸੁਖੁ ਆਖੀਐ ਕੇਵਡੁ ਹਰਖੁ[3] ਸੋਗੁ ਵਿਸਥਾਰਾ।
ਕੇਵਡੁ ਸਚੁ ਵਖਾਣੀਐ ਕੇਵਡੁ ਕੂੜੁ ਕਮਾਵਣਹਾਰਾ।
ਕੇਵਡੁ ਰੁਤੀ ਮਾਹ ਕਰਿ ਦਿਹ ਰਾਤੀ ਵਿਸਮਾਦੁ[4] ਵੀਚਾਰਾ।
ਆਸਾ ਮਨਸਾ ਕੇਵਡੀ ਕੇਵਡੁ ਨੀਂਦ ਭੁਖ ਅਹਾਰਾ।
ਕੇਵਡੁ ਆਖਾਂ ਭਾਉ ਭਉ ਸਾਂਤਿ ਸਹਜਿ ਉਪਕਾਰ ਵਿਕਾਰਾ।
ਤੋਲੁ ਅਤੋਲੁ ਨ ਤੋਲਣਹਾਰਾ ॥ ੪ ॥

## ਪਉੜੀ ੫

[ਤਥਾਚ]

ਕੇਵਡੁ ਤੋਲੁ ਸੰਜੋਗੁ[5] ਦਾ ਕੇਵਡੁ ਤੋਲੁ ਵਿਜੋਗੁ[6] ਵੀਚਾਰਾ।
ਕੇਵਡੁ ਹਸਣੁ ਆਖੀਐ ਕੇਵਡੁ ਰੋਵਣ ਦਾ ਬਿਸਥਾਰਾ।
ਕੇਵਡੁ ਹੈ ਨਿਰਵਿਰਤਿ[7] ਪਖੁ ਕੇਵਡੁ ਹੈ ਪਰਵਿਰਤਿ[8] ਪਸਾਰਾ।
ਕੇਵਡੁ ਆਖਾ ਪੁੰਨ ਪਾਪੁ ਕੇਵਡੁ ਆਖਾ ਮੋਖੁ ਦੁਆਰਾ।

---

੧ ਨਜ਼ਰ। ੨ ਬਿਰਤੀ, ਗਿਆਤ। ੩ ਖੁਸ਼ੀ। ੪ ਅਸਚਰਜ। ੫ ਮੇਲ। ੬ ਵਿਛੋੜਾ। ੭ ਉਪਰਾਮਤਾ। ੮ ਮਨ ਦੀ ਵਿਹਾਰ ਵੱਲ ਲੱਗਣ ਦੀ ਰੁਚੀ।

ਕੇਵਡੁ ਕੁਦਰਤਿ ਆਖੀਐ ਇਕਦੂੰ ਕੁਦਰਤਿ ਲਖ ਅਪਾਰਾ।
ਦਾਨੈ[1] ਕੀਮਤਿ ਨਾ ਪਵੈ ਕੇਵਡੁ ਦਾਤਾ ਦੇਵਣਹਾਰਾ।
ਅਕਥ ਕਥਾ ਅਬਿਗਤਿ[2] ਨਿਰਧਾਰਾ ॥ ੫ ॥

## ਪਉੜੀ ੬

[ਸੰਗਤਿ ਦਾ ਸਫਲ]

ਲਖ ਚਉਰਾਸੀਹ ਜੂਨਿ ਵਿਚਿ ਮਾਣਸ ਜਨਮੁ ਦੁਲੰਭੁ[3] ਉਪਾਇਆ।
ਚਾਰਿ ਵਰਨ ਚਾਰਿ ਮਜਹਬਾਂ ਹਿੰਦੂ ਮੁਸਲਮਾਣ ਸਦਾਇਆ।
ਕਿਤੜੇ ਪੁਰਖ ਵਖਾਣੀਅਨਿ ਨਾਰਿ ਸੁਮਾਰਿ ਅਗਣਤ ਗਣਾਇਆ।
ਤ੍ਰੈ ਗੁਣ[4] ਮਾਇਆ ਚਲਿਤੁ ਹੈ ਬ੍ਰਹਮਾ ਬਿਸਨੁ ਮਹੇਸੁ[5] ਰਚਾਇਆ।
ਵੇਦ ਕਤੇਬਾਂ ਵਾਚਦੇ ਇਕੁ ਸਾਹਿਬੁ ਦੁਇ ਰਾਹ ਚਲਾਇਆ।
ਸਿਵ ਸਕਤੀ ਵਿਚਿ ਖੇਲੁ ਕਰਿ ਜੋਗ ਭੋਗ ਬਹੁ ਚਲਿਤੁ ਬਣਾਇਆ।
ਸਾਧ ਅਸਾਧ ਸੰਗਤਿ ਫਲੁ ਪਾਇਆ ॥ ੬ ॥

## ਪਉੜੀ ੭

[ਹਿੰਦੂ ਮਤ]

ਚਾਰਿ ਵਰਨ ਛਿਅ ਦਰਸਨਾਂ ਸਾਸਤ੍ਰ ਬੇਦ ਪੁਰਾਣੁ ਸੁਣਾਇਆ।
ਦੇਵੀ ਦੇਵ ਸਰੇਵਦੇ[6] ਦੇਵ ਸਥਲ[7] ਤੀਰਥ ਭਰਮਾਇਆ।
ਗਣ ਗੰਧਰਬ ਅਪਛਰਾਂ ਸੁਰਪਤਿ[8] ਇੰਦ੍ਰ ਇੰਦ੍ਰਾਸਣ ਛਾਇਆ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਗਣਾਇਆ।
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਨਈਵੇਦ ਪੂਜਾਇਆ।
ਸਿਖਾ[9] ਸੂਤ੍ਰਿ[10] ਮਾਲਾ ਤਿਲਕ ਪਿਤਰ ਕਰਮ ਦੇਵ ਕਰਮ ਕਮਾਇਆ।
ਪੁੰਨ ਦਾਨ ਉਪਦੇਸੁ ਦਿੜਾਇਆ ॥ ੭ ॥

---

੧ ਦਾਤਿ। ੨ ਜਿਸ ਦੀ ਗਤਿ ਨਾ ਜਾਣੀ ਜਾਵੇ। ੩ ਦੁਰਲੱਭ। ੪ ਸਤ, ਰਜ, ਤਮ। ੫ ਸ਼ਿਵ ਜੀ। ੬ ਆਰਾਧਦੇ। ੭ ਦੇਵਤਿਆਂ ਦੇ ਸਥਾਨ, ਮੰਦਿਰ। ੮ ਦੇਵ ਲੋਕ ਦਾ ਰਾਜਾ। ੯ ਬੋਦੀ। ੧੦ ਜਨੇਊ।

## ਪਉੜੀ ੮

[ਮੁਹੰਮਦੀ ਮਤ]

ਪੀਰ ਪਿਕੰਬਰ ਅਉਲੀਏ ਗਉਸ ਕੁਤਬ ਵਲੀਉਲਹ[੧] ਜਾਣੇ।
ਸੇਖ ਮਸਾਇਕ[੨] ਆਖੀਅਨਿ ਲਖ ਲਖ ਦਰਿ ਦਰਿਵੇਸ ਵਖਾਣੇ।
ਸੁਹਦੇ[੩] ਲਖ ਸਹੀਦ ਹੋਇ ਲਖ ਅਬਦਾਲ[੪] ਮਲੰਗ ਮਿਲਾਣੇ।
ਸਿੰਧੀ ਰੁਕਨ ਕਲੰਦਰਾਂ[੫] ਲਖ ਉਲਮਾਉ ਮੂਲਾ ਮਉਲਾਣੇ।
ਸਰੈ ਸਰੀਅਤਿ ਆਖੀਐ ਤਰਕ ਤਰੀਕਤਿ[੬] ਰਾਹ ਸਿਵਾਣੇ।
ਮਾਰਫ਼ਤੀ[੭] ਮਾਰੂਫ[੮] ਲਖ ਹਕ ਹਕੀਕਤਿ ਹੁਕਮਿ ਸਮਾਣੇ।
ਬੁਜਰਕਵਾਰ[੯] ਹਜਾਰ ਮੁਹਾਣੇ[੧੦] ॥ ੮ ॥

## ਪਉੜੀ ੯

[ਬ੍ਰਹਮਣ ਜਾਤਾਂ]

ਕਿਤੜੇ ਬਾਹਮਣ ਸਾਰਸੁਤ ਵਿਰਤੀਸਰ[੧੧] ਲਾਗਾਇਤ[੧੨] ਲੋਏ।
ਕਿਤੜੇ ਗਉੜ[੧੩] ਕਨਉਜੀਏ[੧੪] ਤੀਰਥ ਵਾਸੀ ਕਰਦੇ ਢੋਏ।
ਕਿਤੜੇ ਲਖ ਸਨਉਢੀਏ[੧੫] ਪਾਂਧੇ ਪੰਡਿਤ ਵੈਦ ਖਲੋਏ।
ਕੇਤੜਿਆਂ ਲਖ ਜੋਤਕੀ ਵੇਦ ਵੇਦੂਏ[੧੬] ਲੱਖ ਪਲੋਏ[੧੭]।
ਕਿਤੜੇ ਲਖ ਕਵੀਸਰਾਂ ਬ੍ਰਹਮ ਭਾਟ ਬ੍ਰਹਮਾਉ ਝਖੋਏ[੧੮]।
ਕੇਤੜਿਆਂ ਅਭਿਆਗਤਾਂ[੧੯] ਘਰਿ ਘਰਿ ਮੰਗਦੇ ਲੈ ਕਨਸੋਏ।
ਕਿਤੜੇ ਸਉਣ ਸਵਾਣੀ ਹੋਏ ॥ ੯ ॥

---

੧ ਖੁਦਾ ਦਾ ਪਿਆਰਾ ਦੋਸਤ। ੨ ਮਸ਼ਾਇਖ਼ ਸ਼ੇਖ਼ ਦਾ ਬਹੁ ਵਚਨ। ੩ ਗਰੀਬ। ੪ ਫ਼ਕੀਰੀ ਦਾ ਦਰਜ਼ਾ। ੫ ਸਿੰਧ ਵਿਚ ਇਕ ਫ਼ਕੀਰਾਂ ਦਾ ਫਿਰਕਾ ਹੈ। ੬ ਤਰੀਕਤ (ਸ਼ਰੱਈ ਕਰਮਾਂ) ਨੂੰ ਤਿਆਗ ਕੇ। ੭ ਇਸਲਾਮੀ ਸ਼ਰ੍ਹਾ ਅਨੁਸਾਰ ਗਿਆਨ ਦਾ ਆਖ਼ਰੀ ਦਰਜਾ। ੮ ਪ੍ਰਸਿੱਧ ਆਲਮ। ੯ ਹਜ਼ਾਰਾਂ ਹੀ ਬਜ਼ੁਰਗਵਾਰ। ੧੦ ਮੁਹਾਣੇ (ਆਗੂ) ਬਣ ਰਹੇ ਹਨ। ੧੧ ਪੁਰੋਹਿਤ। ੧੨ ਲਾਗੀ। ੧੩ ਬ੍ਰਾਹਮਣਾਂ ਦਾ ਇਕ ਗੋਤ। ੧੪ ਕਨੌਜ ਸ਼ਹਿਰ ਦੇ ਵਸਨੀਕ। ੧੫ ਸਨੌਢ ਦੇਸ਼ ਦੇ ਰਹਿਣ ਵਾਲੇ। ੧੬ ਵੇਦਾਂ ਦੇ ਗਿਆਤਾ। ੧੭ ਨਾਸ਼ ਹੋਏ। ੧੮ ਅਖਵਾਉਂਦੇ ਹਨ। ੧੯ ਮੰਗਤੇ।

## ਪਉੜੀ ੧੦

[ਖੱਤ੍ਰੀ ਜਾਤਾਂ]

ਕਿਤੜੇ ਖਤ੍ਰੀ ਬਾਰਹੀ ਕੇਤੜਿਆਂ ਹੀ ਬਾਵੰਜਾਹੀ।
ਪਾਵਾਧੇ ਪਾਚਾਧਿਆ ਫਲੀਆਂ ਖੋਖਰਾਇਣੁ[1] ਅਵਗਾਹੀ।
ਕੇਤੜਿਆਂ ਚਉੜੋਤਰੀ ਕੇਤੜਿਆਂ ਸੇਰੀਣ ਵਿਲਾਹੀ।
ਕੇਤੜਿਆਂ ਅਵਤਾਰ ਹੋਇ ਚਕ੍ਰਵਰਤਿ ਰਾਜੇ ਦਰਗਾਹੀ[2]।
ਸੂਰਜਵੰਸੀ ਆਖੀਅਨਿ ਸੋਮਵੰਸ ਸੂਰਵੀਰ ਸਿਪਾਹੀ।
ਧਰਮ ਰਾਇ ਧਰਮਾਤਮਾ ਧਰਮੁ ਵੀਚਾਰੁ ਨ ਬੇਪਰਵਾਹੀ।
ਦਾਨੁ ਖੜਗੁ ਮੰਤੁ ਭਗਤਿ ਸਲਾਹੀ ॥ ੧੦ ॥

## ਪਉੜੀ ੧੧

[ਵੈਸ਼ ਜਾਤੀ]

ਕਿਤੜੇ ਵੈਸ ਵਖਾਣੀਅਨਿ ਰਾਜਪੂਤ ਰਾਵਤ[3] ਵੀਚਾਰੀ।
ਤੂਅਰ[4] ਗਉੜ ਪਵਾਰ ਲਖ ਮਲਣ ਹਾਸ ਚਉਹਾਣ ਚਿਤਾਰੀ।
ਕਛਵਾਹੇ ਰਾਠਉੜ ਲਖ ਰਾਣੇ ਰਾਇ ਭੂਮੀਏ ਭਾਰੀ।
ਬਾਘ ਬਘੇਲੇ ਕੇਤੜੇ ਬਲਵੰਡ ਲਖ ਬੂੰਦੇਲੇ[5] ਕਾਰੀ।
ਕੇਤੜਿਆਂ ਹੀ ਭੁਰਟੀਏ ਦਰਬਾਰਾਂ ਅੰਦਰਿ ਦਰਬਾਰੀ।
ਕਿਤੜੇ ਗਣੀ ਭਦਉੜੀਏ ਦੇਸਿ ਦੇਸਿ ਵਡੇ ਇਤਬਾਰੀ।
ਹਉਮੈ ਮੁਏ, ਨ ਹਉਮੈ ਮਾਰੀ ॥ ੧੧ ॥

## ਪਉੜੀ ੧੨

[ਗੋਤਾਂ ਤੇ ਕਿਰਤ ਦੀਆਂ ਜਾਤਾਂ]

ਕਿਤੜੇ ਸੂਦ[6] ਸਦਾਇਏ ਕਿਤੜੇ ਕਾਇਥ[7] ਲਿਖਣਹਾਰੇ।
ਕੇਤੜਿਆਂ ਹੀ ਬਾਣੀਏ ਕਿਤੜੇ ਭਾਭੜਿਆਂ[8] ਸੁਨਿਆਰੇ।

---

੧ ਖੱਤਰੀ ਜਾਤੀ ਦੇ ਗੋਤ। ੨ ਦਰਬਾਰਾਂ ਵਾਲੇ। ੩ ਰਾਜਸਥਾਨੀ ਵੈਸ਼ਾਂ ਦਾ ਇਕ ਪ੍ਰਸਿੱਧ ਗੋਤ। ੪ ਰਾਜਪੂਤਾਂ ਦਾ ਇਕ ਗੋਤ। ੫ ਇਕ ਜਾਤਿ ਦੇ ਰਾਜਪੂਤ, ਸੂਰਮੇ। ੬ ਇਕ ਜ਼ਾਤੀ ਦਾ ਨਾਂ। ੭ ਮੁਨਸ਼ੀ, ਪਟਵਾਰੀ ਆਦਿ। ੮ ਜੈਨ ਮਤ ਨੂੰ ਮੰਨਣ ਵਾਲੇ।

ਕੇਤੜਿਆਂ ਲਖ ਜਟ ਹੋਇ ਕੇਤੜਿਆਂ ਛੀਂਬੈ ਸੈਸਾਰੇ।
ਕੇਤੜਿਆ ਠਾਠੇਰਿਆ ਕੇਤੜਿਆਂ ਲੋਹਾਰ ਵਿਚਾਰੇ।
ਕਿਤੜੇ ਤੇਲੀ ਆਖੀਅਨਿ ਕਿਤੜੇ ਹਲਵਾਈ ਬਾਜਾਰੇ।
ਕੇਤੜਿਆਂ ਲਖ ਪੰਖੀਏ[1] ਕਿਤੜੇ ਨਾਈ ਤੈ ਵਣਜਾਰੇ।
ਚਹੁ ਵਰਨਾਂ ਦੇ ਗੋਤ ਅਪਾਰੇ ॥ ੧੨ ॥

## ਪਉੜੀ ੧੩

[ਵਰਣ, ਮਤ]

ਕਿਤੜੇ ਗਿਰਹੀ[2] ਆਖੀਅਨਿ ਕੇਤੜਿਆਂ ਲਖ ਫਿਰਨਿ ਉਦਾਸੀ।
ਕੇਤੜਿਆਂ ਜੋਗੀਸੁਰਾਂ ਕੇਤੜਿਆਂ ਹੋਏ ਸੰਨਿਆਸੀ।
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਸੀ।
ਕੇਤੜਿਆਂ ਲਖ ਪਰਮ ਹੰਸ ਕਿਤੜੇ ਬਾਨਪ੍ਰਸਤ[3] ਬਨਵਾਸੀ।
ਕੇਤੜਿਆਂ ਹੀ ਡੰਡ ਧਾਰ ਕਿਤੜੇ ਜੈਨੀ ਜੀਅ ਦੇਆਸੀ।
ਛਿਅਘਰਿ[4] ਛਿਅਗੁਰਿਆਖੀਅਨਿਛਿਅਉਪਦੇਸ ਭੇਸ ਅਭਿਆਸੀ।
ਛਿਅ ਰੁਤਿ ਬਾਰਹ ਮਾਹ ਕਰਿ ਸੂਰਜੁ ਇਕੋ ਬਾਰਹ ਰਾਸੀ।
ਗੁਰਾ ਗੁਰੂ ਸਤਿਗੁਰੁ ਅਬਿਨਾਸੀ ॥ ੧੩ ॥

## ਪਉੜੀ ੧੪

[ਸਾਧੁ]

ਕਿਤੜੇ ਸਾਧ ਵਖਾਣੀਅਨਿ ਸਾਧਸੰਗਤਿ ਵਿਚਿ ਪਰਉਪਕਾਰੀ।
ਕੇਤੜਿਆਂ ਲਖ ਸੰਤ ਜਨ ਕੇਤੜਿਆਂ ਨਿਜ ਭਗਤਿ ਭੰਡਾਰੀ।
ਕੇਤੜਿਆਂ ਜੀਵਨ ਮੁਕਤਿ ਬ੍ਰਹਮ ਗਿਆਨੀ ਬ੍ਰਹਮ ਵੀਚਾਰੀ।
ਕੇਤੜਿਆਂ ਸਮਦਰਸੀਆਂ[5] ਕੇਤੜਿਆਂ ਨਿਰਮਲ ਨਿਰੰਕਾਰੀ।

---

੧ ਸਿਰਕੀ ਬਾਸ। ੨ ਗ੍ਰਿਹਸਥੀ। ੩ ਹਿੰਦੂ ਮਤ ਅਨੁਸਾਰ ਤੀਜਾ ਆਸ਼੍ਰਮ।
੪ ਛੇ ਸ਼ਾਸਤ੍ਰ। ੫ ਛੇ ਆਚਾਰਯ। ੬ ਸਭ ਨੂੰ ਇਕੋ ਜਿਹਾ ਤੱਕਣ ਵਾਲੇ।

ਕਿਤੜੇ ਲਖ ਬਿਬੇਕੀਆਂ[੧] ਕਿਤੜੇ ਦੇਹ ਬਿਦੇਹ ਅਕਾਰੀ
ਭਾਇ ਭਗਤਿ ਭੈ ਵਰਤਣਾ ਸਹਜਿ ਸਮਾਧਿ ਬੈਰਾਗ ਸਵਾਰੀ
ਗੁਰਮੁਖਿ ਸੁਖ ਫਲੁ ਗਰਬੁ[੨] ਨਿਵਾਰੀ ॥ ੧੪ ॥

### ਪਉੜੀ ੧੫

[ਅਸਾਧੁ ਜਨ]

ਕਿਤੜੇ ਲਖ ਅਸਾਧ[੩] ਜਗ ਵਿਚਿ ਕਿਤੜੇ ਚੋਰ ਜਾਰ ਜੂਆਰੀ
ਵਟਵਾੜੇ[੪] ਠਗਿ ਕੇਤੜੇ ਕੇਤੜਿਆਂ ਨਿੰਦਕ ਅਵਿਚਾਰੀ[੫]
ਕੇਤੜਿਆਂ ਅਕਿਰਤਘਣ ਕਿਤੜੇ ਬੇਮੁਖ ਤੇ ਅਣਚਾਰੀ[੬]
ਸ੍ਵਾਮਿ ਧ੍ਰੋਹੀ[੭] ਵਿਸਵਾਸਿ ਘਾਤ ਲੂਣ ਹਰਾਮੀ ਮੂਰਖ ਭਾਰੀ
ਬਿਖਲੀਪਤਿ[੮] ਵੇਸੁਆ ਰਵਤ ਮਦ ਮਤਵਾਲੇ ਵਡੇ ਵਿਕਾਰੀ
ਵਿਸਟ ਵਿਰੋਧੀ ਕੇਤੜੇ ਕੇਤੜਿਆਂ ਕੂੜੇ ਕੂੜਿਆਰੀ
ਗੁਰ ਪੂਰੇ ਬਿਨੁ ਅੰਤਿ ਖੁਆਰੀ ॥ ੧੫ ॥

### ਪਉੜੀ ੧੬

[ਯਵਨੀ ਮਤਾਂ ਦੇ ਭੇਦ]

ਕਿਤੜੇ ਸੁੰਨੀ[੯] ਆਖੀਅਨਿ ਕਿਤੜੇ ਈਸਾਈ ਮੂਸਾਈ[੧੦]
ਕੇਤੜਿਆ ਹੀ ਰਾਫਜੀ[੧੧] ਕਿਤੜੇ ਮੁਲਹਿਦ[੧੨] ਗਣਤ ਨ ਆਈ
ਲਖ ਫਿਰੰਗੀ ਇਰਮਨੀ ਰੂਮੀ ਜੰਗੀ ਦੁਸ਼ਮਨ ਦਾਈ
ਕਿਤੜੇ ਸਈਯਦ ਆਖੀਅਨਿ ਕਿਤੜੇ ਤੁਰਕਮਾਨ ਦੁਨਿਆਈ
ਕਿਤੜੇ ਮੁਗਲ ਪਠਾਣ ਹਨਿ ਹਬਸੀ ਤੈ ਕਿਲਮਾਕ[੧੩] ਅਵਾਈ
ਕੇਤੜਿਆਂ ਈਮਾਨ ਵਿਚਿ ਕਿਤੜੇ ਬੇਈਮਾਨ ਬਲਾਈ
ਨੇਕੀ ਬਦੀ ਨ ਲੁਕੈ ਲੁਕਾਈ ॥ ੧੬ ॥

---

੧ ਵਿਚਾਰਵਾਨ। ੨ ਅਹੰਕਾਰ। ੩ ਅਧਰਮੀ ਪੁਰਖ। ੪ ਰਾਹਮਾਰ, ਧਾੜਵੀ। ੫ ਮੂਰਖ। ੬ ਖੋਟੇ ਚਾਲ ਚਲਣ ਵਾਲੇ। ੭ ਮਾਲਕ ਨਾਲ ਧੋਖਾ ਕਰਨ ਵਾਲੇ। ੮ ਕੰਜਰ, ਵਿਸ਼ਿਆਂ ਵਿਚ ਲਿਪਟੇ ਹੋਏ। ੯ ਮੁਹੰਮਦ ਦੀ ਸੁੰਨਤ (ਰੀਤੀ ਨੂੰ) ਮੰਨਣ ਵਾਲੇ। ੧੦ ਮੂਸਾ ਦੇ ਪੈਰੋਕਾਰ। ੧੧ ਸ਼ੀਆ ਮੁਸਲਮਾਨਾਂ ਦਾ ਇਕ ਫ਼ਿਰਕਾ। ੧੨ ਕਿਆਮਤ ਨੂੰ ਨਾ ਮੰਨਣ ਵਾਲੇ। ੧੩ ਸੁਲੇਮਾਨੀ ਮਤ ਦਾ ਇਕ ਫ਼ਿਰਕਾ।

## ਪਉੜੀ ੧੭

[ਅੱਡ ਅੱਡ ਹਾਲਤਾਂ]

ਕਿਤੜੇ ਦਾਤੇ ਮੰਗਤੇ ਕਿਤੜੇ ਵੈਦ ਕੇਤੜੇ ਰੋਗੀ।
ਕਿਤੜੇ ਸਹਜਿ ਸੰਜੋਗ ਵਿਚਿ ਕਿਤੜੇ ਵਿਛੁੜਿ ਹੋਇ ਵਿਜੋਗੀ।
ਕੇਤੜਿਆਂ ਭੁਖੇ ਮਰਨਿ ਕੇਤੜਿਆਂ ਰਾਜੇ ਰਸ ਭੋਗੀ।
ਕੇਤੜਿਆਂ ਦੇ ਸੋਹਿਲੇ ਕੇਤੜਿਆਂ ਦੁਖੁ ਰੋਵਨਿ ਸੋਗੀ।
ਦੁਨੀਆਂ ਆਵਣ ਜਾਵਣੀ ਕਿਤੜੀ ਹੋਈ ਕਿਤੜੀ ਹੋਗੀ।
ਕੇਤੜਿਆਂ ਹੀ ਸਚਿਆਰ ਕੇਤੜਿਆਂ ਦਗਾਬਾਜ[1] ਦਰੋਗੀ[2]।
ਗੁਰਮੁਖਿ ਕੋ ਜੋਗੀਸਰੁ ਜੋਗੀ ॥ ੧੭ ॥

## ਪਉੜੀ ੧੮

[ਸਰੀਰ ਦੀਆਂ ਅੱਡ ਅੱਡ ਹਾਲਤਾਂ]

ਕਿਤੜੇ ਅੰਨ੍ਹੇ ਆਖੀਅਨਿ ਕੇਤੜਿਆਂ ਹੀ ਦਿਸਨਿ ਕਾਣੇ।
ਕੇਤੜਿਆਂ ਚੁੱਨ੍ਹੇ[3] ਫਿਰਨਿ ਕਿਤੜੇ ਰਤੀਆਨੇ[4] ਉਕਤਾਣੇ।
ਕਿਤੜੇ ਨਕਟੇ ਗੁਣਗੁਣੇ ਕਿਤੜੇ ਬੋਲੇ ਬੁਚੇ ਲਾਣੇ।
ਕੇਤੜਿਆਂ ਗਿਲ੍ਹੜ ਗਲੀ ਅੰਗਿ ਰਸਉਲੀ ਵੇਣਿ ਵਿਹਾਣੇ।
ਟੁੰਡੇ ਬਾਂਡੇ[5] ਕੇਤੜੇ ਗੰਜੇ ਲੁੰਜੇ ਕੋੜ੍ਹੀ ਜਾਣੇ।
ਕਿਤੜੇ ਲੂਲੇ ਪਿੰਗੁਲੇ ਕਿਤੜੇ ਕੁੱਬੇ ਹੋਇ ਕੁੜਾਣੇ।
ਕਿਤੜੇ ਖੁਸਰੇ ਹੀਜੜੇ ਕੇਤੜਿਆ ਗੁੰਗੇ ਤੁਤਲਾਣੇ[6]।
ਗੁਰ ਪੂਰੇ ਵਿਣੁ ਆਵਣ ਜਾਣੇ ॥ ੧੮ ॥

---

੧ ਧੋਖਾ ਦੇਣ ਵਾਲੇ। ੨ ਦਰੋਗ ਗੋ, ਝੂਠੇ। ੩ ਚੁੰਧਲੇ। ੪ ਰਤਾਂਧੇ ਅਥਵਾ ਅੰਧਰਾਤੇ ਵਾਲੇ। ੫ ਜਿਨ੍ਹਾਂ ਦਾ ਮੋਢਾ ਜਾਂ ਅਰਕ ਤਣ ਗਈ ਹੋਵੇ। ੬ ਤੁਤਲੇ, ਥਥਲੇ।

## ਪਉੜੀ ੧੯

[ਗਿਣਤੀ]

ਕੇਤੜਿਆਂ ਪਤਿਸਾਹ ਜਗਿ ਕਿਤੜੇ ਮਸਲਤਿ[1] ਕਰਨਿ ਵਜੀਰਾ।
ਕੇਤੜਿਆਂ ਉਮਰਾਉ ਲਖ ਮਨਸਬਦਾਰ[2] ਹਜਾਰ ਵਡੀਰਾ।
ਹਿਕਮਤਿ ਵਿਚਿ ਹਕੀਮ ਲਖ ਕਿਤੜੇ ਤਰਕਸ ਬੰਦ[3] ਅਮੀਰਾ।
ਕਿਤੜੇ ਚਾਕਰ ਚਾਕਰੀ ਭੋਈ[4] ਮੇਠ[5] ਮਹਾਵਤ[6] ਮੀਰਾ।
ਲਖ ਫਰਾਸ਼[7] ਲਖ ਸਾਰਵਾਨ[8] ਮੀਰਾਖੋਰ[9] ਸਈਸ ਵਹੀਰਾ।
ਕਿਤੜੇ ਲਖ ਜਲੇਬਦਾਰ[10] ਗਾਡੀਵਾਨ ਚਲਾਇ ਗਡੀਰਾ।
ਛੜੀਦਾਰ ਦਰਵਾਨ ਖਲੀਰਾ ॥ ੧੯ ॥

## ਪਉੜੀ ੨੦

[ਤਬਾਰ]

ਕਿਤੜੇ ਲਖ ਨਗਾਰਚੀ ਕੇਤੜਿਆਂ ਢੋਲੀ ਸਹਨਾਈ[11]।
ਕੇਤੜਿਆਂ ਹੀ ਤਾਇਫੇ[12] ਢਾਢੀ ਬਚੇ ਕਲਾਵਤ[13] ਗਾਈ।
ਕੇਤੜਿਆਂ ਹੀ ਬਹੁਰੂਪੀਏ ਬਾਜੀਗਰ ਲਖ ਭੰਡ ਅਤਾਈ[14]।
ਕਿਤੜੇ ਲਖ ਮਸਾਲਚੀ ਸਮਾ ਚਰਾਗ ਕਰਨਿ ਰੁਸਨਾਈ।
ਕੇਤੜਿਆਂ ਹੀ ਕੋਰਚੀ[15] ਆਮਲੁ[16] ਪੋਸ਼ ਸਿਲਹ[17] ਸੁਖਦਾਈ।
ਕੇਤੜਿਆਂ ਹੀ ਆਬਦਾਰ[18] ਕਿਤੜੇ ਬਾਵਰਚੀ ਨਾਨਵਾਈ[19]।
ਤੰਬੋਲੀ ਤੋਸਕਚੀ[20] ਸੁਹਾਈ ॥ ੨੦ ॥

---

੧ ਮਸ਼ਵਰੇ। ੨ ਔਹਦੇਦਾਰ। ੩ ਧਨੁਖਧਾਰੀ। ੪ ਘਾਹੀ। ੫ ਦਰੋਗੇ। ੬ ਹਾਥੀ ਨੂੰ ਚਲਾਉਣ ਵਾਲੇ। ੭ ਫਰਸ਼ ਵਿਛਾਉਣ ਵਾਲੇ। ੮ ਊਠਾਂ ਨੂੰ ਚਲਾਉਣ ਵਾਲੇ। ੯ ਘੋੜਿਆਂ ਦਾ ਅਫਸਰ। ੧੦ ਪਾਤਸ਼ਾਹੀ ਸਵਾਰੀ ਦਾ ਅਫਸਰ। ਤੂਤੀ। ੧੨ ਗਾਉਣ ਵਾਲੀਆਂ ਦੇ ਟੋਲੇ। ੧੩ ਕਵਾਲੀ ਗਾਉਣ ਵਾਲੇ। ੧੪ ਸ਼ੌਕੀਆ ਗਾਉਣ ਵਾਲੇ। ੧੫ ਫੌਜੀ ਸਮਾਨ ਸਾਂਭਣ ਵਾਲੇ। ੧੬ ਹਾਕਮ। ੧੭ ਸੰਜੋ-ਪਹਿਨਣ ਵਾਲੇ। ੧੮ ਪਾਣੀ ਦੇਣ ਵਾਲੇ। ੧੯ ਨਾਨ ਕੁਲਚੇ ਪਕਾਉਣ ਵਾਲੇ। ੨੦ ਖਜ਼ਾਨਚੀ।

## ਪਉੜੀ ੨੧

(ਤਥਾਚ)

ਕੇਤੜਿਆ ਖੁਸਬੋਇਦਾਰ ਕੇਤੜਿਆ ਰੰਗਰੇਜ[1] ਰੰਗੋਲੀ।
ਕਿਤੜੇ ਮੇਵੇਦਾਰ ਹਨਿ ਹੁਡਕ[2] ਹੁਡਕੀਏ ਲੋਲਣਿ[3] ਲੋਲੀ[4]।
ਖਿਜਮਤਿਗਾਰ ਖਵਾਸ[5] ਲਖ ਗੋਲੰਦਾਜ ਤੋਪਕੀ ਤੋਲੀ।
ਕੇਤੜਿਆਂ ਤਹਵੀਲਦਾਰ[6] ਮੁਸਰਫ਼ਦਾਰ[7] ਦਰੋਗੇ ਓਲੀ[8]।
ਕੇਤੜਿਆਂ ਕਿਰਸਾਣ ਹੋਇ ਕਰਿ ਕਿਰਸਾਣੀ ਅਤੁਲੁ ਅਤੋਲੀ।
ਮੁਸਤੌਫੀ[9] ਸੂਤਾਤ[10] ਲਖ ਮੀਰਸਾਮੇ[11] ਬਖਸੀ[12] ਲੈ[13] ਕੋਲੀ।
ਕੇਤੜਿਆਂ ਦੀਵਾਨ ਹੋਇ ਕਰਨਿ ਕਰੋੜੀ ਮੁਲਕ ਵੰਵੋਲੀ।
ਰਤਨ ਪਦਾਰਥ ਮੋਲ ਅਮੋਲੀ ॥ ੨੧ ॥

## ਪਉੜੀ ੨੨

(ਤਥਾਚ)

ਕੇਤੜਿਆਂ ਹੀ ਜਉਹਰੀ ਲਖ ਸਰਾਫ ਬਜਾਜ ਵਪਾਰੀ।
ਸਉਦਾਗਰ ਸਉਦਾਗਰੀ ਗਾਂਧੀ ਕਾਸੇਰੇ ਪਾਸਾਰੀ।
ਕੇਤੜਿਆਂ ਪਰਚੂਨੀਏ ਕੇਤੜਿਆਂ ਦਲਾਲ ਬਜਾਰੀ।
ਕੇਤੜਿਆਂ ਸਿਕਲੀਗਰਾਂ ਕਿਤੜੇ ਲਖ ਕਮਗਰ[14] ਕਾਰੀ।
ਕੇਤੜਿਆਂ ਕੁਮ੍ਹਿਆਰ[15] ਲਖ ਕਾਗਦ ਕੁਟ ਘਣੇ ਲੂਣਾਰੀ[16]।
ਕਿਤੜੇ ਦਰਜੀ ਧੋਬੀਆਂ ਕਿਤੜੇ ਜ਼ਰ ਲੋਹੇ ਸਿਰ ਹਾਰੀ[17]।
ਕਿਤੜੇ ਭੜਭੂੰਜੇ ਭਠਿਆਰੀ ॥ ੨੨ ॥

---

੧ ਲਿਲਾਰੀ।੨ ਸ਼ਰਤਾਂ ਬੰਨ੍ਹਣ ਵਾਲੇ।੩ ਚੰਚਲ।੪ ਦਰਬਾਰੀ ਵੇਸਵਾ।੫ਰਾਖਵੀਂ ਗੋਲੀ ੬ ਤਹਿਸੀਲਦਾਰ (ਰੋਕੜੀ ਰੱਖਣ ਵਾਲਾ)। ੭ ਨਿਗਰਾਨੀ ਰੱਖਣ ਵਾਲਾ ਅਫ਼ਸਰ।੮ ਖੜੀ ਫਸਲ ਦਾ ਅੰਦਾਜ਼ਾ ਲਾਉਣ ਵਾਲਾ। ੯ ਹਿਸਾਬ ਦੀ ਪੜਤਾਲ ਕਰਨ ਵਾਲਾ।੧੦ ਘਰੋਗੀ ਖਰਚਾਂ ਦਾ ਹਿਸਾਬ ਰਖਣ ਵਾਲਾ। ੧੧ ਸੁਗੰਧੀ ਦਾ ਅਫਸਰ। ੧੨ ਸੈਨਾਪਤੀ। ੧੩ ਇਕ ਜੰਗਲੀ ਕੌਮ। ੧੪ ਕਮਾਨਾਂ ਬਨਾਉਣ ਵਾਲੇ। ੧੫ ਕਿਤਨੇ ਘੜੇ ਬਨਾਣ ਵਾਲੇ ਕੁਮ੍ਹਿਆਰ ਹਨ। ੧੬ ਲੂਣ ਮਸਾਲਾ ਵੇਚਣ ਵਾਲੇ। ੧੭ ਦੂਜੀਆਂ ਧਾਤਾਂ ਤੇ ਸੋਨਾ ਚੜ੍ਹਾਉਣ ਵਾਲੇ।

## ਪਉੜੀ ੨੩
(ਤਥਾਚ)

ਕੇਤੜਿਆ ਕਾਰੂੰਜੜੇ[1] ਕੇਤੜਿਆ ਦਬਗਰ[2] ਕਾਸਾਈ।
ਕੇਤੜਿਆ ਮੁਨਿਆਰ ਲਖ ਕੇਤੜਿਆ ਚਮਿਆਰੁ ਅਰਾਈ।
ਭੰਗਹੇਰੇ ਹੋਇ ਕੇਤੜੇ ਬਗਨੀਗਰਾਂ[3] ਕਲਾਲ[4] ਹਵਾਈ।
ਕਿਤੜੇ ਭੰਗੀ ਪੋਸਤੀ ਅਮਲੀ ਸੋਫ਼ੀ ਘਣੀ ਲੁਕਾਈ।
ਕੇਤੜਿਆ ਕਹਾਰ ਲਖ ਗੁਜਰ ਲਖ ਅਹੀਰ ਗਣਾਈ।
ਕਿਤੜੇ ਹੀ ਲਖ ਚੂਹੜੇ ਜਾਤਿ ਅਜਾਤਿ ਸਨਾਤਿ[5] ਅਲਾਈ।
ਨਾਵ ਥਾਵ ਲਖ ਕੀਮ ਨ ਪਾਈ ॥ ੨੩ ॥

## ਪਉੜੀ ੨੪
(ਸਭ ਗੁਰਮੁਖ ਬਣੇ)

ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ।
ਪੈਰੀ ਪੈ ਪਾ ਖਾਕੁ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ।
ਸਾਧਸੰਗਤਿ ਭਉ[6] ਭਾਉ[7] ਕਰਿ ਸੇਵਕ ਸੇਵਾ ਕਾਰ ਕਮਾਏ।
ਮਿਠਾ ਬੋਲਣ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।
ਸਬਦਿ ਸੁਰਤਿ ਲਿਵ ਲੀਣੁ ਹੋਇ ਦਰਗਹ ਮਾਣ ਨਿਮਾਣਾ ਪਾਏ।
ਚਲਣੁ ਜਾਣਿ ਅਜਾਣੁ ਹੋਇ ਆਸਾ ਵਿਚਿ ਨਿਰਾਸੁ ਵਲਾਏ।
ਗੁਰਮੁਖਿ ਸੁਖ ਫਲੁ ਅਲਖੁ ਲਖਾਏ ॥ ੨੪ ॥ ੮* ॥

---

੧ ਸਬਜ਼ੀ ਵੇਚਣ ਵਾਲੇ । ੨ ਕੁਪੇ ਬਣਾਉਣ ਵਾਲੇ। ੩ ਜਵਾਂ ਤੇ ਚਾਵਲਾਂ ਦੀ ਸ਼ਰਾਬ ਬਣਾਉਣ ਵਾਲੇ। ੪ ਸ਼ਰਾਬ ਵੇਚਣ ਵਾਲੇ। ੫ ਚੰਡਾਲ। ੬ ਡਰ। ੭ ਪ੍ਰੇਮ।

*ਏਥੇ ਹੱਥ ਲਿਖਤਾਂ ਵਿਚ 'ਅਠਿ' ਪਾਠ ਹੈ।

# ਵਾਰ ੯

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਵਾਹਿਗੁਰੂ, ਗੁਰੂ, ਸ਼ਬਦ, ਸਤਿਸੰਗ]

ਗੁਰ ਮੂਰਤਿ ਪੂਰਨ ਬ੍ਰਹਮੁ ਅਬਿਗਤੁ[1] ਅਬਿਨਾਸੀ।
ਪਾਰਬ੍ਰਹਮੁ ਗੁਰ ਸਬਦੁ ਹੈ ਸਤਸੰਗਿ ਨਿਵਾਸੀ।
ਸਾਧਸੰਗਤਿ ਸਚੁ ਖੰਡੁ ਹੈ ਭਾਉ ਭਗਤਿ ਅਭਿਆਸੀ।
ਚਹੁ ਵਰਨਾ ਉਪਦੇਸੁ ਕਰਿ ਗੁਰਮਤਿ ਪਰਗਾਸੀ।
ਪੈਰੀ ਪੈ ਪਾ ਖਾਕ ਹੋਇ ਗੁਰਮੁਖਿ ਰਹਿਰਾਸੀ[2]।
ਮਾਇਆ ਵਿਚਿ ਉਦਾਸੁ ਗਤਿ ਹੋਇ ਆਸ ਨਿਰਾਸੀ ॥ ੧ ॥

## ਪਉੜੀ ੨

[ਗੁਰ ਸਿੱਖੀ]

ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ[3]।
ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ।
ਭੂਹ[4] ਭਵਿਖ[5] ਨ ਵਰਤਮਾਨ[6] ਸਰਿ[7] ਮਿਕਣਿ ਮਿਕੀ[8]।
ਦੁਤੀਆ[9] ਨਾਸਤਿ ਏਤੁ ਘਰਿ ਹੋਇ ਇਕਾ ਇਕੀ[10]।
ਦੂਆ ਤੀਆ ਵੀਸਰੈ ਸਣੁ ਕਕਾ ਕਿਕੀ[11]।
ਸਭੈ ਸਿਕਾਂ[12] ਪਰਹਰੈ ਸੁਖੁ ਇਕਤੁ ਸਿਕੀ ॥ ੨ ॥

---

੧ ਗਤੀ ਤੋਂ ਬਾਹਰ । ੨ ਰਾਹੇ-ਰਾਸਤ ਅਰਥਾਤ ਸੱਚੇ ਮਾਰਗ ਤੇ ਤੁਰਨ ਵਾਲੇ ੩ ਅਲੂਣੀ ਸਿਲ । ੪ ਭੂਤ, ਬੀਤ ਗਿਆ ਸਮਾਂ । ੫ ਆਉਣ ਵਾਲਾ ਸਮਾਂ । ੬ ਵਰਤਮਾਨ ਕਾਲ । ੭ ਬਰਾਬਰ । ੮ ਮਿਣੀਏ ਤੇ ਮਿਣਿਆ ਨਹੀਂ ਜਾਂਦਾ । ੯ ਦਵੈਤ ਭਾਵ । ੧੦ ਇਕ ਪ੍ਰਭੂ ਦੇ ਨਾਲ ਇਕ ਰੂਪ ਹੋ ਜਾਈਦਾ ਹੈ। ੧੧ਕਦ, ਕਾਹਨੂੰ,ਕਿਥੇ,ਕੀ ਆਦਿ । ੧੨ ਆਸਾਂ।

### ਪਉੜੀ ੩ [ਗੁਰਮੁਖਤਾਈ]

ਗੁਰਮੁਖਿ ਮਾਰਗੁ ਆਖੀਐ ਗੁਰਮਤਿ ਹਿਤਕਾਰੀ।
ਹੁਕਮਿ ਰਜਾਈ ਚਲਣਾ ਗੁਰ ਸਬਦ ਵੀਚਾਰੀ।
ਭਾਣਾ ਭਾਵੈ ਖਸਮ ਕਾ ਨਿਹਚਉ ਨਿਰੰਕਾਰੀ।
ਇਸਕ ਮੁਸਕ[1] ਮਹਕਾਰੁ ਹੈ ਹੁਇ ਪਰਉਪਕਾਰੀ।
ਸਿਦਕ ਸਬੂਰੀ ਸਾਬਤੇ ਮਸਤੀ ਹੁਸੀਆਰੀ।
ਗੁਰਮੁਖਿ ਆਪੁ ਗਵਾਇਆ ਜਿਣਿ[2] ਹਉਮੈ ਮਾਰੀ॥ ੩॥

### ਪਉੜੀ ੪
[ਸਿੱਖ ਦੀ ਕਰਨੀ]

ਭਾਇ ਭਗਤਿ ਭੈ ਚਲਣਾ ਹੋਇ ਪਾਹੁਣਿਚਾਰੀ[3]।
ਚਲਣੁ ਜਾਣਿ ਅਜਾਣੁ ਹੋਇ [4]ਗਹੁ[4] ਗਰਬੁ ਨਿਵਾਰੀ।
ਗੁਰਸਿਖ ਨਿਤ ਪਰਾਹੁਣੇ ਏਹੁ ਕਰਣੀ ਸਾਰੀ।
ਗੁਰਮੁਖਿ ਸੇਵ ਕਮਾਵਣੀ ਸਤਿਗੁਰੂ ਪਿਆਰੀ।
ਸਬਦਿ ਸੁਰਤਿ ਲਿਵ ਲੀਣ ਹੋਇ ਪਰਵਾਰ ਸੁਧਾਰੀ।
ਸਾਧਸੰਗਤਿ ਜਾਇ ਸਹਜ ਘਰਿ ਨਿਰਮਲਿ ਨਿਰੰਕਾਰੀ॥ ੪॥

### ਪਉੜੀ ੫
[ਗੁਰਸਿਖ ਦੀ ਆਤਮ-ਖੇਡ]

ਪਰਮ ਜੋਤਿ ਪਰਗਾਸੁ ਕਰਿ ਉਨਮਨਿ ਲਿਵ ਲਾਈ।
ਪਰਮ ਤਤੁ ਪਰਵਾਣੁ ਕਰਿ ਅਨਹਦਿ ਧੁਨਿ ਵਾਈ।
ਪਰਮਾਰਥ ਪਰਬੋਧ[5] ਕਰਿ ਪਰਮਾਤਮ ਹਾਈ।
ਗੁਰ ਉਪਦੇਸੁ ਅਵੇਸੁ[6] ਕਰਿ ਅਨਭਉ ਪਦੁ ਪਾਈ।
ਸਾਧਸੰਗਤਿ ਕਰਿ ਸਾਧਨਾ ਇਕ ਮਨਿ ਇਕੁ ਧਿਆਈ।
ਵੀਹ[7] ਇਕੀਹ[8] ਚੜ੍ਹਾਉ ਚੜ੍ਹਿ ਇਉਂ ਨਿਜ ਘਰਿ ਜਾਈ॥ ੫॥

---

੧ ਕਸਤੂਰੀ। ੨ ਜਿੱਤ ਕੇ। ੩ ਮਿਹਮਾਨਦਾਰੀ; ਪਰਾਹੁਣੇ ਦੀ ਸੇਵਾ। ੪ ਪਕ
੫ ਗਿਆਨ। ੬ ਪ੍ਰਵੇਸ਼। ੭ ਸੰਸਾਰ। ੮ ਪਰਲੋਕ।

## ਪਉੜੀ ੬

[ਵਾਹਿਗੁਰੂ ਦੀ ਵਜਾਪਕਤਾ ਦਾ ਅਨੁਭਵ]

ਦਰਪਣਿ[1] ਵਾਂਗ ਧਿਆਨੁ ਧਰਿ ਆਪੁ ਆਪ ਨਿਹਾਲੈ।
ਘਟਿ ਘਟਿ ਪੂਰਨ ਬ੍ਰਹਮੁ ਹੈ ਚੰਦੁ ਜਲ ਵਿਚਿ ਭਾਲੈ।
ਗੋਰਸੁ[2] ਗਾਈ ਵੇਖਦਾ ਘਿਉ ਦੁਧੁ ਵਿਚਾਲੈ।
ਫੁਲਾਂ ਅੰਦਰਿ ਵਾਸੁ ਲੈ ਫਲੁ ਸਾਉ[3] ਸਮ੍ਹਾਲੈ।
ਕਾਸਟਿ ਅਗਨਿ ਚਲਿਤੁ ਵੇਖਿ ਜਲ ਧਰਤਿ ਹਿਆਲੈ।
ਘਟਿ ਘਟਿ ਪੂਰਨੁ ਬ੍ਰਹਮੁ ਹੈ ਗੁਰਮੁਖਿ ਵੇਖਾਲੈ ॥ ੬ ॥

## ਪਉੜੀ ੭

[ਗੁਰਸਿੱਖ ਦੀ ਰਹਿਣੀ]

ਦਿਬ ਦਿਸਟਿ[4] ਗੁਰ ਧਿਆਨੁ ਧਰਿ ਸਿਖੁ ਵਿਰਲਾ ਕੋਈ।
ਰਤਨ ਪਾਰਖੂ ਹੋਇ ਕੈ ਰਤਨਾ ਅਵਲੋਈ[5]।
ਮਨੁ ਮਾਣਕੁ ਨਿਰਮੋਲਕਾ ਸਤਿਸੰਗਿ ਪਰੋਈ।
ਰਤਨਮਾਲ ਗੁਰਸਿਖ ਜਗਿ ਗੁਰਮਤਿ ਗੁਣ ਗੋਈ।
ਜੀਵਦਿਆਂ ਮਰਿ ਅਮਰੁ ਹੋਇ ਸੁਖ ਸਹਜਿ ਸਮੋਈ।
ਓਤਿਪੋਤਿ[6] ਜੋਤੀ ਜੋਤਿ ਮਿਲਿ ਜਾਣੈ ਜਾਣੋਈ ॥ ੭ ॥

## ਪਉੜੀ ੮

[ਗੁਰਸਿੱਖ ਗੁਰੂ ਨਾਲ ਅਭੇਦ]

ਰਾਗ ਨਾਦ ਵਿਸਮਾਦੁ ਹੋਇ ਗੁਣ ਗਹਿਰ ਗੰਭੀਰਾ।
ਸਬਦ ਸੁਰਤਿ ਲਿਵ ਲੀਣ ਹੋਇ ਅਨਹਦਿ ਧੁਨਿ ਧੀਰਾ।
ਜੰਤ੍ਰੀ ਜੰਤ੍ਰ ਵਜਾਇਦਾ ਮਨਿ ਉਨਿਮਨਿ[7] ਚੀਰਾ।
ਵਜਿ ਵਜਾਇ ਸਮਾਇ ਲੈ ਗੁਰ ਸਬਦ ਵਜੀਰਾ।

---

੧ ਸ਼ੀਸ਼ਾ। ੨ ਦੁੱਧ। ੩ ਸੁਆਦ। ੪ ਦੈਵੀ ਨਿਗਾਹ, ਗਿਆਨ ਦ੍ਰਿਸ਼ਟੀ। ੫ ਦੇਖਦਾ। ੬ ਤਾਣਾ ਪੇਟਾ। ੭ ਅਨਹਦ ਧੁਨੀ (ਰੱਬੀ ਸ਼ਬਦ) ਵਿਚ ਅਡੋਲ ਰਹਿੰਦਾ ਹੈ। ੮ ਚੌਥੀ ਅਵਸਥਾ (ਤੁਰੀਆ)।

ਅੰਤਰਿਜਾਮੀ ਜਾਣੀਐ ਅੰਤਰਿਗਤਿ ਪੀਰਾ।
ਗੁਰ ਚੇਲਾ ਚੇਲਾ ਗੁਰੂ ਬੇਧਿ ਹੀਰੇ ਹੀਰਾ॥ ੮॥

## ਪਉੜੀ ੯

[ਤਬਾਚ]

ਪਾਰਸੁ ਹੋਇਆ ਪਾਰਸਹੁ ਗੁਰਮੁਖਿ ਵਡਿਆਈ।
ਹੀਰੇ ਹੀਰਾ ਬੇਧਿਆ[੧] ਜੋਤੀ ਜੋਤਿ ਮਿਲਾਈ।
ਸਬਦ ਸੁਰਤਿ ਲਿਵ ਲੀਣੁ ਹੋਇ ਜੰਤੁ ਜੰਤ੍ਰੀ ਵਾਈ।
ਗੁਰ ਚੇਲਾ ਚੇਲਾ ਗੁਰੂ ਪਰਚਾ ਪਰਚਾਈ।
ਪੁਰਖਹੁੰ ਪੁਰਖੁ ਉਪਾਇਆ ਪੁਰਖੋਤਮ ਹਾਈ।
ਵੀਹ ਇਕੀਹ ਉਲੰਘਿ ਕੈ ਹੋਇ ਸਹਜਿ ਸਮਾਈ॥ ੯॥

## ਪਉੜੀ ੧੦

[ਸਾਧ ਸੰਗਤ ਸਚਖੰਡ]

ਸਤਿਗੁਰੁ ਦਰਸਨੁ ਦੇਖਦੋ ਪਰਮਾਤਮੁ ਦੇਖੈ।
ਸਬਦ ਸੁਰਤਿ ਲਿਵ ਲੀਣ ਹੋਇ ਅੰਤਰਿਗਤਿ[੨] ਲੇਖੈ।
ਚਰਨ ਕਵਲ ਦੀ ਵਸਨਾ ਹੋਇ ਚੰਦਨ ਭੇਖੈ[੩]।
ਚਰਣੋਦਕ[੪] ਮਕਰੰਦ ਰਸ ਵਿਸਮਾਦੁ ਵਿਸੇਖੈ।
ਗੁਰਮਤਿ ਨਿਹਚਲੁ ਚਿਤੁ ਕਰਿ ਵਿਚਿ ਰੂਪ ਨ ਰੇਖੈ।
ਸਾਧਸੰਗਤਿ ਸਚ ਖੰਡਿ ਜਾਇ ਹੋਇ ਅਲਖ ਅਲੇਖੈ॥ ੧੦॥

## ਪਉੜੀ ੧੧

[ਸਾਖੀ ਅਵਸਥਾ]

ਅਖੀ ਅੰਦਰਿ ਦੇਖਦਾ ਦਰਸਨ ਵਿਚਿ ਦਿਸੈ।
ਸਬਦੇ ਵਿਚਿ ਵਖਾਣੀਐ ਸੁਰਤੀ ਵਿਚਿ ਰਿਸੈ।

---

੧ ਵਿੰਨ੍ਹਿਆ। ੨ ਰਿਦੇ ਅੰਦਰ। ੩ ਸਰੂਪ। ੪ ਚਰਣਾਮ੍ਰਿਤ।

ਚਰਣ ਕਵਲ ਵਿਚਿ ਵਾਸਨਾ ਮਨੁ ਭਵਰੁ ਸਲਿਸੈ[1]।
ਸਾਧਸੰਗਤਿ ਸੰਜੋਗੁ ਮਿਲਿ ਵਿਜੋਗਿ ਨ ਕਿਸੈ।
ਗੁਰਮਤਿ ਅੰਦਰਿ ਚਿਤੁ ਹੈ ਚਿਤੁ ਗੁਰਮਤਿ ਜਿਸੈ[2]।
ਪਾਰਬ੍ਰਹਮ ਪੂਰਣ ਬ੍ਰਹਮੁ ਸਤਿਗੁਰ ਹੈ ਤਿਸੈ[3] ॥ ੧੧ ॥

## ਪਉੜੀ ੧੨

[ਈਸ੍ਵਰੀਯ ਗੁਣ]

ਅਖੀ ਅੰਦਰਿ ਦਿਸਟਿ ਹੋਇ ਨਕਿ ਸਾਹੁ ਸੰਜੋਈ[4]।
ਕੰਨਾਂ ਅੰਦਰਿ ਸੁਰਤਿ ਹੋਇ ਜੀਭ ਸਾਦੁ ਸਮੋਈ।
ਹਥੀ ਕਿਰਤਿ ਕਮਾਵਣੀ ਪੈਰ ਪੰਥੁ ਸਥੋਈ[5]।
ਗੁਰਮੁਖਿ ਸੁਖ ਫਲੁ ਪਾਇਆ ਮਤਿ ਸਬਦਿ ਵਿਲੋਈ[6]।
ਪਰਕਿਰਤੀ[7] ਹੂ ਬਾਹਰਾ ਗੁਰਮੁਖਿ ਵਿਰਲੋਈ।
ਸਾਧਸੰਗਤਿ ਚੰਨਣ ਬਿਰਖੁ ਮਿਲਿ ਚੰਨਣੁ ਹੋਈ ॥ ੧੨ ॥

## ਪਉੜੀ ੧੩

[ਵਾਹਿਗੁਰੂ ਮੰਤ੍ਰ]

ਅਬਿਗਤ[8] ਗਤਿ ਅਬਿਗਤ ਦੀ ਕਿਉ ਅਲਖੁ ਲਖਾਏ।
ਅਕਥ ਕਥਾ ਹੈ ਅਕਥ ਦੀ ਕਿਉ ਆਖਿ ਸੁਣਾਏ।
ਅਚਰਜ ਨੋ ਆਚਰਜੁ ਹੈ ਹੈਰਾਣ ਕਰਾਏ।
ਵਿਸਮਾਦੇ ਵਿਸਮਾਦੁ ਹੈ ਵਿਸਮਾਦੁ[9] ਸਮਾਏ।
ਵੇਦੁ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ।
ਵਾਹਿਗੁਰੂ ਸਾਲਾਹਣਾ ਗੁਰ ਸਬਦੁ ਅਲਾਏ[10] ॥ ੧੩ ॥

---

੧ ਮਾਣਦਾ ਹੈ। ੨ ਜਿਹਾ, ਜੈਸਾ। ੩ ਤਿਸ ਦਾ, ਉਸ ਦਾ। ੪ ਪਾਈ। ੫ ਸਾਥੀ। ੬ ਰਿੜਕ ਕੇ। ੭ ਮਾਇਆ। ੮ ਜਿਸ ਦੀ ਗਤੀ ਨਾ ਲਖੀ ਜਾਵੇ। ੯ ਅਸਚਰਜ। ੧੦ ਆਲਾਪ ਕਰੇ, ਬੋਲੇ।

## ਪਉੜੀ ੧੪

[ਗੁਰਮੁਖ ਦੇ ਗੁਣ]

ਲੀਹਾ ਅੰਦਰਿ ਚਲੀਐ ਜਿਉ ਗਾਡੀ ਰਾਹੁ।
ਹੁਕਮਿ ਰਜਾਈ ਚਲਣਾ ਸਾਧਸੰਗਿ ਨਿਬਾਹੁ।
ਜਿਉ ਧਨ ਸੋਘਾ[1] ਰਖਦਾ ਘਰਿ ਅੰਦਰਿ ਸਾਹੁ।
ਜਿਉ ਮਿਰਜਾਦ ਨ ਛਡਈ ਸਾਇਰੁ[2] ਅਸਗਾਹੁ[3]।
ਲਤਾ ਹੇਠਿ ਲਤਾੜੀਐ ਅਜਰਾਵਰੁ[4] ਘਾਹੁ।
ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ।
ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥ ੧੪

## ਪਉੜੀ ੧੫

[ਚੰਨਣਾਦ ਦ੍ਰਿਸ਼ਟਾਂਤ]

ਚਨਣੁ ਜਿਉ ਵਣ ਖੰਡ[5] ਵਿਚਿ ਓਹੁ ਆਪੁ ਲੁਕਾਏ।
ਪਾਰਸੁ ਅੰਦਰਿ ਪਰਬਤਾਂ ਹੋਇ ਗੁਪਤ ਵਲਾਏ[6]।
ਸਤ ਸਮੁੰਦੀ ਮਾਨਸਰੁ ਨਹਿ ਅਲਖੁ ਲਖਾਏ।
ਜਿਉ ਪਰਛਿੰਨਾ[7] ਪਾਰਜਾਤੁ[8] ਨਹਿ ਪਰਗਟੀ ਆਏ।
ਜਿਉ ਜਗਿ ਅੰਦਰਿ ਕਾਮਧੇਨੁ ਨਹਿ ਆਪੁ ਜਣਾਏ।
ਸਤਿਗੁਰ ਦਾ ਉਪਦੇਸੁ ਲੈ ਕਿਉ ਆਪੁ ਗਣਾਏ ॥ ੧੫

## ਪਉੜੀ ੧੬

[ਗੁਰ ਚੇਲਾ, ਚੇਲਾ ਗੁਰੂ]

ਦੁਇ ਦੁਇ ਅਖੀ ਆਖੀਅਨਿ ਇਕੁ ਦਰਸਨੁ ਦਿਸੈ।
ਦੁਇ ਦੁਇ ਕੰਨਿ ਵਖਾਣੀਅਨਿ ਇਕ ਸੁਰਤਿ ਸਲਿਸੈ[9]।
ਦੁਇ ਦੁਇ ਨਦੀ ਕਿਨਾਰਿਆਂ ਪਾਰਾਵਾਰੁ ਨ ਤਿਸੈ।

---

੧ ਸੋਘਾ ਹੋ ਕੇ, ਹੁਸ਼ਿਆਰੀ ਨਾਲ। ੨ ਸਾਗਰ, ਸਮੁੰਦਰ। ੩ ਅਤੀ ਡੂੰਘਾ। ੪ ਜਰਨ ਵਾਲਾ। ੫ ਵਣ ਦੇ ਕਿਸੇ ਹਿਸੇ ਵਿਚ। ੬ (ਸਮਾਂ) ਬਤੀਤ ਕਰਦਾ ਹੈ। ੭ ਲੁਕਿਆ। ੮ ਕਲਪ ਬ੍ਰਿਛ। ੯ ਲੈਂਦੇ ਹਨ।

ਇਕ ਜੋਤਿ ਦੁਇ ਮੂਰਤੀ ਇਕ ਸਬਦੁ ਸਰਿਸੈ[1]।
ਗੁਰ ਚੇਲਾ ਚੇਲਾ ਗੁਰੂ ਸਮਝਾਏ ਕਿਸੈ ॥੧੬॥

## ਪਉੜੀ ੧੭

[ਗੁਰੂ-ਚੇਲੇ ਦਾ ਕੰਮ]

ਪਹਿਲੇ ਗੁਰਿ ਉਪਦੇਸ ਦੇ ਸਿਖ ਪੈਰੀ ਪਾਏ।
ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ।
ਭਾਇ ਭਗਤਿ[2] ਭੈ ਸੇਵਦੇ ਗੁਰਪੁਰਬ ਕਰਾਏ।
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਲਾਏ।
ਗੁਰਮੁਖਿ ਮਾਰਗੁ[3] ਸਚ ਦਾ ਸਚੁ ਪਾਰਿ ਲੰਘਾਏ।
ਸਚਿ ਮਿਲੈ ਸਚਿਆਰ ਨੋ ਮਿਲਿ ਆਪੁ ਗਵਾਏ ॥੧੭॥

## ਪਉੜੀ ੧੮

[ਚਰਨਾਂ ਤੋਂ ਨਿੰਮ੍ਰਤਾ ਦਾ ਉਪਦੇਸ਼]

ਸਿਰ ਉਚਾ ਨੀਵੇਂ ਚਰਣ ਸਿਰਿ ਪੈਰੀ ਪਾਂਦੇ।
ਮੁਹੁ ਅਖੀ ਨਕੁ ਕੰਨ ਹਥ ਦੇਹ ਭਾਰ ਉਚਾਂਦੇ[4]।
ਸਭ ਚਿਹਨ ਛਡਿ ਪੂਜੀਅਨਿ ਕਉਣੁ ਕਰਮ ਕਮਾਂਦੇ।
ਗੁਰ ਸਰਣੀ ਸਾਧਸੰਗਤੀ ਨਿਤ ਚਲਿ ਚਲਿ ਜਾਂਦੇ।
ਵਤਨਿ[5] ਪਰਉਪਕਾਰ ਨੋ ਕਰਿ ਪਾਰਿ ਵਸਾਂਦੇ।
ਮੇਰੀ ਖਲਹੁ ਮੌਜੜੇ[6] ਗੁਰਸਿਖ ਹੰਢਾਂਦੇ।
ਮਸਤਕ ਲਗੇ ਸਾਧ ਰੇਣੁ[7] ਵਡਭਾਗਿ ਜਿਨ੍ਹਾਂ ਦੇ ॥੧੮॥

---

੧ ਸਮਾਨ। ੨ ਭਾਉ ਭਗਤੀ, ਪ੍ਰੇਮਾ ਭਗਤੀ। ੩ ਗੁਰਮੁਖਾਂ ਦਾ ਰਸਤਾ। ੪ ਚੁਕਦੇ ਹਨ। ੫ ਤੁਰਦੇ ਹਨ। ੬ ਜੁੱਤੀਆਂ। ੭ ਧੂੜੀ।

## ਪਉੜੀ ੧੯

[ਧਰਤੀ ਤੋਂ ਉਪਦੇਸ਼]

ਜਿਉ ਧਰਤੀ ਧੀਰਜ ਧਰਮੁ ਮਸਕੀਨੀ ਮੂੜੀ[੧]।
ਸਭਦੂੰ ਨੀਵੀਂ ਹੋਇ ਰਹੀ ਤਿਸ ਮਣੀ[੨] ਨ ਕੂੜੀ।
ਕੋਈ ਹਰਿਮੰਦਰੁ ਕਰੈ ਕੋ ਕਰੈ ਅਰੂੜੀ।
ਜੇਹਾ ਬੀਜੈ ਸੋ ਲੁਣੈ ਫਲ ਅੰਬ ਲਸੂੜੀ।
ਜੀਵਦਿਆਂ ਮਰਿ ਜੀਵਣਾ ਜੁੜਿ ਗੁਰਮੁਖਿ ਜੂੜੀ।
ਲਤਾਂ ਹੇਠਿ ਲਤਾੜੀਐ ਗਤਿ ਸਾਧਾਂ ਧੂੜੀ ॥ ੧੯॥

## ਪਉੜੀ ੨੦

[ਜਲ ਤੋਂ ਉਪਦੇਸ਼]

ਜਿਉ ਪਾਣੀ ਨਿਵਿ ਚਲਦਾ ਨੀਵਾਨਿ ਚਲਾਇਆ।
ਸਭਨਾ ਰੰਗਾਂ ਨੋ ਮਿਲੈ ਰਲਿ ਜਾਇ ਰਲਾਇਆ।
ਪਰਉਪਕਾਰ ਕਮਾਂਵਦਾ ਉਨਿ ਆਪੁ ਗਵਾਇਆ।
ਕਾਠੁ[੩] ਨ ਡੋਬੈ ਪਾਲਿ ਕੈ ਸੰਗਿ ਲੋਹੁ ਤਰਾਇਆ।
ਵੁਠੇ[੪] ਮੀਹ ਸੁਕਾਲੁ ਹੋਇ ਰਸ ਕਸ ਉਪਜਾਇਆ।
ਜੀਵਦਿਆ ਮਰਿ ਸਾਧ ਹੋਇ ਸਫਲਿਓ ਜਗਿ ਆਇਆ ॥ ੨੦॥

## ਪਉੜੀ ੨੧

[ਬ੍ਰਿਛ ਤੋਂ ਉਪਦੇਸ਼]

ਸਿਰ ਤਲਵਾਇਆ[੫] ਜੰਮਿਆ ਹੋਇ ਅਚਲੁ[੬] ਨ ਚਲਿਆ।
ਪਾਣੀ ਪਾਲਾ ਧੁਪ ਸਹਿ ਉਹ ਤਪਹੁ ਨ ਟਲਿਆ।
ਸਫਲਿਓ ਬਿਰਖ ਸੁਹਾਵੜਾ ਫਲ ਸੁਫਲੁ ਸੁਫਲਿਆ।
ਫਲੁ ਦੇਇ ਵਟ ਵਗਾਇਐ ਕਰਵਤਿ[੭] ਨ ਹਲਿਆ।

---

੧ ਪੂੰਜੀ। ੨ ਮਨੌਤ। ੩ ਲੱਕੜੀ। ੪ ਵਰਸਣ ਨਾਲ। ੫ ਸਿਰ ਹੇਠਾਂ ਤੇ ਪੈਰ ਉਤਾਂਹ। ੬ ਚੱਲਣ ਤੋਂ ਰਹਿਤ। ੭ ਕਰਵਤ੍ਰ, ਆਰਾ।

ਬੁਰੇ ਕਰਨਿ ਬੁਰਿਆਈਆਂ ਭਲਿਆਈ ਭਲਿਆ।
ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ।
ਅਉਸਰਿ[1] ਆਪ ਛਲਾਇੰਦੇ ਤਿਨ੍ਹਾ ਅਉਸਰੁ ਛਲਿਆ ॥ ੨੧ ॥

## ਪਉੜੀ ੨੨

[ਮੁਰੀਦ ਦੇ ਲੱਛਣ]

ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ[2] ਸਮਾਵੈ।
ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪੁ ਗਵਾਵੈ।
ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ[3] ਵਿਛਾਵੈ।
ਲਤਾਂ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ।
ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ।
ਵਰਸੈ ਨਿਝਰ[4] ਧਾਰ ਹੋਇ ਸੰਗਤਿ ਚਲਿ ਆਵੈ ॥ ੨੨ ॥ ੯ ॥*



੧ ਸਮਾਂ। ੨ ਕਬਰ ਵਿਚ। ੩ ਦੱਭ ਦੀ ਸਫ਼ (ਫੂੜੀ)। ੪ ਇਕ ਰਸ। *ਨਉ।

# ਵਾਰ ੧੦

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਭਗਤਾਂ ਦੀ ਕਥਾ]

[ਧ੍ਰੂ ਭਗਤ]

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।
ਬਾਹਹੁ ਪਕੜਿ[1] ਉਠਾਲਿਆ ਮਨ ਵਿਚਿ ਰੋਸੁ[1] ਮਤ੍ਰੇਈ ਕੀਤਾ।
ਡੁਡਹੁਲਿਕਾ[2] ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ[3]।
ਸਾਵਾਣੀ ਹਾਂ ਜਨਮ ਦੀ, ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।
ਕਿਸੁ ਉਦਮ ਤੇ ਰਾਜੁ ਮਿਲਿ ਸਤ੍ਰੂ ਤੇ ਸਭਿ ਹੋਵਨਿ ਮੀਤਾ।
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।
ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।
ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ[4] ਅਮਿਓ[5] ਰਸੁ ਪੀਤਾ।
ਪਿਛਹੁ ਰਾਜੇ ਸਦਿਆ ਅਬਿਚਲੁ[6] ਰਾਜੁ ਕਰਹੁ ਨਿਤ ਨੀਤਾ।
ਹਾਰਿ ਚਲੇ ਗੁਰਮੁਖਿ ਜਗ ਜੀਤਾ ॥ ੧ ॥

## ਪਉੜੀ ੨

[ਪ੍ਰਹਲਾਦ ਭਗਤ]

ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।
ਪੜ੍ਹਨ ਪਠਾਇਆ ਚਾਟਸਾਲ[7] ਪਾਂਧੇ ਚਿਤਿ ਹੋਆ ਅਹਿਲਾਦੁ[8]।
ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।

---

੧ ਗੁੱਸਾ। ੨ ਹਉਕੇ ਲੈਂਦਾ ਹੋਇਆ। ੩ ਸੁਹ੍ਰਿਤਾ, ਮੁੱਲ ਖ਼ਰੀਦੀ ਗੋਲੀ, ਟਹਿਲਣ। ੪ ਖਜ਼ਾਨਾ। ੫ ਅੰਮ੍ਰਿਤ। ੬ ਅਟੱਲ ਰਾਜ। ੭ ਪਾਠਸ਼ਾਲਾ। ੮ ਅਨੰਦ, ਪ੍ਰਸੰਨ।

ਭਗਤਿ ਕਰਨਿ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦੁ।
ਰਾਜੇ ਪਾਸਿ ਰੂਆਇਆ[1] ਦੋਖੀ ਦੈਤਿ ਵਧਾਇਆ ਵਾਦੁ।
ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।
ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।
ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।
ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।
ਜੈ ਜੈ ਕਾਰ ਕਰਨਿ ਬ੍ਰਹਮਾਦਿ ॥ ੨ ॥

## ਪਉੜੀ ੩

[ਰਾਜਾ ਬਲਿ]

ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗਿ ਕਰਾਵੈ।
ਬਾਵਨ ਰੂਪੀ[2] ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ।
ਰਾਜੇ ਅੰਦਰਿ ਸਦਿਆ ਮੰਗੁ ਸੁਆਮੀ ਜੋ ਤੁਧੁ ਭਾਵੈ।
ਅਛਲੁ[3] ਛਲਣਿ ਤੁਧੁ ਆਇਆ ਸੁਕ੍ਰ ਪੁਰੋਹਿਤੁ ਕਹਿ ਸਮਝਾਵੈ।
ਕਰੌ ਅਢਾਈ ਧਰਤਿ ਮੰਗਿ[4] ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ[5]।
ਦੁਇ ਕਰਵਾਂ[6] ਕਰਿ ਤਿੰਨਿ ਲੋਅ ਬਲਿ ਰਾਜਾ ਲੈ ਮਗਰੁ[7] ਮਿਣਾਵੈ।
ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ।
ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ।
ਹੋਇ ਦਰਵਾਨ ਮਹਾਂ ਸੁਖੁ ਪਾਵੈ ॥ ੩ ॥

## ਪਉੜੀ ੪

[ਅੰਬਰੀਕ ਭਗਤ[

ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ।

---

੧ ਪੁਕਾਰ ਕੀਤਾ । ੨ ਬਵੰਜਾ (ਬਾਵਨ) ਉਂਗਲਾਂ ਦੇ ਕੱਦ ਵਾਲਾ ਰੂਪ ਧਾਰ ਕੇ। ੩ ਜੋ ਛਲਿਆ ਨਾ ਜਾਵੇ। ੪ ਅਢਾਈ ਕਰਮ ਧਰਤੀ ਦੀ ਮੰਗ ਕੀਤੀ। ੫ ਤਿੰਨਾਂ ਲੋਕਾਂ ਵਿਚ ਭੀ ਨਾ ਸਮਾ ਸਕਿਆ। ੬ ਕਰੌਂ, ਉਲਾਂਘਾਂ, ਕਦਮ । ੭ ਪਿੱਠ, ਸਰੀਰ।

ਭੀੜਾ[੧] ਓਸੁ ਉਪਾਰਣਾ ਓਹੁ[੨] ਉਠਿ ਨ੍ਹਾਵਣਿ ਨਦੀ ਸਿਧਾਇਆ
ਚਰਣੋਦਕੁ[੩] ਲੈ ਪੋਖਿਆ ਓਹੁ ਸਰਾਪੁ ਦੇਣ ਨੋ ਧਾਇਆ
ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ[੪] ਗਰਬੁ ਗਵਾਇਆ
ਬਾਮ੍ਹਣੁ ਭੰਨਾ ਜੀਉ ਲੈ ਰਖਿ ਨ ਹੰਘਨਿ[੫] ਦੇਵ ਸਬਾਇਆ
ਇੰਦ੍ਰ ਲੋਕੁ ਸਿਵ ਲੋਕੁ ਤਜਿ ਬ੍ਰਹਮ ਲੋਕੁ ਬੈਕੁੰਠ ਤਜਾਇਆ
ਦੇਵਤਿਆਂ ਭਗਵਾਨੁ ਸਣੁ ਸਿਖਿ ਦੇਇ ਸਭਨਾਂ ਸਮਝਾਇਆ
ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕ ਛੁਡਾਇਆ
ਭਗਤਿ ਵਛਲੁ ਜਗਿ ਬਿਰਦੁ ਸਦਾਇਆ ॥ ੪ ॥

## ਪਉੜੀ ੫

[ਰਾਜਾ ਜਨਕ]

ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ
ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ
ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ[੬] ਜੀਅ ਨਰਕ ਨਿਵਾਸੀ
ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ
ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ
ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ[੭]
ਪਾਸੰਗਿ[੮] ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ
ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ[੯]
ਮੁਕਤਿ ਜੁਗਤਿ ਨਾਵੈ ਦੀ ਦਾਸੀ ॥ ੫ ॥

---

੧ ਵਰਤ । ੨ ਦੁਰਬਾਸ਼ਾ ਰਿਖੀ । ੩ ਚਰਨਾਮ੍ਰਿਤ ਲੈ ਕੇ ਵਰਤ ਖੋਲ੍ਹਿਆ । ੪ ਭਯਾਨਕ।
੫ ਰੱਖ ਨਾ ਸਕਣ । ੬ ਵਿਰਲਾਪ ਕਰਦੇ ਹਨ । ੭ ਨਿਰਣਯ । ੮ ਪਾਸਕੂ । ੯ ਫਾਹੀ।

## ਪਉੜੀ ੬

[ਹਰੀ ਚੰਦ ਤੇ ਤਾਰਾ ਰਾਣੀ]

ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ[1] ਰਾਣੀ।
ਸਾਧ ਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।
ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ[2] ਵਿਹਾਣੀ।
ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ।
ਹੇਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ[3] ਜੁਆਣੀ।
ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ।
ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।
ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ[4]।
ਸਾਧਸੰਗਤਿ ਵਿਟਹੁ ਕੁਰਬਾਣੀ ॥ ੬ ॥

## ਪਉੜੀ ੭

[ਬਿਦਰ ਅਤੇ ਦੁਰਯੋਧਨ]

ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਦੁਖਾ।
ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ[5] ਸੁਖਾ।
ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਣੁਖਾ।
ਝੁੰਗੀ ਜਾਇ ਵਲਾਇਓਨੁ[6] ਸਭਨਾ ਦੇ ਜੀਅ ਅੰਦਰਿ ਧੁਖਾ[7]।
ਹਸਿ ਬੋਲੈ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ।
ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ[8] ਦੁਖਾ।
ਭਾਉ ਜਿਵੇਹਾ[9] ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ[10]।
ਗੋਬਿੰਦ ਭਾਉ ਭਗਤਿ ਦਾ ਭੁਖਾ ॥ ੭ ॥

---

੧ ਸੁੰਦਰ ਨੇਤਰ। ੨ ਠੀਕ ਅੱਧੀ ਰਾਤ। ੩ ਚੰਚਲ। ੪ ਅਸਚਰਜ। ੫ ਕੀ ਸੁਖ ਲਿਆ। ੬ ਗੁਜ਼ਰ ਕੀਤੀ। ੭ ਚਿੰਤਾ। ੮ ਦੁੱਖ, ਤਕਲੀਫ। ੯ ਜਿਸ ਤਰ੍ਹਾਂ ਦਾ। ੧੦ ਰੰਚਕ।

## ਪਉੜੀ ੮

[ਦਰੋਪਤੀ]

ਅੰਦਰਿ ਸਤਾ ਦੁਸਾਸਣੈ, ਮਥੇਵਾਲਿ[1] ਦ੍ਰੋਪਤੀ ਆਂਦੀ।
ਦੂਤਾ ਨੋ ਫੁਰਮਾਇਆ ਨੰਗ ਕਰਹੁ ਪੰਚਾਲੀ[2] ਬਾਂਦੀ।
ਪੰਜੇ ਪਾਂਡੋ ਵੇਖਦੇ ਅਉਘਟਿ[3] ਰੁਧੀ[4] ਨਾਰਿ ਜਿਨਾ ਦੀ।
ਅਖੀ ਮੀਟ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ।
ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।
ਹਥ ਮਰੋੜਨਿ ਸਿਰੁ ਧੁਣਨਿ[5] ਪਛੋਤਾਨਿ ਕਰਨਿ ਜਾਹਿ ਜਾਂਦੀ।
ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ।
ਨਾਥਾਂ ਅਨਾਥਾਂ ਬਾਣਿ ਧੁਰਾਂਦੀ ॥ ੮ ॥

## ਪਉੜੀ ੯ ਸੁਦਾਮਾ ਭਗਤ)

ਬਿਪ੍ਰੁ[6] ਸੁਦਾਮਾ ਦਾਲਿਦੀ[7] ਬਾਲ ਸਖਾਈ[8] ਮਿਤ੍ਰ ਸਦਾ
ਲਾਗੂ[9] ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾ
ਚਲਿਆ ਗਣਦਾ ਗਟੀਆਂ[10] ਕਿਉਕਰਿ ਜਾਈਐ ਕਉਣੁ ਮਿਲਾ
ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ[11] ਖਲੋਤਾ ਜਾ
ਦੂਰਹੁ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆ
ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾ
ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾ
ਪੁਛੇ ਕੁਸਲੁ[12] ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾ
ਲੈ ਕੇ ਤੰਦੁਲ[13] ਚਬਿਓਨੁ ਵਿਦਾ ਕਰੇ ਅਗੈ ਪਹੁਚਾ
ਚਾਰਿ ਪਦਾਰਥ ਸਕੁਚਿ ਪਠਾਏ ॥ ੯ ॥

---

੧ ਸਿਰ ਦੇ ਕੇਸਾਂ ਤੋਂ ਪਕੜ ਕੇ । ੨ ਪੰਚਾਲ ਦੇਸ਼ ਦੇ ਰਾਜਾ ਦੀ ਪੁੱਤ੍ਰੀ । ੩ ਔ
ਘੜੀ । ੪ ਫਸੀ । ੫ ਅਫਸੋਸ ਨਾਲ ਸਿਰ ਧੁਣਦੇ ਹਨ । ੬ ਬ੍ਰਾਹਮਣ । ੭ ਦਲਿੱਦਰ
੮ ਬਚਪਨ ਦਾ ਮਿੱਤਰ । ੯ ਮਗਰ ਪਈ । ੧੦ ਗਿਣਤੀਆਂ (ਭਾਵ-ਵਿਚਾਰਾਂ) ਕਰਦ
੧੧ ਰਾਜ ਦੁਆਰ ਪਰ । ੧੨ ਸੁਖ ਸ਼ਾਂਤਿ । ੧੩ ਚਾਵਲ ।

Agamnigam Digital Preservation Foundation, Chandigarh

## ਪਉੜੀ ੧੦

[ਜੈਦੇਉ ਭਗਤ]

ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ[1] ਸਹਜ ਧੁਨਿ ਗਾਵੈ।
ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।
ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ।
ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ।
ਅਖਰ ਪੜ੍ਹਿ ਪਰਤੀਤਿ[2] ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ।
ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ।
ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ।
ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ।
ਸੰਤ ਅਨੰਤ[3] ਨ ਭੇਦੁ ਗਣਾਵੈ ॥ ੧੦ ॥

## ਪਉੜੀ ੧੧ [ਨਾਮਦੇਵ]

ਕੰਮ ਕਿਤੇ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।
ਨਾਮਦੇਉ ਇਸਨਾਨੁ ਕਰਿ ਕਪਲ ਗਾਇ[4] ਦੁਹਿ ਕੈ ਲੈ ਆਇਆ।
ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।
ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।
ਨਿਹਚਉ[5] ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।
ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ।
ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ।
ਭਗਤ ਜਨਾ ਦਾ ਕਰੇ ਕਰਾਇਆ ॥ ੧੧ ॥

---

੧ 'ਗੀਤ ਗੋਵਿੰਦ' ਨਾਂ ਦੀ ਇਕ ਸੰਸਕ੍ਰਿਤ ਪੁਸਤਕ ਜੋ ਭਗਤ ਜੈ ਦੇਵ ਦੀ ਕ੍ਰਿਤ ਹੈ।
੨ ਨਿਸ਼ਚਾ। ੩ ਪਰਮੇਸ਼ੁਰ। ੪ ਜਿਸ ਗਊ ਦੇ ਥਣ ਕਾਲੇ ਹੋਣ। ੫ ਨਿਸ਼ਚਾ।

## ਪਉੜੀ ੧੨

[ਨਾਮਦੇਵ ਅਤੇ ਤ੍ਰਿਲੋਚਨ]

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆ
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ[1] ਸੁਣਾ
ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾ
ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾ
ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾ
ਹਥਿ ਨ ਆਵੈ ਭੇਟੁ[2] ਸੋ ਤੁਸਿ[3] ਤ੍ਰਿਲੋਚਨ ਮੈ ਮੁਹਿ ਲਾ
ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ[4] ਭਗਤੀ ਦਾ
ਇਹੋ ਵਿਚੋਲਾ ਆਣਿ ਮਿਲਾਵੈ ॥ ੧੨ ॥

## ਪਉੜੀ ੧੩

[ਧੰਨਾ ਅਤੇ ਬ੍ਰਾਹਮਣ]

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆ
ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾ
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾ
ਧੰਨਾ ਕਰਦਾ ਜੋਦੜੀ[5] ਮੈ ਭਿ ਦੇਹ ਇਕ ਜੇ ਤੁਧੁ ਭਾ
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ, ਗੈਲ[6] ਛੁਡਾ
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ[7] ਰੋਟੀ ਲੈ ਭੋਗੁ ਚੜ੍ਹਾ
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾ
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ[8] ਸੁਖਾ
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾ
ਭੋਲਾ ਭਾਉ ਗੋਬਿੰਦੁ ਮਿਲਾਵੈ ॥ ੧੩ ॥

---

੧ ਹਰੀ ਦੇ ਚਰਿੱਤ੍ਰ । ੨ ਕੇਵਲ ਭੇਟ ਦੇਣ ਨਾਲ । ੩ ਤਰੁੱਠ ਕੇ । ੪ ਸਕ
੫ ਮਿੰਨਤ । ੬ ਪਿੱਛਾ । ੭ ਲੱਸੀ । ੮ ਕੁਝ ਭੀ ।

## ਪਉੜੀ ੧੪

[ਬੇਣੀ ਭਗਤ]

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ।
ਕਰਮ ਕਰੈ ਅਧਿਆਤਮੀ[1] ਹੋਰਸੁ ਕਿਸੈ ਨ ਅਲਖੁ ਲਖਾਵੈ।
ਘਰਿ ਆਇਆ ਜਾ ਪੁਛੀਐ ਰਾਜ ਦੁਆਰਿ ਗਇਆ ਆਲਾਵੈ।
ਘਰਿ ਸਭ ਵਥੂ[2] ਮੰਗੀਅਨਿ ਵਲੁ ਛਲੁ ਕਰਿ ਕੈ ਝਬ ਲੰਘਾਵੈ।
ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ।
ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ।
ਦੇਇ ਦਿਲਾਸਾ ਤੁਸਿ ਕੈ[3] ਅਣਗਣਤੀ ਖਰਚੀ ਪਹੁੰਚਾਵੈ।
ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।
ਭਗਤ ਜਨਾਂ ਜੈਕਾਰੁ ਕਰਾਵੈ ॥ ੧੪ ॥

## ਪਉੜੀ ੧੫

[ਕਬੀਰ ਅਤੇ ਰਾਮਾਨੰਦ]

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।
ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।
ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।
ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।
ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।
ਅਚਰਜ ਨੋ ਅਚਰਜੁ ਮਿਲੈ ਵਿਸਮਾਦੇ ਵਿਸਮਾਦੁ ਮਿਲਾਈ।
ਝਰਣਾ[4] ਝਰਦਾ ਨਿਝਰਹੁ[5] ਗੁਰਮੁਖਿ ਬਾਣੀ ਅਘੜ ਘੜਾਈ।
ਰਾਮ ਕਬੀਰੈ ਭੇਦੁ ਨ ਭਾਈ ॥ ੧੫ ॥

---

੧ ਆਤਮਾ ਦੀ ਵਿਚਾਰ ਸੰਬੰਧੀ। ੨ ਵਸਤਾਂ। ੩ ਖੁਸ਼ ਹੋ ਕੇ। ੪ ਅੰਮ੍ਰਿਤ ਦਾ ੫ ਆਤਮਾ ਤੋਂ।

## ਪਉੜੀ ੧੬

(ਸੈਣ ਨਾਈ)

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।
ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ[1]।
ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।
ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।
ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।
ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ[2] ਖੋਲਿ ਪੈਨ੍ਹਾਈ।
ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ।
ਪਰਗਟੁ ਕਰੈ ਭਗਤਿ ਵਡਿਆਈ ॥ ੧੬ ॥

## ਪਉੜੀ ੧੭

(ਰਵਿਦਾਸ ਭਗਤ)

ਭਗਤੁ ਭਗਤੁ ਜਗਿ ਵਜਿਆ[3] ਚਹੁ ਚਕਾਂ ਦੇ ਵਿਚਿ ਚਮਿਰੇਟਾ।
ਪਾਣ੍ਹਾ[4] ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।
ਜਿਉ ਕਰਿ ਮੈਲੇ ਚੀਥੜੇ[5] ਹੀਰਾ ਲਾਲੁ ਅਮੋਲੁ ਪਲੇਟਾ[6]।
ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ[7]।
ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ[8]।
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।
ਲਗਾ ਪੁਰਬੁ ਅਭੀਚ[9] ਦਾ ਡਿਠਾ ਚਲਿਤੁ ਅਚਰਜੁ ਅਮੇਟਾ।
ਲਇਆ ਕਸੀਰਾ[10] ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।
ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ ੧੭ ॥

---

੧ ਸਾਰੀ ਰਾਤ। ੨ ਕਬਾਅ(ਪੋਸ਼ਾਕ)। ੩ ਪ੍ਰਸਿੱਧ ਹੋਇਆ। ੪ ਜੁੱਤੀਆਂ। ੫ ਕਪੜੇ। ੬ ਲਪੇਟਿਆ ਹੋਇਆ। ੭ ਸਮੇਤ। ੮ ਮੇਲੇ ਪੁਰ। ੯ ਅਭਿੱਜ ਨਛੱਤਰ। ੧੦ ਅਧੇਲਾ।

## ਪਉੜੀ ੧੮

(ਅਹੱਲਿਆ ਅਤੇ ਗੋਤਮ)

ਗੋਤਮ ਨਾਰਿ ਅਹਿਲਿਆ ਤਿਸਨੋ ਦੇਖਿ ਇੰਦ੍ਰ ਲੋਭਾਣਾ।
ਪਰ ਘਰਿ ਜਾਇ ਸਰਾਪੁ ਲੈ ਹੋਇ ਸਹਸ[੧] ਭਗ ਪਛੋਤਾਣਾ।
ਸੁੰਞਾ[੨] ਹੋਆ ਇੰਦ੍ਰ ਲੋਕੁ ਲੁਕਿਆ ਸਰਵਰਿ[੩] ਮਨਿ ਸਰਮਾਣਾ।
ਸਹਸ ਭਗਹੁ ਲੋਇਣ[੪] ਸਹਸ ਲੈਂਦੋਈ ਇੰਦ੍ਰ ਪੁਰੀ ਸਿਧਾਣਾ।
ਸਤੀ[੫] ਸਤਹੁ[੬] ਟਲਿ ਸਿਲਾ[੭] ਹੋਇ ਨਦੀ ਕਿਨਾਰੈ ਬਾਝੁ ਪਰਾਣਾ[੮]।
ਰਘੁਪਤਿ ਚਰਣਿ ਛੁਹੰਦਿਆ ਚਲੀ ਸੁਰਗ ਪੁਰਿ ਬਣੇ ਬਿਬਾਣਾ।
ਭਗਤਿ ਵਛਲੁ ਭਲਿਆਈਅਹੁ ਪਤਿਤ ਉਧਾਰਣੁ ਪਾਪ ਕਮਾਣਾ।
ਗੁਣ ਨੋ ਗੁਣ ਸਭ ਕੋ ਕਰੈ ਅਉਗੁਣ ਕੀਤੇ ਗੁਣ ਤਿਸੁ ਜਾਣਾ।
ਅਬਿਗਤਿ[੯] ਗਤਿ ਕਿਆ ਆਖਿ ਵਖਾਣਾ ॥ ੧੮ ॥

## ਪਉੜੀ ੧੯

(ਬਾਲਮੀਕ ਬਟਵਾੜਾ)

ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਵਟਵਾੜਾ[੧੦]।
ਪੂਰਾ ਸਤਿਗੁਰੁ ਭੇਟਿਆ ਮਨ ਵਿਚਿ ਹੋਆ ਖਿੰਜੋ ਤਾੜਾ[੧੧]।
ਮਾਰਨ ਨੋ ਲੋਚੈ ਘਣਾ[੧੨] ਕਢਿ ਨ ਹੰਘੈ ਹਥੁ ਉਘਾੜਾ[੧੩]।
ਸਤਿਗੁਰ ਮਨੂਆ ਰਾਖਿਆ ਹੋਇ ਨ ਆਵੈ ਉਛੇਹਾੜਾ।
ਅਉਗੁਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਅਸਾੜਾ।
ਘਰ ਵਿਚਿ ਪੁਛਣ ਘਲਿਆ ਅੰਤਿਕਾਲ ਹੈ ਕੋਇ ਅਸਾੜਾ।
ਕੋੜਮੜਾ[੧੪] ਚਉਖੰਨੀਐ[੧੫] ਕੋਇ ਨ ਬੇਲੀ ਕਰਦੇ ਝਾੜਾ।

---

੧ ਹਜ਼ਾਰ । ੨ ਖਾਲੀ । ੩ ਸਰੋਵਰ, ਤਲਾਉ ਵਿੱਚ । ੪ ਅੱਖਾਂ । ੫ ਅਹਿੱਲਿਆ । ੬ ਪਤੀਬਰਤ ਧਰਮ ਤੋਂ ਗਿਰ ਜਾਣ ਕਰ ਕੇ । ੭ ਪੱਥਰ । ੮ ਪ੍ਰਾਣਾਂ ਤੋਂ ਬਿਨਾਂ । ੯ ਅਲਖ ਦੀ ਗਤੀ । ੧੦ ਰਾਹ ਮਾਰ (ਧਾੜਵੀ) । ੧੧ ਦੁਚਿੱਤਾ ਪਣ । ੧੨ ਬਹੁਤਾ । ੧੩ ਉਲਾਰ ਕੇ । ੧੪ ਕੋੜਮਾ । ੧੫ ਚਾਰ ਟੋਟੇ ਹੁੰਦਾ, ਭਾਵ—ਵਾਰਨੇ ਜਾਂਦਾ ਹੈ ।

ਸਚੁ ਦ੍ਰਿੜਾਇ ਉਧਾਰਿਅਨੁ ਟਪਿ ਨਿਕਥਾ ਉਪਰ ਵਾੜਾ[1]।
ਗੁਰਮੁਖਿ ਲੰਘੇ ਪਾਪ ਪਹਾੜਾ ॥ ੧੯ ॥

### ਪਉੜੀ ੨੦
[ਅਜਾਮਲ]

ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ[2] ਦੇ ਰਹਿਆ।
ਗੁਰੁ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ[3] ਦਹਿਆ[4]।
ਬਿਰਥਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ।
ਛਿਅ ਪੁਤ ਜਾਏ ਵੇਸੁਆ ਪਾਪਾ ਦੇ ਫਲ ਇਛੇ ਲਹਿਆ[5]।
ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ[6]।
ਗੁਰੂ ਦੁਆਰੇ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ।
ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ[7]।
ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡੁ ਨ ਸਹਿਆ।
ਨਾਇ ਲਏ ਦੁਖੁ ਡੇਰਾ ਢਹਿਆ ॥ ੨੦ ॥

### ਪਉੜੀ ੨੧ [ਗਨਿਕਾ]

ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।
ਮਹਾਂ ਪੁਰਖ ਆਚਾਣਚਕ ਗਨਿਕਾ ਵਾੜੇ[8] ਆਇ ਖਲੋਤਾ।
ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ।
ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ[9]।
ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ[10]।
ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ[11] ਧੋਤਾ।
ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ[12]।

---

੧ ਸੰਸਾਰ ਦੀ ਵਾੜੀ ਉਪਰੋਂ ਟੱਪ ਨਿਕਲਿਆ। ੨ ਨੱਚਣ ਗਾਉਣ ਵਾਲੀ ਵੇਸਵਾ। ੩ ਖੋਟੀ ਮਤਿ। ੪ ਸੜਿਆ ਹੋਇਆ। ੫ ਪ੍ਰਾਪਤ ਕੀਤੇ। ੬ ਉਤਸਾਹਿਤ ਹੋਇਆ। ੭ ਡਰਦਾ ਹੋਇਆ। ੮ ਵੇਹੜੇ। ੯ ਸੌ ਗੁਣ। ੧੦ ਜਾਗਣਾ। ੧੧ ਸਰੀਰ। ੧੨ ਉਸ ਨੇ ਗੋਤਾ ਖਾਧਾ।

ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉਂ ਰਸਾਇਣੁ ਛੋਤਿ ਅਛੋਤਾ[੧]।
ਥਾਉਂ ਨਿਥਾਵੇਂ ਮਾਣੁ ਮਣੋਤਾ ॥ ੨੧ ॥

## ਪਉੜੀ ੨੨ [ਪੂਤਨਾ]

ਆਈ ਪਾਪਣਿ ਪੂਤਨਾ ਦੁਹੀ ਥਣੀ ਵਿਹੁ ਲਾਇ ਵਹੇਲੀ[੨]।
ਆਇ ਬੈਠੀ ਪਰਵਾਰ ਵਿਚਿ ਨੇਹੁੰ ਲਾਇ ਨਵਹਾਣਿ ਨਵੇਲੀ[੩]।
ਕੁਛੜਿ ਲਏ ਗੋਵਿੰਦ ਰਾਇ ਕਰਿ ਚੇਟਕੁ[੪] ਚਤੁਰੰਗ[੫] ਮਹੇਲੀ[੬]।
ਮੋਹਣੁ[੭] ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ[੮]।
ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ[੯] ਨਾਰਿ ਅਠਿਖੇਲੀ[੧੦]।
ਤਿਹੁ ਲੋਆਂ ਦਾ ਭਾਰੁ ਦੇ ਚੰਬੜਿਆ ਗਲਿ ਹੋਇ ਦੁਹੇਲੀ[੧੧]।
ਖਾਇ ਪਛਾੜ ਪਹਾੜ ਵਾਂਗਿ ਜਾਇ ਪਈ ਉਜਾੜਿ ਧਕੇਲੀ।
ਕੀਤੀ ਮਾਊ ਤੁਲਿ ਸਹੇਲੀ ॥ ੨੨ ॥

## ਪਉੜੀ ੨੩ [ਸ੍ਰੀ ਕ੍ਰਿਸ਼ਨ ਜੀ ਦਾ ਬਧਕ ਹੱਥੋਂ ਅੰਤ]

ਜਾਇ ਸੁਤਾ ਪਰਭਾਸ[੧੨] ਵਿਚਿ ਗੋਡੇ ਉਤੇ ਪੈਰ ਪਸਾਰੇ।
ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਂਗੀ ਤਾਰੇ।
ਬਧਕੁ[੧੩] ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।
ਦਰਸਨ ਡਿਠੋਸੁ ਜਾਇ ਕੈ ਕਰਣ ਪਲਾਵ[੧੪] ਕਰੇ ਪੁਕਾਰੇ।
ਗਲਿ ਵਿਚਿ ਲੀਤਾ ਕ੍ਰਿਸਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।
ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।
ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।
ਪਾਪ ਕਰੇਂਦੇ ਪਤਿਤ ਉਧਾਰੇ ॥੨੩॥੧੦॥* —o—

---

੧ ਪਾਪਾਂ ਤੋਂ ਰਹਿਤ। ੨ਵਿਭਚਾਰਨੀ। ੩ ਨਵੀਂ ਜਵਾਨੀ ਵਾਲੀ ਇਸਤ੍ਰੀ।੪ ਚੰਚਲਤਾ ਭਰਿਆ ਪਿਆਰ।੫ ਚਾਰ ਅੰਗਾਂ ਵਿਚ ਪ੍ਰਧਾਨ (ਫੱਫੇ ਕੁਟਣੀ)। ੬ ਇਸਤ੍ਰੀ। ੭ ਕ੍ਰਿਸ਼ਨ। ੮ ਗੁਸੀ ਹੋਈ। ੯ ਤੇਰਾਂ ਤਾਲਣ, ਭਾਵ ਬਹੁਤ ਚਾਲਾਕ। ੧੦ ਚੰਚਲ। ੧੧ ਦੁਖੀ। ੧੨ ਦਖਣੀ ਭਾਰਤ ਵਿੱਚ ਦ੍ਵਾਰਾਵਤੀ ਨਗਰੀ ਲਾਗੇ ਸਮੁੰਦ੍ਰੀ ਕੰਢੇ ਤੇ ਹਿੰਦੂਆਂ ਦਾ ਪ੍ਰਭਾਸ ਨਾਮੀ ਇਕ ਤੀਰਥ ਜਿਸਦਾ ਨਾਂ ਸੋਮ ਤੀਰਥ ਵੀ ਹੈ।ਯਾਦਵਵੰਸ਼ ਸਹਿਤ ਸ੍ਰੀ ਕ੍ਰਿਸ਼ਨ ਜੀ ਦਾ ਅੰਤ ਇਸੇ ਸਥਾਨ ਪਰ ਹੋਇਆ ਸੀ। ੧੩ ਸ਼ਿਕਾਰੀ। ੧੪ ਕੀਰਨੇ, ਵਿਰਲਾਪ। *ਦਸਿ।

# ਵਾਰ ੧੧

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਸਤਿਗੁਰ ਦਾ ਪਿਰਮ ਪਿਆਲਾ]

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਜੁਹਾਰੀ[1]
ਸਾਧਸੰਗਤਿ ਸਚਿ ਖੰਡੁ ਹੈ ਆਇ ਝਰੋਖੈ[2] ਖੋਲੈ ਬਾਰੀ
ਅਮਿਉ[3] ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ[4] ਦਰਬਾਰੀ
ਪਾਤਿਸਾਹਾਂ ਦੀ ਮਜਲਸੈ ਪਿਰਮੁ ਪਿਆਲਾ ਪੀਵਣ ਭਾਰੀ
ਸਾਕੀ ਹੋਇ ਪੀਲਾਵਣਾ ਉਲਸ ਪਿਆਲੈ[5] ਖਰੀ ਖੁਮਾਰੀ
ਭਾਇ ਭਗਤਿ ਭੈ ਚਲਣਾ ਮਸਤ ਅਲਮਸਤ ਸਦਾ ਹੁਸਿਆਰੀ
ਭਗਤ ਵਛਲੁ[6] ਹੋਇ ਭਗਤਿ ਭੰਡਾਰੀ ॥ ੧ ॥

## ਪਉੜੀ ੨

[ਗੁਰਮੁਖ ਪਰਮਾਰਥ ਦਾ ਭੇਦ ਜਰਦੇ ਹਨ]

ਇਕਤੁ ਨੁਕਤੈ ਹੋਇ ਜਾਇ ਮਹਰਮੁ[7] ਮੁਜਰਮੁ[8] ਖੈਰ ਖੁਆਰੀ
ਮਸਤਾਨੀ ਵਿਚਿ ਮਸਲਤੀ[9] ਗੈਰ ਮਹਲਿ ਜਾਣਾ ਮਨੁ ਮਾਰੀ
ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ[10]
ਗੁਰਮੁਖਿ ਸੁਖ ਫਲੁ ਪਿਰਮ ਰਸੁ ਦੇਹਿ ਬਿਦੇਹ ਵਡੇ ਵੀਚਾਰੀ
ਗੁਰ ਮੂਰਤਿ ਗੁਰ ਸਬਦੁ ਸੁਣਿ ਸਾਧਸੰਗਤਿ ਆਸਣੁ ਨਿਰੰਕਾਰੀ
ਆਦਿ ਪੁਰਖੁ ਆਦੇਸੁ ਕਰਿ ਅੰਮ੍ਰਿਤੁ ਵੇਲਾ ਸਬਦੁ[11] ਆਹਾਰੀ
ਅਵਿਗਤਿ ਗਤਿ[12] ਅਗਾਧਿ ਬੋਧਿ ਅਕਥ ਕਥਾ ਅਸਗਾਹ[13] ਅਪਾਰੀ
ਸਹਨਿ ਅਵੱਟਣੁ[14] ਪਰਉਪਕਾਰੀ ॥ ੨ ॥

---

੧ ਨਮਸਕਾਰ । ੨ ਖਿੜਕੀ । ੩ ਅੰਮ੍ਰਿਤ । ੪ ਵਜਾਉਂਦੇ ਹਨ । ੫ ਆਪਣੇ ਮੂੰ[ਹ] ਨਾਲੋਂ ਲਾਹਿਆ (ਜੂਠਾ) ਪਿਆਲਾ । ੬ ਭਗਤਾਂ ਦਾ ਪਿਆਰਾ । ੭ ਜਾਣਨ ਵਾਲਾ । ੮ ਅਪਰਾਧੀ । ੯ ਨੇਕ ਸਲਾਹ । ੧੦ ਕਠਿਨ; ਔਖੀ । ੧੧ ਸ਼ਬਦ ਦਾ ਭੋਜਨ । ੧੨ ਜਿ[ਸ] ਦੀ ਮਰਯਾਦਾ ਜਾਣੀ ਨਹੀਂ ਜਾ ਸਕਦੀ ਤੇ ਜਿਸ ਦਾ ਗਿਆਨ ਅਤਿ ਡੂੰਘਾ ਹੈ । ੧੩ ਡੂੰਘਾ । ੧੪ ਉਬਾਲਾ; ਭਾਵ ਦੁੱਖ ।

## ਪਉੜੀ ੩

[ਗੁਰਸਿਖ ਕੌਣ ਸਦਾਵੇ]

ਗੁਰਮੁਖਿ ਜਨਮੁ ਸਕਾਰਥਾ[੧] ਗੁਰਸਿਖ ਮਿਲਿ ਗੁਰਸਰਣੀ ਆਇਆ।
ਆਦਿ ਪੁਰਖ[੨] ਆਦੇਸੁ ਕਰਿ ਸਫਲ ਮੂਰਤਿ ਗੁਰਦਰਸਨੁ ਪਾਇਆ।
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ।
ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ।
ਸਚ ਰਾਸਿ[੩] ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ।
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ[੪]।
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ[੫]।
ਗੁਰ ਸਿਖ[੬] ਲੈ ਗੁਰਸਿਖੁ ਸਦਾਇਆ ॥ ੩ ॥

## ਪਉੜੀ ੪

[ਗੁਰਮੁਖ]

ਸਬਦਸੁਰਤਿਲਿਵਲੀਣੁ[੭] ਹੋਇ ਸਾਧਸੰਗਤਿ ਸਚਿਮੇਲਿਮਿਲਾਇਆ।
ਹੁਕਮ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ।
ਗੁਰ ਉਪਦੇਸੁ ਅਵੇਸੁ[੮] ਕਰਿ ਪਰਉਪਕਾਰਿ ਅਚਾਰਿ[੯] ਲੁਭਾਇਆ।
ਪਿਰਮ ਪਿਆਲਾ ਅਪਿਉ[੧੦] ਪੀ ਸਹਜ ਸਮਾਈ ਅਜਰੁ ਜਰਾਇਆ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ।
ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ[੧੧] ਮਿਟਾਇਆ।
ਗੁਰਮੁਖਿ ਸੁਖ ਫਲ[੧੨] ਨਿਜ ਪਦੁ ਪਾਇਆ ॥ ੪ ॥

---

੧ ਸਫਲ। ੨ ਵਾਹਿਗੁਰੂ ਨੂੰ ਨਮਸਕਾਰ ਕਰ ਕੇ । ੩ ਸੱਚ ਦੇ ਮਾਰਗ ਦੀ ਸੱਚੀ ਪੂੰਜੀ ਦੇ ਕੇ। ੪ ਤਜ ਦਿੱਤਾ ਹੈ। ੫ ਮਨ ਵਿੱਚ ਦ੍ਰਿੜ੍ਹ ਕੀਤਾ ਹੈ। ੬ ਗੁਰੂ ਦੀ ਸਿਖਿਆ। ੭ ਏਕਾਗਰ ਚਿੱਤ। ੮ ਪ੍ਰਵੇਸ਼। ੯ ਸ਼ੁਭ ਕੰਮ। ੧੦ ਅੰਮ੍ਰਿਤ (ਵਾਹਿਗੁਰੂ-ਗਿਆਨ। ੧੧ ਦ੍ਵੈਤ ਭਾਵ। ੧੨ ਆਪਣੇ ਨਿਜ ਸਰੂਪ ਦਾ ਸੁਖ ਰੂਪ ਫਲ।

## ਪਉੜੀ ੫ [ਗੁਰ ਸਿਖੀ]

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੈ ਟਿਕੈ ਨ ਭੁਣਹਣਾ[1] ਚਲਿ ਨ ਸਕੈ ਉਪਰਿ ਕੀੜੀ।
ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲੂ ਪੀੜੀ।
ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ[2]।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ[3]।
ਗੁਰਮੁਖਿ ਮਾਰਗਿ ਚਲਣਾ ਆਸ ਨਿਰਾਸੀ ਝੀੜ ਉਝੀੜੀ[4]।
ਸਹਜਿ ਸਰੋਵਰਿ ਸਚ ਖੰਡਿ ਸਾਧਸੰਗਤਿ ਸਚ ਤਖਤਿ ਹਰੀੜੀ[5]।
ਚੜ੍ਹਿ ਇਕੀਹ ਪਤਿ ਪਉੜੀਆ ਨਿਰੰਕਾਰੁ ਗੁਰ ਸਬਦੁ ਸਹੀੜੀ[6]।
ਗੂੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ[7]।
ਗੁਰਮੁਖਿ ਸੁਖੁ ਫਲੁ ਸਹਜਿ ਅਲੀੜੀ[8] ॥ ੫ ॥

## ਪਉੜੀ ੬ [ਗੁਰ ਚਰਨ ਕਮਲ]

ਗੁਰਮੁਖਿ ਸੁਖਫਲ ਪਿਰਮ ਰਸੁ ਚਰਣੋਦਕੁ[9] ਗੁਰ ਚਰਣ ਪਖਾਲੇ[10]।
ਸੁਖ ਸੰਪੁਟ[11] ਵਿਚਿ ਰਖਿ ਕੈ ਚਰਣ ਕਵਲ ਮਕਰੰਦ[12] ਪਿਆਲੇ।
ਕਉਲਾਲੀ[13] ਸੂਰਜ ਮੁਖੀ ਲਖ ਕਵਲ ਖਿੜਦੇ ਰਲੀਆਲੇ।
ਚੰਦ੍ਰ ਮੁਖੀ ਹੁਇ ਕੁਮੁਦਨੀ[14] ਚਰਣ ਕਵਲ ਸੀਤਲ ਅਮੀਆਲੇ[15]।
ਚਰਣ ਕਵਲ ਦੀ ਵਾਸਨਾ ਲਖ ਸੂਰਜ ਹੋਵਨਿ ਭਉਰ ਕਾਲੇ[16]।
ਲਖ ਤਾਰੇ ਸੂਰਜਿ ਚੜ੍ਹਿ ਜਿਉ ਛਪਿ ਜਾਨਿ ਨ ਆਪ ਸਮ੍ਹਾਲੇ।
ਚਰਣ ਕਵਲ ਦਲਜੋਤਿ ਵਿਚਿ ਲਖ ਸੂਰਜਿ ਲੁਕਿ ਜਾਨਿ ਰਵਾਲੇ[17]।
ਗੁਰਸਿਖ ਲੈ ਗੁਰਸਿਖ ਸੁਖਾਲੇ ॥ ੬ ॥

---

੧ ਮੱਛਰ। ੨ ਦੁਧ ਤੇ ਪਾਣੀ ਨਿਤਾਰਨ ਲਈ ਵਿਚਾਰ ਦੀ ਚੁੰਝ। ੩ ਨਵੀਨ। ੪ਸੂਖਮ ਤੋਂ ਸੂਖਮ। ੫ ਹਰੀ ਦਾ। ੬ ਸਹਾਰਦੇ ਹਨ। ੭ ਵਾਚਦੇ ਹਨ। ੮ ਸੁਆਦ ਲੈਂਦੇ ਹਨ। ੯ ਚਰਨਾਂਮ੍ਰਿਤ। ੧੦ ਧੋਂਦੇ ਹਨ। ੧੧ ਡੱਬਾ। ੧੨ ਸੁਗੰਧੀ। ੧੩ ਕਉਲਾਂ ਵਾਂਗ ਸੂਰਜ ਦੀ (ਮੁਖੀ) ਟਿਕੀ ਨੂੰ ਦੇਖਕੇ ਲੱਖਾਂ (ਜਗਿਆਸੂਆਂ ਦੇ ਹਿਰਦੇ) ਕਮਲ ਖੁਸ਼ੀ ਨਾਲ ਖਿੜ ਜਾਂਦੇ ਹਨ। ੧੪ ਕਵੀਆਂ।੧੫ ਅੰਮ੍ਰਿਤ ਦਾ ਘਰ। ੧੬ ਕਾਲੇ ਭੌਰ। ੧੭ ਧੂੜ ਵਾਕੁਰ।

## ਪਉੜੀ ੭

[ਏਕਤਾ ਪਰ ਦ੍ਰਿਸ਼ਟਾਂਤ]

ਚਾਰਿ ਵਰਨਿ ਇਕ ਵਰਨ ਕਰਿ ਵਰਨ ਅਵਰਨ ਤਮੋਲ[੧] ਗੁਲਾਲੇ[੨]।
ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ।
ਚੰਦਨ ਵਾਸੁ ਵਣਾਸੁਪਤਿ ਅਫਲ ਸਫਲ ਵਿਚਿ ਵਾਸੁ ਬਹਾਲੇ[੩]।
ਲੋਹਾ ਸੁਇਨਾ ਹੋਇ ਕੈ ਸੁਇਨਾ ਹੋਇ ਸੁਗੰਧਿ ਵਿਖਾਲੇ।
ਸੁਇਨੇ ਅੰਦਰਿ ਰੰਗ ਰਸ ਚਰਣਾਮਿਤ ਅੰਮ੍ਰਿਤੁ ਮਤਵਾਲੇ।
ਮਾਣਕ ਮੋਤੀ ਸੁਇਨਿਅਹੁ ਜਗ ਜੋਤਿ ਹੀਰੇ ਪਰਵਾਲੇ[੪]।
ਦਿਬ ਦੇਹ ਦਿਬਦਿਸਟਿ ਹੋਇ ਸਬਦ ਸੁਰਤਿ ਦਿਬਜੋਤਿ[੫] ਉਜਾਲੇ।
ਗੁਰਮੁਖਿ ਸੁਖ ਫਲੁ ਰਸਿਕ[੬] ਰਸਾਲੇ[੭] ॥ ੭ ॥

## ਪਉੜੀ ੮

[ਗੁਰਮੁਖਾਂ ਦੀ ਪ੍ਰੀਤਿ]

ਪਿਰਮ ਪਿਆਲਾ ਸਾਧਸੰਗ ਸਬਦ ਸੁਰਤਿ ਅਨਹਦ[੮] ਲਿਵ ਲਾਈ।
ਧਿਆਨੀ ਚੰਦ ਚਕੋਰਗਤਿ[੯] ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ।
ਘਨਹਰ[੧੦] ਚਾਤ੍ਰਿਕ ਮੋਰ ਜਿਉ ਅਨਹਦ ਧੁਨਿ ਸੁਣਿ ਪਾਇਲ ਪਾਈ।
ਚਰਣ ਕਵਲ ਮਕਰੰਦ ਰਸਿ ਸੁਖ ਸੰਪੁਟ ਹੁਇ ਭਵਰੁ ਸਮਾਈ।
ਸੁਖ ਸਾਗਰ ਵਿਚਿ ਮੀਨ[੧੧] ਹੋਇ ਗੁਰਮੁਖਿ ਚਾਲਿ ਨ ਖੋਜਖੁਜਾਈ।
ਅਪਿਓ ਪੀਅਣੁ ਨਿਝਰ ਝਰਣ[੧੨] ਅਜਰੁ ਜਰਣ ਨ ਅਲਖੁ ਲਖਾਈ।
ਵੀਹ ਇਕੀਹ[੧੩] ਉਲੰਘਿ ਕੈ ਗੁਰਸਿਖ ਗੁਰਮੁਖਿ ਸੁਖ ਫਲੁ ਪਾਈ।
ਵਾਹਿਗੁਰੂ ਵਡੀ ਵਡਿਆਈ ॥ ੮ ॥

---

੧ ਪਾਨ। ੨ ਪੋਸਤ ਦੇ ਫੁੱਲ ਵਾਂਗ ਲਾਲ। ੩ ਮਹਿਕਾਉਂਦਾ ਹੈ। ੪ ਮੂੰਗੇ ਰਤਨ। ੫ ਨੂਰਾਨੀ ਤੇਜ ਵਾਲਾ ਸਰੀਰ। ੬ ਰਸੀਏ। ੭ ਰਸ ਭਰੇ। ੮ ਇਕ ਰਸ। ੯ ਵਾਂਗ। ੧੦ ਬੱਦਲ। ੧੧ ਮੱਛੀ। ੧੨ ਝਰਨੇ ਵਾਂਗ ਝਰਦੇ ਹਨ। ੧੩ (ਵੀਹ) ਤਿੰਨਾਂ ਗੁਣਾਂ ਅਤੇ (ਇਕੀਹ) ਤੁਰੀਆ ਅਵਸਥਾ ਤੋਂ ਲੰਘ ਕੇ।

## ਪਉੜੀ ੯

[ਗੁਰੂ ਪ੍ਰੀਤੀ]

ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।
ਕੂੰਜ ਰਿਦੈ ਸਿਮਰਣੁ ਕਰੈ ਲੈ ਬੱਚਾ ਉਡਦੀ ਅਸਮਾਣੈ।
ਬਤਕ ਬੱਚਾ ਤੁਰਿਤੁਰੈ ਜਲ ਥਲ ਵਰਤੈ ਸਹਜਿ ਵਿਡਾਣੈ[1]।
ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬਿ ਸਿਞਾਣੈ।
ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ।
ਗਿਆਨਧਿਆਨਿ ਸਿਮਰਣਿ ਸਦਾ ਸਤਿਗੁਰੁ ਸਿਖੁ ਰਖੈ ਨਿਰਬਾਣੈ[2]।
ਭੂਹ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੈ।
ਜਾਤੀ ਸੁੰਦਰ ਲੋਕੁ ਨ ਜਾਣੈ ॥ ੯ ॥

## ਪਉੜੀ ੧੦

[ਗੁਰਸਿੱਖ ਦੀ ਵਿਸ਼ੇਸ਼ਤਾ]

ਚੰਦਨ ਵਾਸੁ ਵਣਾਸਪਤਿ ਬਾਵਨ ਚੰਦਨਿ ਚੰਦਨੁ ਹੋਈ।
ਫਲ ਵਿਣੁ ਚੰਦਨੁ ਬਾਵਨਾ ਆਦਿ ਅਨਾਦਿ ਬਿਅੰਤੁ[3] ਸਦੋਈ।
ਚੰਦਨੁ ਬਾਵਨ ਚੰਦਨਹੁ ਚੰਦਨ ਵਾਸੁ ਨ ਚੰਦਨੁ ਕੋਈ।
ਅਸਟੁਧਾਤੁ[4] ਇਕੁ ਧਾਤੁ ਹੋਇ ਪਾਰਸ ਪਰਸੇ ਕੰਚਨੁ ਜੋਈ।
ਕੰਚਨ ਹੋਇ ਨ ਕੰਚਨਹੁ ਵਰਤਮਾਨ ਵਰਤੈ ਸਭਿ ਲੋਈ।
ਨਦੀਆ ਨਾਲੇ ਗੰਗ ਸੰਗਿ ਸਾਗਰ ਸੰਗਮਿ ਖਾਰਾ ਸੋਈ।
ਬਗੁਲਾ ਹੰਸੁ ਨ ਹੋਵਈ ਮਾਨ ਸਰੋਵਰਿ ਜਾਇ ਖਲੋਈ।
ਵੀਹਾਂ[5] ਦੈ ਵਰਤਾਰੈ ਓਈ[6] ॥ ੧੦ ॥

---

੧ ਅਸਚਰਜ। ੨ ਬੰਧਨ ਤੋਂ ਰਹਿਤ। ੩ ਆਦਿ ਕਾਲ ਤੋਂ ਬੇਅੰਤ ਲੋਕ ਕਹਿੰਦੇ ਹਨ। ੪ ਅੱਠ ਧਾਤਾਂ। ੫ ਸ੍ਰਿਸ਼ਟੀ। ੬ ਮਨਮੁਖਾਂ।

## ਪਉੜੀ ੧੧

[ਹੋਰ ਦ੍ਰਿਸ਼ਟਾਂਤ]

ਗੁਰਮੁਖਿ ਇਕੀਹ ਪਉੜੀਆਂ ਗੁਰਮੁਖਿ ਸੁਖਫਲੁ ਨਿਜ ਘਰਿ ਭੋਈ[1]।
ਸਾਧਸੰਗਤਿ ਹੈ ਸਹਜ ਘਰਿ ਸਿਮਰਣੁ ਦਰਸਿ ਪਰਸਿ ਗੁਣ ਰੋਈ[2]।
ਲੋਹਾ ਸੁਇਨਾ ਹੋਇ ਕੈ ਸੁਇਨਿਅਹੁ ਸੁਇਨਾ ਜਿਉਂ ਅਵਿਲੋਈ[3]।
ਚੰਦਨੁ ਬੋਹੈ ਨਿੰਮੁ ਵਣੁ ਨਿੰਮਹੁ ਚੰਦਨੁ ਬਿਰਖੁ ਪਲੋਈ[4]।
ਗੰਗੋਦਕ ਚਰਣੋਦਕਹੁ ਗੰਗੋਦਕ ਮਿਲਿ ਗੰਗਾ ਹੋਈ।
ਕਾਗਹੁ ਹੰਸੁ ਸੁਵੰਸੁ ਹੋਇ ਹੰਸਹੁ ਪਰਮ ਹੰਸੁ ਵਿਰਲੋਈ।
ਗੁਰਮੁਖਿ ਵੰਸੀ ਪਰਮ ਹੰਸੁ ਕੂੜੁ ਸਚੁ ਨੀਰੁ ਖੀਰੁ ਵਿਲੋਈ[5]।
ਗੁਰ ਚੇਲਾ ਚੇਲਾ ਗੁਰ ਹੋਈ ॥ ੧੧ ॥

## ਪਉੜੀ ੧੨

[ਗੁਰ ਸਿੱਖ-ਸੰਧੀ]

ਕਛੂ ਬੱਚਾ ਨਦੀ ਵਿਚਿ ਗੁਰਸਿਖ ਲਹਰਿ ਨ ਭਵਜਲੁ ਬਿਆਪੈ।
ਕੂੰਜ ਬੱਚਾ ਲੈਇ ਉਡਰੈ ਸੁੰਨਿ ਸਮਾਧਿ ਅਗਾਧਿ[6] ਨ ਜਾਪੈ।
ਹੰਸੁ ਵੰਸੁ ਹੈ ਮਾਨਸਰਿ ਸਹਜ ਸਰੋਵਰਿ ਵਡ ਪਰਤਾਪੈ।
ਬੱਤਕ ਬੱਚਾ ਕੋਇਲੈ ਨੰਦ ਨੰਦਨ ਵਸੁਦੇਵ ਮਿਲਾਪੈ।
ਰਵਿ ਸਸਿ[7] ਚਕਵੀ ਤੇ ਚਕੋਰ ਸਿਵ ਸਕਤੀ ਲੰਘਿ ਵਰੈ ਸਰਾਪੈ।
ਅਨਲ[8] ਪੰਖਿ ਬੱਚਾ ਮਿਲੈ ਨਿਰਾਧਾਰ ਹੋਇ ਸਮਝੈ ਆਪੈ।
ਗੁਰਸਿਖ ਸੰਧਿ[9] ਮਿਲਾਵਣੀ ਸਬਦੁ ਸੁਰਤਿ ਪਰਚਾਇ ਪਛਾਪੈ।
ਗੁਰਮੁਖਿ ਸੁਖ ਫਲੁ ਥਾਪਿ ਉਥਾਪੈ ॥ ੧੨ ॥

---

੧ ਮਿਲਦੇ ਹਨ। ੨ ਕਹਿੰਦੇ ਹਨ। ੩ ਦਿਸਦਾ ਹੈ। ੪ ਪਲਦਾ ਹੈ। ੫ ਰਿੜਕਦੇ ਹਨ। ੬ ਡੂੰਘਾ। ੭ ਸੂਰਜ ਚੰਦ। ਆਕਾਸ਼ੀ ਪੰਛੀ। ੯ ਮਿਲਾਪ।

## ਪਉੜੀ ੧੩

[ਪਹਿਲੀ ਪਾਤਿਸ਼ਾਹੀ ਦੇ ਸਿਖਾਂ ਦੀ ਨਾਮਾਵਲੀ]

ਤਾਰੂ ਪੋਪਟੂ[1] ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ
ਮੂਲਾ ਕੀੜੂ ਵਖਾਣੀਐ ਚਲਿਤੁ ਅਚਰਜ ਲੁਭਿਤ ਗੁਰਦਾਸੀ
ਪਿਰਥਾ ਖੇਡਾ ਸੋਇਰੀ ਚਰਨ ਸਰਣ ਸੁਖ ਸਹਜਿ ਨਿਵਾਸੀ
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ
ਪਿਰਥੀ ਮਲੁ ਸਹਗਲੁ[2] ਭਲਾ ਰਾਮਾ ਡਿਡੀ[3] ਭਗਤਿ ਅਭਿਆਸੀ
ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ
ਮਾਲੋ ਮਾਂਗਾ ਸਿਖ ਦੁਇ ਗੁਰਬਾਣੀ ਰਸਿ ਰਸਿਕ[4] ਬਿਲਾਸੀ
ਸਨਮੁਖਿ ਕਾਲੂ ਆਸ ਧਾਰ ਗੁਰਬਾਣੀ ਦਰਗਹ ਸਾਬਾਸੀ
ਗੁਰਮਤਿ ਭਾਉ ਭਗਤਿ ਪਰਗਾਸੀ ॥ ੧੩ ॥

## ਪਉੜੀ ੧੪

[ਸਿਖ ਨਾਮ-ਮਾਲਾ]

ਭਗਤੁ ਜੋ ਭਗਤਾ ਓਹਰੀ ਜਾਪੂਵੰਸੀ ਸੇਵ ਕਮਾਵੈ।
ਸੀਹਾਂ ਉਪਲੁ ਜਾਣੀਐ ਗਜਣੁ ਉਪਲੁ ਸਤਿਗੁਰ ਭਾਵੈ।
ਮੈਲਸੀਹਾਂ ਵਿਚਿ ਆਖੀਐ ਭਾਗੀਰਥੁ ਕਾਲੀ[5] ਗੁਣ ਗਾਵੈ।
ਜਿਤਾ ਰੰਧਾਵਾ ਭਲਾ ਹੈ ਬੂੜਾ ਬੁਢਾ ਇਕ ਮਨਿ ਧਿਆਵੈ।
ਫਿਰਣਾ ਖਹਿਰਾ ਜੋਧੁ ਸਿਖੁ ਜੀਵਾਈ ਗੁਰੁ ਸੇਵ ਸਮਾਵੈ।
ਗੁਜਰੁ ਜਾਤਿ ਲੁਹਾਰੁ ਹੈ ਗੁਰ ਸਿਖੀ ਗੁਰਸਿਖ ਸੁਣਾਵੈ।
ਨਾਈ ਧਿੰਙੁ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ।
ਗੁਰਮੁਖਿ ਸੁਖ ਫਲੁ ਅਲਖੁ[6] ਲਖਾਵੈ ॥ ੧੪ ॥

---

੧ ਪੋਪਟ ਜ਼ਾਤੀ ਦਾ। ੨ ਖਤਰੀਆਂ ਦਾ ਇਕ ਗੋਤ । ੩ ਜਾਤਿ ਦਾ ਨਾਉਂ। ੪ ਆਨੰਦ ਦੇ ਰਸੀਏ। ੫ ਕਾਲਿਕਾ ਦੇਵੀ। ੬ ਜੋ ਜਾਣਿਆ ਨਾ ਜਾ ਸਕੇ।

## ਪਉੜੀ ੧੫

(ਦੂਸਰੀ ਪਾਤਸ਼ਾਹੀ ਦੇ ਸਿੱਖ)

ਪਾਰੋ ਜੁਲਕਾ ਪਰਮਹੰਸੁ ਪੂਰੈ ਸਤਿਗੁਰ ਕਿਰਪਾ ਧਾਰੀ।
ਮਲੂਸਾਹੀ ਸੂਰਮਾ ਵਡਾ ਭਗਤੁ ਭਾਈ ਕੇਦਾਰੀ।
ਦੀਪਾ ਦੇਊ ਨਰਾਇਣਦਾਸੁ ਬੂਲੇ ਦੇ ਜਾਈਐ ਬਲਿਹਾਰੀ।
ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵਦ ਪਰਉਪਕਾਰੀ।
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ।
ਖਾਨੂ ਮਾਈਆ ਪਿਉ ਪੁਤੁ ਹੈਂ ਗੁਣ ਗਾਹਕ ਗੋਵਿੰਦ ਭੰਡਾਰੀ।
ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰੁ[1] ਤਾਰੀ।
ਪੂਰੇ ਸਤਿਗੁਰ ਪੈਜ ਸਵਾਰੀ ॥ ੧੫ ॥

## ਪਉੜੀ ੧੬

(ਤੀਸਰੀ ਪਾਤਸ਼ਾਹੀ ਦੇ ਸਿੱਖਾਂ ਦੀ ਡੱਲੇ ਵਾਸੀ ਸੰਗਤਿ)

ਪਿਰਥੀ ਮਲੁ ਤੁਲਸਾ ਭਲਾ ਮਲਣੁ ਗੁਰ ਸੇਵਾ ਹਿਤਕਾਰੀ[2]।
ਰਾਮੂ ਦੀਪਾ ਉਗ੍ਰਸੈਣੁ ਨਾਗਉਰੀ ਗੁਰ ਸਬਦ ਵੀਚਾਰੀ।
ਮੋਹਣੁ ਰਾਮੂ ਮਹਤਿਆ ਅਮਰੂ ਗੋਪੀ ਹਉਮੈ ਮਾਰੀ।
ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ।
ਖਾਨੁ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ[3]।
ਉਗਰੂ ਨੰਦੂ ਸੂਦਨਾ ਪੂਰੋ ਝਟਾ ਪਾਰਿ ਉਤਾਰੀ।
ਮਲੀਆ ਸਾਹਾਰੂ ਭਲੇ ਛੀਂਬੇ ਗੁਰ ਦਰਗਹ ਦਰਬਾਰੀ।
ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।
ਡਲੇ ਵਾਸੀ ਸੰਗਤਿ ਭਾਰੀ ॥ ੧੬ ॥

---

੧ ਕਠਿਨਤਾ ਨਾਲ ਤਰਿਆ ਜਾਣ ਵਾਲਾ । ੨ ਪ੍ਰੇਮ ਕਰਨ ਵਾਲਾ ਸੰਸਾਰ ।
੩ ਸ਼ਰੇਸ਼ਟ ਕਰਨੀ ਵਾਲਾ ।

## ਪਉੜੀ ੧੮

(ਚਉਥੀ ਪਾਤਸ਼ਾਹੀ ਦੇ ਸੱਭਰਵਾਲ ਸਿੱਖ)

ਸਨਮੁਖ ਭਾਈ ਤੀਰਥਾ ਸਭਰਵਾਲ ਸਭੇ ਸਿਰਦਾਰਾ
ਪੂਰੋ ਮਾਣਕ ਚੰਦੁ ਹੈ ਬਿਸਨਦਾਸੁ ਪਰਵਾਰ ਸਧਾਰਾ
ਪੁਰਖੁ ਪਦਾਰਥ ਜਾਣੀਐ[1] ਤਾਰੂ ਭਾਰੂ ਦਾਸੁ ਦੁਆਰਾ
ਮਹਾਂ ਪੁਰਖੁ ਹੈ ਮਹਾਨੰਦੁ ਬਿਧੀਚੰਦ ਬੁਧਿ ਬਿਮਲ[2] ਵੀਚਾਰਾ
ਬ੍ਰਹਮ ਦਾਸੁ ਹੈ ਖੋਟੜਾ ਡੂੰਗਰੁ ਦਾਸੁ ਭਲੇ ਤਕਿਆਰਾ
ਦੀਪਾ ਜੇਠਾ ਤੀਰਥਾ ਸੈਸਾਰੂ ਬੂਲਾ ਸਚਿਆਰਾ
ਮਾਈਆ ਜਾਪਾ ਜਾਣੀਅਨਿ ਨਈਆ ਖੁਲਰ ਗੁਰੂ ਪਿਆਰਾ
ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ
ਸਤਿਗੁਰ ਸਚੁ ਸਵਾਰਣਹਾਰਾ ॥ ੧੮ ॥

## ਪਉੜੀ ੧੯

(ਪੰਜਵੀਂ ਪਾਤਿਸ਼ਾਹੀ ਦੇ ਸਿੱਖ)

ਪੁਰੀਆ ਚੂਹੜੁ ਚਉਧਰੀ ਪੈੜਾ ਦਰਗਹ ਦਾਤਾ ਭਾਰਾ
ਬਾਲਾ ਕਿਸਨਾ ਝਿੰਗਰਣਿ[3] ਪੰਡਿਤ ਰਾਇ ਸਭਾ ਸੀਗਾਰਾ[4]
ਸੁਹੜੁ ਤਿਲੋਕਾ ਸੂਰਮਾ ਸਿਖੁ ਸਮੁੰਦਾ ਸਨਮੁਖੁ ਸਾਰਾ
ਕੁਲਾ ਭੁਲਾ ਝੰਝੀਆ ਭਾਗੀਰਥੁ ਸੁਇਨੀ ਸਚਿਆਰਾ
ਲਾਲੂ ਬਾਲੂ ਵਿਜ ਹਨਿ ਹਰਖਵੰਤੁ ਹਰਿਦਾਸ ਪਿਆਰਾ
ਧੀਰੁ ਨਿਹਾਲੂ ਤੁਲਸੀਆ ਬੂਲਾ ਚੰਡੀਆ ਬਹੁ ਗੁਣਿਆਰਾ
ਗੋਖੂ ਟੋਡਾ ਮਹਤਿਆ ਤੋਤਾ ਮਦੂ ਸਬਦ ਵੀਚਾਰਾ
ਝਾਂਝੂ ਅਤੇ ਮੁਕੰਦੁ ਹੈ ਕੀਰਤਨੁ ਕਰੈ ਹਜੂਰਿ ਕਿਦਾਰਾ
ਸਾਧਸੰਗਤਿ ਪਰਗਟੁ ਪਾਹਾਰਾ[5] ॥ ੧੯ ॥

---

੧ ਭਾਈ ਤਾਰੂ ਤੇ ਭਾਰੂ ਨੇ ਦਾਸ ਬਣ ਕੇ ਪੁਰਖ (ਪਰਮਾਤਮਾ) ਤੇ ਪਦਾਰਥ (ਮਾਇਆ) ਨੂੰ ਜਾਣ ਲਿਆ। ੨ ਮੈਲ ਤੋਂ ਰਹਿਤ, ਨਿਰਮਲ। ੩ ਜਾਤੀ ਦਾ ਨਾਉਂ। ੪ ਸਭਾ ਦਾ ਸ਼ਿੰਗਾਰ। ੫ ਪ੍ਰਤਾਪ।

## ਪਉੜੀ ੧੯

(ਪੰਜਵੀਂ ਪਾਤਸ਼ਾਹੀ ਦੇ ਹੋਰ ਸਿੱਖਾਂ ਦੇ ਨਾਮ)

ਗੰਗੂ ਨਾਊ ਸਹਗਲਾ ਰਾਮਾ ਧਰਮਾ ਉਦਾ ਭਾਈ।
ਜਟੂ ਭਟੂ ਵੇਂਤਿਆ[1] ਫਿਰਣਾ ਸੂਦੂ ਵਡਾ ਸਤ ਭਾਈ।
ਭੇਲੂ ਭਟੂ ਜਾਣੀਅਨਿ ਸਨਮੁਖ ਤੇਵਾੜੀ ਸੁਖਦਾਈ।
ਡਲਾ ਭਾਗੀ ਭਗਤੁ ਹੈ ਜਾਪੂ ਨਿਵਲਾ ਗੁਰ ਸਰਣਾਈ।
ਮੂਲਾ ਸੂਜਾ ਧਾਵਣੇ ਚੰਦੂ ਚਉਝੜ ਸੇਵ ਕਮਾਈ।
ਰਾਮਦਾਸੁ ਭੰਡਾਰੀਆ ਬਾਲਾ ਸਾਈਂਦਾਸੁ ਧਿਆਈ।
ਗੁਰਮੁਖਿ ਬਿਸਨੁ ਬੀਬੜਾ ਮਾਛੀ ਸੁੰਦਰਿ ਗੁਰਮਤਿ ਪਾਈ।
ਸਾਧ ਸੰਗਤਿ ਵਡੀ ਵਡਿਆਈ ॥ ੧੯ ॥

## ਪਉੜੀ ੨੦

(ਸਿਖ ਨਾਮਾਵਲੀ)

ਜਟੂ ਭਾਨੂ ਤੀਰਥਾ ਚਾਇ ਚਈਲੇ[2] ਚਢੇ ਚਾਰੇ[3]।
ਸਣੇ ਨਿਹਾਲੇ ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ।
ਸੇਖੜ ਸਾਧ ਵਖਾਣੀਅਹਿ ਨਾਉ ਭੁਲੂ ਸਿਖ ਸੁਚਾਰੇ।
ਜਟੂ ਭੀਵਾ ਜਾਣੀਅਨਿ ਮਹਾਂ ਪੁਰਖੁ ਮੂਲਾ ਪਰਵਾਰੇ।
ਚਤੁਰਦਾਸੁ ਮੂਲਾ ਕਪੂਰੁ ਹਾਡੂ ਗਾਡੂ ਵਿਜ ਵਿਚਾਰੇ।
ਫਿਰਣਾ ਬਹਿਲੁ ਵਖਾਣੀਐ ਜੇਠਾ ਚੰਗਾ ਕੁਲੁ ਨਿਸਤਾਰੇ।
ਵਿਸਾ ਗੋਪੀ ਤੁਲਸੀਆ ਭਾਰਦੁਆਜੀ ਸਨਮੁਖ ਸਾਰੇ।
ਵਡਾ ਭਗਤੁ ਹੈ ਭਾਈਅੜਾ ਗੋਇੰਦੁ ਘੇਈ ਹੁਰੂ ਦੁਆਰੇ।
ਸਤਿਗੁਰਿ ਪੂਰੇ ਪਾਰਿ ਉਤਾਰੇ ॥ ੨੦ ॥

---

੧ ਸਿੱਖਾਂ ਦੇ ਨਾਂ।  ੨ ਬਹੁਤ ਪ੍ਰੇਮੀ।  ੩ ਚੰਗੇ ਆਚਰਣ ਵਾਲੇ।

## ਪਉੜੀ ੨੧

(ਸੁਲਤਾਨ ਪੁਰੀਏ ਸਿੱਖ)

ਕਾਲੂ ਚਾਊ ਬੰਮੀਆ ਮੂਲੇ ਨੋ ਗੁਰ ਸਬਦੁ ਪਿਆਰਾ।
ਹੋਮਾ ਵਿਚਿ ਕਪਾਹੀਆ[1] ਗੋਬਿੰਦੁ ਘੇਈ[2] ਗੁਰ ਨਿਸਤਾਰਾ।
ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲੁ ਤਿਸੁ ਭਾਰਾ।
ਗੁਰਮੁਖਿ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕੁ ਸਾਰਾ।
ਛਜੂ ਭਲਾ ਜਾਣੀਐ ਮਾਈ ਦਿਤਾ ਸਾਧੁ ਵਿਚਾਰਾ।
ਤੁਲਸਾ ਵਹੁਰਾ ਭਗਤ ਹੈ ਦਾਮੋਦਰੁ ਆਕੁਲ ਬਲਿਹਾਰਾ।
ਭਾਨਾ ਆਵਲ ਵਿਗਹਮਲੁ ਬੁਧੋ ਛੀਂਬਾ ਗੁਰ ਦਰਬਾਰਾ।
ਸੁਲਤਾਨੇ ਪੁਰਿ ਭਗਤਿ ਭੰਡਾਰਾ ॥ ੨੧ ॥

## ਪਉੜੀ ੨੨

(ਮਸੰਦ ਸਿੱਖ)

ਦੀਪਕੁ ਦੀਪਾ ਕਾਸਰਾ[3] ਗੁਰੂ ਦੁਆਰੈ ਹੁਕਮੀ ਬੰਦਾ।
ਪਟੀ ਅੰਦਰਿ ਚਉਧਰੀ ਢਿਲੋ ਲਾਲੂ ਲੰਗਾਹੁ ਸੁਹੰਦਾ।
ਅਜਬੁ ਅਜਾਇਬੁ ਸੰਡਿਆ ਉਮਰਸਾਹੁ ਗੁਰ ਸੇਵ ਕਰੰਦਾ।
ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੈ ਹਸੰਦਾ।
ਪੁਤੁ ਸਪੁਤੁ ਕਪੂਰਿ ਦੇਉ ਸਿਖੈ ਮਿਲਿਆਂ ਮਨਿ ਵਿਗਸੰਦਾ[4]।
ਸੰਮਣੁ ਹੈ ਸਾਹਬਾਜ ਪੁਰਿ ਗੁਰਸਿਖਾਂ ਦੀ ਸਾਰ ਲਹੰਦਾ।
ਜੋਧਾ ਜਲੋ ਤੁਲਸ ਪੁਰਿ ਮੋਹਣ ਆਲਮੁ ਗੰਜਿ ਰਹੰਦਾ।
ਗੁਰਮੁਖਿ ਵਡਿਆ ਵਡੇ ਮਸੰਦਾ ॥ ੨੨ ॥

---

੧ ਇਕ ਜਾਤੀ ਅੱਲ। ੨ ਘੇਈ ਵੀ ਇਕ ਜਾਤੀ ਅੱਲ ਹੈ। ੩ ਜਾਤਿ ਦਾ ਨਾਉਂ
੪ ਪ੍ਰਸੰਨ ਹੁੰਦਾ ਹੈ।

## ਪਉੜੀ ੨੩

(ਅਤਿ ਸਨਮੁਖ ਸਿੱਖ)

ਢੇਸੀ ਜੋਧੁ ਹੁਸੰਗੁ ਹੈ ਗੋਇੰਦੁ ਗੋਲਾ ਹਸਿ ਮਿਲੰਦਾ।
ਮੋਹਣੁ ਕੁਕੁ ਵਖਾਣੀਐ ਧੁਟੇ ਜੋਧੇ ਜਾਮੁ ਸੁਹੰਦਾ।
ਮੰਝੁ ਪੰਨੂ ਪਰਵਾਣੁ ਹੈ ਪੀਰਾਣਾ [1]ਗੁਰ ਭਾਇ ਚਲੰਦਾ।
ਹਮਜਾ ਜਜਾ ਜਾਣੀਐ ਬਾਲਾ ਮਰਵਾਹਾ ਵਿਗਸੰਦਾ।
ਨਿਰਮਲ ਨਾਨੋ ਓਹਰੀ ਨਾਲਿ ਸੂਰੀ ਚਉਧਰੀ ਰਹੰਦਾ।
ਪਰਬਤਿ ਕਾਲਾ ਮੇਹਰਾ ਨਾਲਿ ਨਿਹਾਲੂ ਸੇਵ ਕਰੰਦਾ।
ਕਕਾ[2] ਕਾਲਉ ਸੂਰਮਾ[3] ਕਦੂ ਰਾਮਦਾਸੁ ਬਚਨ ਮਨੰਦਾ।
ਸੇਠ ਸਭਾਗਾ ਚੂਹਣੀਅਹੁ ਆਟੋੜੇ ਭਾਗ ਉਗਵੰਦਾ।
ਸਨਮੁਖ ਇਕਦੂ ਇਕ ਚੜ੍ਹੰਦਾ ॥ ੨੩ ॥

## ਪਉੜੀ ੨੪

(ਕੇਵਲ ਪੰਜਾਬ ਦੇ ਸਿੱਖ)

ਪੈੜਾ ਜਾਤਿ ਚੰਡਾਲੀਆ ਜੇਠੋ ਸੇਠੀ ਕਾਮ ਕਮਾਈ।
ਲਟਕਣੁ ਘੂਰਾ ਜਾਣੀਐ ਗੁਰਦਿਤਾ ਗੁਰਮਤਿ ਗੁਰਭਾਈ।
ਕਟਾਰਾ ਸਰਾਫ ਹੈ ਭਗਤੁ ਵਡਾ ਭਗਵਾਨ ਸੁਭਾਈ।
ਸਿਖ ਭਲਾ ਰਵਿਤਾਸ[4] ਵਿਚਿ ਧਊਣੁ ਮੁਰਾਰੀ ਗੁਰ ਸਰਣਾਈ।
ਆਡਿਤ ਸੁਇਨੀ ਸੂਰਮਾ ਚਰਣ ਸਰਣਿ ਵੂਹੜੁ ਜੇ ਸਾਈ।
ਲਾਲਾ ਸੇਠੀ ਜਾਣੀਐ ਜਾਣੁ ਨਿਹਾਲੂ ਸਬਦਿ ਲਿਵ ਲਾਈ।
ਰਾਮਾ ਝੰਝੀ ਆਖੀਐ ਹੇਮੂ ਸੋਈ ਗੁਰਮਤਿ[5] ਪਾਈ।
ਜਟੂ ਭੰਡਾਰੀ ਭਲਾ ਸਾਹਦਰੈ ਸੰਗਤਿ ਸੁਖਦਾਈ[6]।
ਪੰਜਾਬੈ ਗੁਰ ਦੀ ਵਡਿਆਈ ॥ ੨੪ ॥

---

੧ ਗੁਰੂ ਦੇ ਭਾਣੇ ਅਨੁਸਾਰ ਚੱਲਦਾ ਹੈ। ੨ ਭੂਰੇ ਰੰਗ ਦਾ। ੩ ਵੱਡੀ ਡੀਲ-ਡੌਲ ਵਾਲਾ। ੪ ਅਰਥਾਤ—ਰੋਹਤਾਸ। ੫ ਗੁਰੂ ਜੀ ਦੀ ਸਿੱਖਿਆ। ੬ ਸੁਖ ਦੇਣ ਵਾਲੀ।

## ਪਉੜੀ ੨੫

[ਲਾਹੌਰ ਦੀ ਮੁਜੰਗੀ ਸੰਗਤਿ]

ਸਨਮੁਖਿ ਸਿਖ ਲਾਹੌਰ ਵਿਚਿ ਸੋਢੀ ਆਇਣੁ[1] ਤਾਇਆ ਸੰਹਾਰੀ।
ਸਾਈਂ ਦਿਤਾ ਝੰਝੀਆ ਸੈਦੋ ਜਟੁ ਸਬਦੁ ਵੀਚਾਰੀ।
ਸਾਧੂ* ਮਹਿਤਾ ਜਾਣੀਅਹਿ ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ।
ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ।
ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆ ਵਿਚਿ ਭਾਰੀ।
ਸੂਦੁ ਕਲਿਆਣਾ ਸੂਰਮਾ ਭਾਨੂ ਭਗਤੁ ਸਬਦੁ ਵੀਚਾਰੀ।
ਮੂਲਾ ਬੇਰੀ ਜਾਣੀਐ ਤੀਰਥੁ ਅਤੈ ਮੁਕੰਦੁ ਅਪਾਰੀ।
ਕਹੁ ਕਿਸਨਾ ਮੁਹਜੰਗੀਆ ਸੇਠ ਮੰਗੀਣੇ ਨੋ ਬਲਿਹਾਰੀ।
ਸਨਮੁਖੁ ਸੁਨਿਆਰਾ ਭਲਾ ਨਾਉ ਨਿਹਾਲੂ ਸਪਰਵਾਰੀ[2]।
ਗੁਰਮੁਖਿ ਸੁਖ ਫਲ ਕਰਣੀ ਸਾਰੀ[3] ॥ ੨੫ ॥

## ਪਉੜੀ ੨੬

[ਦੇਸ਼ਾਂਤਰੀ ਸੰਗਤਿ]

ਭਾਨਾ ਮਲਣੁ ਜਾਣੀਐ ਕਾਬਲਿ ਰੇਖਰਾਉ ਗੁਰਭਾਈ।
ਮਾਧੋ ਸੋਢੀ ਕਾਸਮੀਰ ਗੁਰ ਸਿਖੀ ਦੀ ਚਾਲ ਚਲਾਈ।
ਭਾਈ ਭੀਵਾਂ ਸੀਹਰੋਦਿ ਰੂਪਚੰਦੁ ਸਨਮੁਖ ਸਭ ਭਾਈ।
ਪਰਤਾਪੂ ਸਿਖੁ ਸੂਰਮਾ ਨੰਦੇ ਵਿਠੜਿ[4] ਸੇਵ ਕਮਾਈ।
ਸਾਮੀਦਾਸ ਵਛੇਰੁ ਹੈ ਥਾਨੇਸੁਰਿ ਸੰਗਤਿ ਏਹਲਾਈ[5]।
ਗੋਪੀ ਮਹਤਾ ਜਾਣੀਐ ਤੀਰਥੁ ਨਥਾ ਗੁਰ ਸਰਣਾਈ।
ਭਾਊ ਮੋਕਲੁ ਆਖੀਅਹਿ ਢਿਲੀ ਮੰਡਲਿ ਗੁਰਮਤਿ ਪਾਈ।
ਜੀਵਦੁ ਜਗਸੀ ਫਤੇ ਪੁਰਿ ਸੇਠਿ ਤਲੋਕੇ ਸੇਵ ਕਮਾਈ।
ਸਤਿਗੁਰ ਦੀ ਵਡੀ ਵਡਿਆਈ ॥ ੨੬ ॥

੧ ਘਰਾਣਾ। ੨ ਸਣੇ ਪਰਵਾਰ ਦੇ। ੩ ਸਾਰ, ਸਰੇਸ਼ਟ। ੪ ਜਾਤੀ ਦਾ ਨਾਉਂ। ੫ ਗੁਰੂ ਵਲ ਪ੍ਰੇਰ ਕੇ ਲਿਆਂਦੀ। *ਏਥੇ ਸੱਧੂ, ਸੰਧੂ, ਬੁੱਧੂ ਆਦਿ ਪਾਠ ਵੀ ਹਨ।

## ਪਉੜੀ ੨੭

[ਆਗਰੇ ਦੀ ਸੰਗਤਿ]

ਮਹਤਾ ਸਕਤੂ ਆਗਰੈ ਚਢਾ ਹੋਆ ਨਿਹਾਲੁ ਨਿਹਾਲਾ।
ਗੜ੍ਹੀਅਲੁ ਮਥਰਾ ਦਾਸੁ ਹੈ ਸਪਰਵਾਰਾ[1] ਲਾਲ ਗੁਲਾਲਾ।
ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ।
ਅਣਦੁ ਮੁਰਾਰੀ ਮਹਾਂਪੁਰਖੁ ਕਲਿਆਣਾ ਕੁਲਿ ਕਵਲੁ ਰਸਾਲਾ[2]।
ਨਾਨੋ ਲਟਕਣੁ ਬਿੰਦਰਾਉ ਸੇਵਾ ਸੰਗਤਿ ਪੂਰਣ ਘਾਲਾ[3]।
ਹਾਂਡਾ ਆਲਮਚੰਦੁ ਹੈ ਸੈਸਾਰਾ ਤਲਵਾੜੁ ਸੁਖਾਲਾ।
ਜਗਨਾ ਨੰਦਾ ਸਾਧ ਹੈ ਭਾਨੁ ਸੁਹੜੁ ਹੰਸਾਂ ਦੀ ਢਾਲਾ[4]।
ਗੁਰਭਾਈ ਰਤਨਾਂ ਦੀ ਮਾਲਾ ॥ ੨੭ ॥

## ਪਉੜੀ ੨੮

[ਹਜ਼ੂਰੀ ਸਿੱਖ]

ਸੀਗਾਰੂ ਜੈਤਾ ਭਲਾ ਸੂਰਬੀਰ ਮਨਿ ਪਰਉਪਕਾਰਾ।
ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦਿ ਅਧਾਰਾ।
ਤਿਲਕੁ[5] ਤਿਲੋਕਾ ਪਾਠਕਾ ਸਾਧੁ ਸੰਗਤਿ ਸੇਵਾ ਹਿਤਕਾਰਾ।
ਤੋਤਾ ਮਹਤਾ ਮਹਾਂ ਪੁਰਖੁ ਗੁਰਮੁਖਿ ਸੁਖ ਫਲ ਸਬਦੁ ਪਿਆਰਾ।
ਜੜੀਆ ਸਾਈਂਦਾਸੁ ਹੈ ਸਭ ਕੁਲੁ ਹੀਰੇ ਲਾਲ ਅਪਾਰਾ।
ਮਲਕੁ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ।
ਮੀਆਂ ਜਮਾਲੁ ਨਿਹਾਲੁ ਹੈ ਭਗਤੂ ਭਗਤ ਕਮਾਵੈ ਕਾਰਾ।
ਪੂਰਾ ਗੁਰ ਪੂਰਾ ਵਰਤਾਰਾ ॥ ੨੮ ॥

---

੧ ਪਰਿਵਾਰ ਸਮੇਤ। ੨ ਰਸ ਦਾ ਘਰ, ਰਸ ਭਰਿਆ। ੩ ਪੂਰੀ ਕਮਾਈ ਕੀਤੀ।
੪ ਚਾਲ ਢਾਲ। ੫ ਟਿੱਕਾ, ਭਾਵ—ਸ਼ਿਰੋਮਣੀ।

## ਪਉੜੀ ੨੯

(ਛੇਵੇਂ ਗੁਰੂ ਜੀ ਦੇ ਸਿੱਖਾਂ ਦੇ ਨਾਮ)

ਆਨੰਤਾ ਕੂਕੋ ਭਲੇ ਸੈਭ ਵਧਾਵਣ ਹਨਿ ਸਿਰਦਾਰ।
ਇਟਾ ਰੋੜਾ ਜਾਣੀਐ ਨਵਲ ਨਿਹਾਲੂ ਸਬਦ ਵੀਚਾਰ।
ਤਖਤੂ ਧੀਰ ਗੰਭੀਰੁ ਹੈ ਦਰਗਹੁ ਤੁਲੀ ਜਪੈ ਨਿਰੰਕਾਰ।
ਮਨੂਸਾ ਧਾਰੁ ਅਥਾਹੁ ਹੈ ਤੀਰਥੁ ਉਪਲੁ ਸੇਵਕ ਸਾਰ।
ਕਿਸਨਾ ਝੰਝੀ ਆਖੀਐ ਪੰਮੂ ਪੁਰੀ ਗੁਰੂ ਕਾ ਪਿਆਰ।
ਧਿੰਗੜੁ ਮੱਦੂ ਜਾਣੀਅਨਿ ਵਡੇ ਸੁਜਾਨ ਤਖਾਣ ਅਪਾਰ।
ਬਨਵਾਲੀ ਤੇ ਪਰਸਰਾਮ ਬਾਲ ਵੈਦ[1] ਹਉ ਤਿਨਿ ਬਲਿਹਾਰ।
ਸਤਿਗੁਰ ਪੁਰਖੁ ਸਵਾਰਣਹਾਰਾ ॥ ੨੯ ॥

## ਪਉੜੀ ੩੦

(ਛੇਵੇਂ ਗੁਰੂ ਜੀ ਦੇ ਹੋਰ ਸਿੱਖ)

ਲਸਕਰਿ ਭਾਈ ਤੀਰਥਾ ਗੁਆਲੀਏਰ ਸੁਇਨੀ ਹਰਿਦਾਸੁ।
ਭਾਵਾ ਧੀਰੁ ਉਜੈਨ ਵਿਚਿ ਸਾਧਸੰਗਤਿ ਗੁਰੁ ਸਬਦਿ ਨਿਵਾਸੁ।
ਮੇਲੁ ਵਡਾ ਬੁਰਹਾਨ ਪੁਰਿ ਸਨਮੁਖ ਸਿਖ ਸਹਜ ਪਰਗਾਸੁ।
ਭਗਤੁ ਭਈਆ ਭਗਵਾਨ ਦਾਸ ਨਾਲਿ ਬੋਦਲਾ ਘਰੇ ਉਦਾਸੁ।
ਮਲਕੁ ਕਟਾਰੂ ਜਾਨੀਐ ਪਿਰਥੀਮਲ ਜਰਾਦੀ ਖਾਸੁ।
ਭਗਤੂ ਛੁਰਾ ਵਖਾਣੀਐ ਡਲੂ ਗੇਹਾਣੈ ਸਾਬਾਸੁ।
ਸੁੰਦਰ ਸੁਆਮੀ ਦਾਸ ਦੁਇ ਵੰਸ ਵਧਾਵਣ ਕਵਲ ਵਿਗਾਸੁ[2]।
ਗੁਜਰਾਤੇ ਵਿਚਿ ਜਾਣੀਐ ਭੇਖਾਰੀ ਭਾਬੜਾ ਸੁਲਾਸੁ।
ਗੁਰਮੁਖਿ ਭਾਉ ਭਗਤਿ ਰਹਿਰਾਸੁ ॥ ੩੦ ॥

---

੧ ਬਾਲ-ਵੈਦਕ ਦੇ ਮਾਹਿਰ। ੨ ਕੰਵਲ ਵਾਂਗ ਸ-ਉਲਾਸ (ਆਨੰਦ ਨਾਲ) ਖਿੜੇ ਰਹਿਣ ਵਾਲੇ।

## ਪਉੜੀ ੩੧
[ਛੇਵੇਂ ਗੁਰੂ ਜੀ ਦੇ ਸਿੱਖ]

ਸੁਹੰਢੋ ਮਾਈਆ ਲੰਮੁ[1] ਹੈ ਸਾਧਸੰਗਤਿ ਗਾਵੈ ਗੁਰਬਾਣੀ।
ਚੂਹੜ ਚਉਝੜੁ ਲਖਣਊ ਗੁਰਮੁਖਿ ਅਨਦਿਨੁ ਨਾਮ ਵਖਾਣੀ।
ਸਨਮੁਖਿ ਸਿਖੁ ਪਿਰਾਗ ਵਿਚ ਭਾਈ ਭਾਨਾ ਵਿਰਤੀਹਾਣੀ[2]।
ਜਟੂ ਤਪਾ ਸੁ ਜੌਨ ਪੁਰਿ ਗੁਰਮਤਿ ਨਿਹਚਲ ਸੇਵ ਕਮਾਣੀ।
ਪਟਣੈ ਸਭਰਵਾਲ ਹੈ ਨਵਲੁ ਨਿਹਾਲਾ ਸੁਧ ਪਰਾਣੀ[3]।
ਜੈਤਾ ਸੇਠ ਵਖਾਣੀਐ ਵਿਣੁ ਗੁਰ ਸੇਵਾ ਹੋਰੁ ਨ ਜਾਣੀ।
ਰਾਜ ਮਹਿਲ[4] ਭਾਨੂ ਬਹਿਲੁ ਭਾਉ ਭਗਤਿ ਗੁਰਮਤਿ ਮਨਿ ਭਾਣੀ।
ਸਨਮੁਖੁ ਸੋਢੀ ਬਦਲੀ ਸੇਠ ਗੁਪਾਲੈ ਗੁਰਮਤਿ ਜਾਣੀ।
ਸੁੰਦਰੁ ਚਢਾ ਆਗਰੈ ਢਾਕੈ ਮੋਹਣਿ ਸੇਵ ਕਮਾਣੀ।
ਸਾਧਸੰਗਤਿ ਵਿਟਹੁ ਕੁਰਬਾਣੀ[5] ॥ ੩੧ ॥ ੧੧ ॥[6]

—o—

੧ ਲਾਂਬਾ (ਲੰਬਾ) ਜਾਤੀ ਦਾ ਨਾਉਂ । ੨ ਸੰਸਾਰਕ ਰੋਜ਼ੀ ਕਰਨ ਵਾਲੇ । ੩ ਖਰੇ ਆਦਮੀ । ੪ ਸ਼ਹਿਰ ਦਾ ਨਾਉਂ । ੫ ਤੋਂ; ਉਪਰੋਂ । ੬ 'ਯਾਰਾਂ' ਪਾਠਾਂਤਰ ।

# ਵਾਰ ੧੨

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਗੁਰ ਸਿੱਖਾਂ ਦੀ ਕਰਨੀ]

ਬਲਿਹਾਰੀ ਤਿਨ੍ਹਾਂ ਗੁਰਸਿਖਾਂ ਜਾਇ ਜਿਨਾ ਗੁਰ ਦਰਸਨੁ ਡਿਠਾ
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੈਰੀ ਪੈ ਗੁਰ ਸਭਾ ਬਹਿਠਾ[1]
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤਿ ਬੋਲ ਬੋਲਦੇ ਮਿਠਾ
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰ ਭਾਈ ਇਠਾ[2]
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਅਭਿਰਿਠਾ[3]
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪਿ ਤਰੇ ਤਾਰੇਨਿ ਸਰਿਠਾ[4]
ਗੁਰਸਿਖ ਮਿਲਿਆ ਪਾਪ ਪਣਿਠਾ[5] ॥ ੧ ॥

## ਪਉੜੀ ੨

[ਗੁਰ ਸਿਖਾਂ ਦਾ ਨਿਤਨੇਮ]

ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ[6] ਰਾਤੀ ਉਠਿ ਬਹੰਦੇ
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ[7] ਨਾਵੰਦੇ
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧਸੰਗਤਿ ਚਲਿ ਜਾਇ ਜੁੜੰਦੇ
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ
ਗੁਰ ਸੇਵਾ ਫਲੁ ਸੁਫਲ ਫਲੰਦੇ ॥ ੨ ॥

---

੧ ਬੈਠਦੇ ਹਨ । ੨ ਇਸ਼ਟ, ਅਰਥਾਤ–ਮਨ ਭਾਉਂਦੇ ਪਦਾਰਥ । ੩ ਪਿਆਰੀ । ੪ ਸ੍ਰਿਸ਼ਟੀ । ੫ ਦੂਰ ਹੁੰਦੇ ਹਨ । ੬ ਅੰਮ੍ਰਿਤ ਵੇਲੇ । ੭ ਤਲਾ, ਨਦੀ,ਛੰਭ ਆਦਿ ਵਿੱਚ ।

## ਪਉੜੀ ੩

[ਗੁਰ ਸਿੱਖ ਦਾ ਹਿਰਦਾ]

ਹਉ ਤਿਸੁ ਵਿਟਹੁ[1] ਵਾਰਿਆ ਹੋਂਦੈ ਤਾਣਿ[2] ਜੁ ਹੋਇ ਨਿਤਾਣਾ।
ਹਉ ਤਿਸੁ ਵਿਟਹੁ ਵਾਰਿਆ ਹੋਂਦੈ ਮਾਣਿ ਜੁ ਰਹੈ ਨਿਮਾਣਾ।
ਹਉ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ।
ਹਉ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ।
ਹਉ ਤਿਸੁ ਵਿਟਹੁ ਵਾਰਿਆ ਗੁਰਮੁਖਿ ਮਾਰਗੁ ਦੇਖਿ ਲੁਭਾਣਾ।
ਹਉ ਤਿਸੁ ਵਿਟਹੁ ਵਾਰਿਆ ਚਲਣੁ ਜਾਣਿ ਜੁਗਤਿ ਮਿਹਮਾਣਾ[3]।
ਦੀਨ ਦੁਨੀ ਦਰਗਹ ਪਰਵਾਣਾ ॥ ੩ ॥

## ਪਉੜੀ ੪

[ਗੁਰਸਿੱਖ ਅਪਰਸ ਹੈ]

ਹਉ ਤਿਸੁ ਘੋਲਿ ਘੁਮਾਇਆ[4] ਗੁਰਮਤਿ ਰਿਦੈ ਗਰੀਬੀ ਆਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ[5] ਨੋ ਹਥੁ ਨ ਲਾਵੈ।
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ।
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੋ ਹੀ ਖਾਵੈ।
ਗੁਰਮੁਖਿ ਸੋਈ ਸਹਜਿ ਸਮਾਵੈ ॥ ੪ ॥

## ਪਉੜੀ ੫

[ਗੁਰਸਿੱਖ ਗਿਆਨੀ ਹੈ]

ਹਉ ਤਿਸ ਦੈ ਚਉਖੰਨੀਐ[6] ਗੁਰ ਪਰਮੇਸਰੁ ਏਕੋ ਜਾਣੈ।
ਹਉ ਤਿਸ ਦੈ ਚਉਖੰਨੀਐ ਦੂਜਾ ਭਾਉ ਨ ਅੰਦਰਿ ਆਣੈ।

---

੧ ਉਪਰੋਂ। ੨ ਬਲ। ੩ ਮਹਿਮਾਣਾਂ ਵਾਂਗ। ੪ ਵਾਰਨੇ ਜਾਂਦਾ ਹਾਂ। ੫ ਪਰਾਇਆ ਧਨ। ੬ ਚਾਰ ਟੋਟੇ ਹੁੰਦਾ, ਅਰਥਾਤ ਕੁਰਬਾਨ ਜਾਂਦਾ ਹਾਂ।

ਹਉ ਤਿਸ ਦੇ ਚਉਖੰਨੀਐ ਅਉਗੁਣੁ ਕੀਤੇ ਗੁਣ ਪਰਵਾਣੈ
ਹਉ ਤਿਸ ਦੇ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ
ਹਉ ਤਿਸ ਦੇ ਚਉਖੰਨੀਐ ਆਪੁ ਠਗਾਏ* ਲੋਕਾ ਭਾਣੈ[1]
ਹਉ ਤਿਸ ਦੇ ਚਉਖੰਨੀਐ ਪਰਉਪਕਾਰ ਕਰੈ ਰੰਗ ਮਾਣੈ
ਲਉਬਾਲੀ[2] ਦਰਗਹਿ ਵਿਚਿ ਮਾਣੁ ਨਿਮਾਣਾ ਮਾਣੁ ਨਿਮਾਣੈ
ਗੁਰ ਪੂਰਾ ਗੁਰ ਸਬਦੁ ਸਿਞਾਣੈ ॥ ੫ ॥

## ਪਉੜੀ ੬

[ਸਿੱਖ ਦੀ ਨਿਸ਼ਕਾਮ ਅਵਸਥਾ]

ਹਉ ਸਦਕੇ ਤਿਨ੍ਹਾਂ ਗੁਰਸਿਖਾਂ ਸਤਿਗੁਰ ਨੋ ਮਿਲਿ ਆਪੁ ਗਵਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਕਰਨਿ ਉਦਾਸੀ ਅੰਦਰਿ ਮਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਗੁਰਮਤਿ ਗੁਰ ਚਰਣੀ ਚਿਤੁ ਲਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਗੁਰ ਸਿਖ ਦੇ ਗੁਰਸਿਖ ਮਿਲਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਬਾਹਿਰ ਜਾਂਦਾ ਵਰਜਿ ਰਹਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਆਸਾ ਵਿਚਿ ਨਿਰਾਸੁ ਵਲਾਇਆ।
ਸਤਿਗੁਰ ਦਾ ਉਪਦੇਸ ਦਿੜ੍ਹਾਇਆ ॥ ੬ ॥

## ਪਉੜੀ ੭

[ਬ੍ਰਹਮਾ ਦੀ ਕਰਤੂਤ]

ਬ੍ਰਹਮਾ ਵਡਾ ਅਖਾਇਦਾ ਨਾਭਿ ਕਵਲ ਦੀ ਨਾਲਿ[3] ਸਮਾਣਾ।
ਆਵਾ ਗਵਣੁ ਅਨੇਕ ਜੁਗ ਓੜਕ ਵਿਚਿ ਹੋਆ ਹੈਰਾਣਾ।
ਓੜਕੁ ਕੀਤੁਸੁ ਆਪਣਾ ਆਪ ਗਣਾਇਐ ਭਰਮਿ ਭੁਲਾਣਾ।
ਚਾਰੇ ਵੇਦ ਵਖਾਣਦਾ ਚਤੁਰਮੁਖੀ[4] ਹੋਇ ਖਰਾ ਸਿਆਣਾ।
ਲੋਕਾਂ ਨੋ ਸਮਝਾਇੰਦਾ ਵੇਖਿ ਸੁਰਸਤੀ ਰੂਪ ਲੋਭਾਣਾ।

---

੧ ਲੋਕਾਂ ਦੀ ਖਾਤਰ ਆਪਣਾ ਹਰਜ ਕਰਾ ਲੈਂਦਾ ਹੈ ।੨ ਬੇਪ੍ਰਵਾਹ(ਵਾਹਿਗੁਰੂ) । ੩ ਕੰਵਲ ਫੁੱਲ ਦੀ ਡੰਡੀ ਵਿਚ। ੪ ਚਾਰ ਮੁਖਾਂ ਤੋਂ ਚਾਰੇ ਵੇਦ ਕਥਨ ਕਰਦਾ ਹੈ। *ਪਾ: ਗਵਾਏ।

ਚਾਰੇ ਵੇਦ ਗਵਾਇਕੇ ਗਰਬੁ ਗਰੂਰੀ ਕਰਿ[1] ਪਛੁਤਾਣਾ।
ਅਕਥ ਕਥਾ ਨੇਤ ਨੇਤ ਵਖਾਣਾ॥ ੭ ॥

## ਪਉੜੀ ੮

[ਦਸ ਅਵਤਾਰਾਂ ਦੇ ਕਰਤਵ੍ਯ]

ਬਿਸਨ ਲਏ ਅਵਤਾਰ ਦਸ ਵੈਰ ਵਿਰੋਧ ਜੋਧ[2] ਸੰਘਾਰੇ[3]।
ਮਛ ਕਛ ਵੈਰਾਹ[4] ਰੂਪਿ ਹੋਇ ਨਰਸਿੰਘੁ ਬਾਵਨ[5] ਬਉਧਾਰੇ[6]।
ਪਰਸਰਾਮੁ ਰਾਮੁ ਕਿਸਨੁ ਹੋਇ ਕਿਲਕਿ ਕਲੰਕੀ[7] ਅਤਿ ਅਹੰਕਾਰੇ।
ਖਤ੍ਰੀ ਮਾਰਿ ਇਕੀਹ ਵਾਰ ਰਾਮਾਇਣ ਕਰਿ ਭਾਰਥ[8] ਭਾਰੇ।
ਕਾਮ ਕਰੋਧੁ ਨ ਸਾਧਿਓ ਲੋਭੁ ਮੋਹ ਅਹੰਕਾਰੁ ਨ ਮਾਰੇ।
ਸਤਿਗੁਰ ਪੁਰਖੁ ਨ ਭੇਟਿਆ ਸਾਧਸੰਗਤਿ ਸਹਲੰਗ ਨ ਸਾਰੇ[9]।
ਹਉਮੈ ਅੰਦਰਿ ਕਾਰਿ ਵਿਕਾਰੇ[10] ॥ ੮ ॥

## ਪਉੜੀ ੯ [ਮਹਾ ਦੇਵ,ਸ਼ਿਵ]

ਮਹਾਦੇਉ ਅਉਧੂਤੁ[11] ਹੋਇ ਤਾਮਸ[12] ਅੰਦਰਿ ਜੋਗੁ ਨ ਜਾਣੈ।
ਭੈਰੋ ਭੂਤ ਕੁਸੂਤ[13] ਵਿਚਿ ਖੇਤ੍ਰਪਾਲ[14] ਬੇਤਾਲ ਧਿਙਾਣੈ[15]।
ਅਕੁ ਧਤੂਰਾ ਖਾਵਣਾ ਰਾਤੀ ਵਾਸਾ ਮੜ੍ਹੀ ਮਸਾਣੈ।
ਪੈਨੈ ਹਾਥੀ ਸੀਹ ਖਲ ਡਉਰੂ ਵਾਇ[16] ਕਰੈ ਹੈਰਾਣੈ[17]।
ਨਾਥਾ ਨਾਥੁ ਸਦਾਇਦਾ ਹੋਇ ਅਨਾਥੁ ਨ ਹਰਿ ਰੰਗੁ ਮਾਣੈ।
ਸਿਰਠਿ ਸੰਘਾਰੇ ਤਾਮਸੀ ਜੋਗੁ ਨ ਭੋਗੁ ਨ ਜੁਗਤਿ ਪਛਾਣੈ।
ਗੁਰਮੁਖਿ ਸੁਖ ਫਲੁ ਸਾਧ ਸੰਗਾਣੈ ॥ ੯ ॥

---

੧ਹੰਕਾਰ ਦੀ ਮਸਤੀ ਕਰਕੇ।੨ਯੋਧੇ,ਸੂਰਮੇ,ਲੜਾਕੇ। ੩ ਮਾਰੇ। ੪ਵਾਰਾਹ ਰੂਪ ਅਵਤਾਰ (ਵਿਸ਼ਨੂੰ ਦੇ ਦਸਾਂ ਅਵਤਾਰਾਂ ਵਿਚੋਂ ਇਕ)। ੫ ਬਵੰਜਾ ਉਂਗਲੀਆ ਦੇ ਕੱਦ ਵਾਲਾ ਬਾਵਨ ਅਵਤਾਰ। ੬ ਬੁਧ ਅਵਤਾਰ। ੭ ਕਿਲਕਾਰੀ(ਗਰਜ) ਮਾਰਕੇ ਪ੍ਰਗਟ ਹੋਣ ਵਾਲਾ ਕਲਕੀ ਅਵਤਾਰ। ੮ ਭਾਰੀ ਯੁੱਧ। ੯ ਨਾ ਹੀ ਸਾਧ ਸੰਗਤ ਦੇ (ਸਹਲੰਗ) ਮੇਲ ਤੋਂ ਸਾਰ ਪ੍ਰਾਪਤ ਕੀਤਾ। ੧੦ ਬੇਕਾਰ ਕੰਮਾਂ ਵਿਚ। ੧੧ ਸਰੀਰ ਪੁਰ ਵਿਭੂਤੀ (ਸੁਆਹ ਰਮਾਉਣ ਵਾਲਾ, ਜੋਗੀ। ੧੨ ਤਮੋ ਗੁਣੀ। ੧੩ ਮਾੜੇ ਕੰਮ। ੧੪ ਇਕ ਭੂਤ ਜੋਨੀ ਦਾ ਨਾਉਂ। ੧੫ ਬੇਤਾਲ ਭੂਤਨਾ ਧੱਕਾ ਕਰਦਾ ਹੈ। ੧੬ ਵਜਾ ਕੇ। ੧੭ ਹੈਰਾਨੀ ਦੇ ਕੰਮ।

## ਪਉੜੀ ੧੦

[ਇੰਦ੍ਰ ਤੇ ਬ੍ਰਹਮਾ]

ਵਡੀ ਆਰਜਾ ਇੰਦ੍ਰ ਦੀ ਇੰਦ੍ਰਪੁਰੀ[1] ਵਿਚਿ ਰਾਜੁ ਕਮਾਵੈ।
ਚਉਦਹ ਇੰਦ੍ਰ ਵਿਣਾਸੁ ਕਾਲਿ[2] ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ।
ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ[3]।
ਸੇਸ ਮਹੇਸ[4] ਵਖਾਣੀਅਨਿ ਚਿਰੰਜੀਵ ਹੋਇ ਸਾਂਤਿ ਨ ਆਵੈ।
ਜੋਗ ਭੋਗ ਜਪ ਤਪ ਘਣੇ ਲੋਕ ਵੇਦ ਸਿਮਰਣੁ ਨ ਸੁਹਾਵੈ।
ਆਪੁ ਗਣਾਏ ਨ ਸਹਜਿ ਸਮਾਵੈ ॥ ੧੦ ॥

## ਪਉੜੀ ੧੧ [ਨਾਰਦਾਦਿਕ ਰਿਖੀ]

ਨਾਰਦੁ ਮੁਨੀ ਅਖਾਇਦਾ ਅਗਮੁ[5] ਜਾਣਿ ਨ ਧੀਰਜੁ ਆਣੈ।
ਸੁਣਿ ਸੁਣਿ ਮਸਲਤਿ ਮਜਲਸੈ ਕਰਿ ਕਰਿ ਚੁਗਲੀ ਆਖਿ ਵਖਾਣੈ।
ਬਾਲ ਬੁਧਿ ਸਨਕਾਦਿਕਾ[6] ਬਾਲ ਸੁਭਾਉ ਨਵਿਰਤੀ[7] ਹਾਣੈ।
ਜਾਇ ਬੈਕੁੰਠਿ ਕਰੋਧੁ ਕਰਿ ਦੇਇ ਸਰਾਪੁ[8] ਜੈਇ ਬਿਜੈ ਧਿਙਾਣੈ।
ਅਹੰਮੇਉ[9] ਸੁਕਦੇਉ ਕਰਿ ਗਰਭ ਵਾਸਿ ਹਉਮੈ ਹੈਰਾਣੈ।
ਚੰਦੁ ਸੂਰਜੁ ਅਉਲੰਗ[10] ਭਰੈ ਉਦੈ ਅਸਤ ਵਿਚਿ ਆਵਣ ਜਾਣੈ[11]।
ਸਿਵ ਸਕਤੀ[12] ਵਿਚਿ ਗਰਬੁ ਗੁਮਾਣੈ* ॥ ੧੧ ॥

## ਪਉੜੀ ੧੨ [ਜਤੀ ਸਤੀ ਆਦਿਕ]

ਜਤੀ ਸਤੀ ਸੰਤੋਖੀਆ ਜਤ ਸਤ ਜੁਗਤਿ ਸੰਤੋਖ ਨ ਜਾਤੀ।

---

੧ ਸ੍ਵਰਗ ਪੁਰੀ। ੨ ਮੌਤ ਦੇ ਸਮੇਂ ਵਿਚ। ੩ ਇਕ ਰਿਖੀ ਦਾ ਨਾਉਂ, ਚੌਦਾਂ ਇੰਦ੍ਰਾਂ ਦੇ ਰਾਜ ਕਰਕੇ ਮਰ ਜਾਣ ਪੁਰ ਜਿਸ ਬ੍ਰਹਮਾ ਦਾ ਇਕ ਦਿਨ ਹੁੰਦਾ ਹੈ,ਉਸਦੇ ਆਪਣੀ ਉਮਰ ਭੋਗ ਕੇ ਬਾਰ-ਬਾਰ ਮਰ ਜਾਣ ਪੁਰ ਉਸ ਦਾ ਪੁਤਰ ਲੋਮਸ ਦਾਹੜੀ ਦਾ ਇਕ ਵਾਲ ਖੋਹ ਕੇ ਸੁਟ ਦੇਂਦਾ ਹੈ ਕਿ ਪਿਤਾ ਬ੍ਰਹਮਾ ਨੇ ਤਾਂ ਰੋਜ਼ ਰੋਜ਼ ਮਰਨਾ ਹੈ, ਰੋਜ਼ ਭਦਣ ਕੌਣ ਪਿਆ ਕਰਾਏ। ੪ ਸ਼ੇਸ਼ ਨਾਗ ਤੇ ਸ਼ਿਵਜੀ। ੫ ਅਗਮ ਨਿਗਮ; ਸ਼ਾਸਤ੍ਰ। ੬ ਸਨਕ; ਸਨੰਦਨ ਸਨਤ ਕੁਮਾਰ ਆਦਿ। ੭ ਤਿਆਗ ਤੋਂ ਰਹਿਤ। ੮ ਜੈ ਵਿਜੈ ਨੂੰ ਰਾਕਸ਼ ਹੋਣ ਦਾ ਸਰਾਪ ਦੇ ਕੇ ਧੱਕਾ ਕੀਤਾ। ੧੦ ਕਲੰਕ। ੧੧ ਚੜ੍ਹਨ ਉਤਰਨ ਵਿਚ ਆਉਂਦੇ ਤੇ ਜਾਂਦੇ ਹਨ। ੧੨ ਸ਼ਿਵਾਂ ਦੀ ਸ਼ਕਤੀ (ਮਾਇਆ)। '*ਕਮਾਣੈ' ਪਾਠ ਵੀ ਹੈ।

ਸਿਧ ਨਾਥੁ ਬਹੁ ਪੰਥ ਕਰਿ ਹਉਮੈ ਵਿਚਿ ਕਰਨਿ ਕਰਮਾਤੀ।
ਚਾਰਿ ਵਰਨ ਸੰਸਾਰ ਵਿਚਿ ਖਹਿ ਖਹਿ ਮਰਦੇ ਭਰਮਿ ਭਰਾਤੀ[1]।
ਛਿਅ ਦਰਸਨ ਹੋਇ ਵਰਤਿਆ ਬਾਰਹ ਵਾਟ[2] ਉਚਾਟ ਜਮਾਤੀ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਸੁਵਾਤੀ[3]।
ਛਿਅ ਰੁਤਿ ਬਾਰਹ ਮਾਹ ਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ[4]।
ਗੁਰਮੁਖਿ ਸੁਖ ਫਲੁ ਪਿਰਮ ਪਿਰਾਤੀ[5] ॥ ੧੨ ॥

## ਪਉੜੀ ੧੩

[ਧਰਤੀ ਤੇ ਬ੍ਰਿਛ]

ਪੰਜ ਤਤ ਪਰਵਾਣੁ[6] ਕਰਿ ਧਰਮ ਸਾਲ[7] ਧਰਤੀ ਮਨਿ ਭਾਣੀ।
ਪਾਣੀ ਅੰਦਰਿ ਧਰਤਿ ਧਰਿ ਧਰਤੀ ਅੰਦਰਿ ਧਰਿਆ ਪਾਣੀ।
ਸਿਰ[8] ਤਲਵਾਏ ਰੁਖ ਹੋਇ ਨਿਹਚਲੁ ਚਿਤ ਨਿਵਾਸੁ ਬਿਬਾਣੀ[9]।
ਪਰਉਪਕਾਰੀ ਸੁਫਲ ਫਲਿ ਵਟ ਵਗਾਇ[10] ਸਿਰਹਿ ਵਰਸਾਣੀ।
ਚੰਦਨ ਵਾਸੁ ਵਣਾਸਪਤਿ[11] ਚੰਦਨੁ ਹੋਇ ਵਾਸੁ ਮਹਿਕਾਣੀ।
ਸਬਦ ਸੁਰਤਿ ਲਿਵ ਸਾਧਸੰਗਿ ਗੁਰਮੁਖਿ ਸੁਖ ਫਲ ਅੰਮ੍ਰਿਤ ਵਾਣੀ।
ਅਬਿਗਤਿ ਗਤਿ ਅਤਿ ਅਕਥ ਕਹਾਣੀ[12] ॥ ੧੩ ॥

## ਪਉੜੀ ੧੪ [ਧ੍ਰੂ ਆਦਿਕ ਸਕਾਮ ਭਗਤ]

ਧ੍ਰੂ ਪ੍ਰਹਿਲਾਦੁ ਭਭੀਖਣੋ ਅੰਬਰੀਕੁ ਬਲਿ ਜਨਕੁ ਵਖਾਣਾ।
ਰਾਜ ਕੁਆਰ[13] ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ[14]।
ਧ੍ਰੂ ਮਤਰੇਈ ਚੰਡਿਆ ਪੀਉ ਫੜਿ ਪ੍ਰਹਿਲਾਦੁ ਰਵਾਣਾ[15]।
ਭੇਦੁ ਭਭੀਖਣੁ ਲੰਕ ਲੈ ਅੰਬਰੀਕੁ ਲੈ ਚਕ੍ਰ ਲੁਭਾਣਾ।

---

੧ ਭਰਮ ਵਿੱਚ ਭੁੱਲੇ ਹੋਏ ਹੋਏ। ੨ ਜੋਗੀਆਂ ਦੇ ਬਾਰਾਂ ਪੰਥ। ੩ ਸ਼ੋਭਨੀਕ। ੪ ਸੂਰਜ ਦਾ ਪਰਕਾਸ਼। ੫ ਪਿਆਰੇ ਦਾ ਪ੍ਰੇਮ। ੬ ਤੋਲ, ਮਿਣਤੀ। ੭ ਧਰਮ ਕਮਾਉਣ ਦੀ ਜਗ੍ਹਾ। ੮ ਸਿਰ ਭਾਰ। ੯ ਜੰਗਲਾਂ ਵਿੱਚ। ੧੦ ਵੱਟਾ ਮਾਰਿਆਂ। ੧੧ ਬ੍ਰਿਛ, ਬੂਟੇ ਆਦਿ। ੧੨ ਗੁਰਮੁਖਾਂ ਦੀ ਗਤੀ ਅਵਗਤਿ ਹੈ ਤੇ ਕਹਾਣੀ ਅਕਥ ਹੈ। ੧੩ ਰਾਜ ਕੁਮਾਰ। ੧੪ ਅਸਚਰਜ ਕੌਤਕ। ੧੫ ਦੁਖੀ ਕੀਤਾ।

ਪੈਰ ਕੜਾ ਹੈ ਜਨਕ ਦਾ ਕਰਿ ਪਾਖੰਡੁ ਧਰਮ ਧਿਙਤਾਨਾ[1]
ਆਪੁ ਗਵਾਇ ਵਿਗੁਚਣਾ[2] ਦਰਗਹ ਪਾਇ ਮਾਣੁ ਨਿਮਾਣਾ
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥ ੧੪ ॥

## ਪਉੜੀ ੧੫

[ਨੀਚੁਕੁਲ ਨਿਸ਼ਕਾਮ ਭਗਤ]

ਕਲਜੁਗਿ ਨਾਮਾ ਭਗਤੁ ਹੋਇ ਫੇਰਿ ਦੇਹੁਰਾ[3] ਗਾਇ ਜਿਵਾਈ
ਭਗਤੁ ਕਬੀਰੁ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ
ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ
ਬੇਣਿ ਹੋਆ ਅਧਿਆਤਮੀ[4] ਸੈਣੁ ਨੀਚੁ ਕੁਲੁ ਅੰਦਰਿ ਨਾਈ
ਪੈਰੀ ਪੈ ਪਾ ਖਾਕ ਹੋਇ ਗੁਰਸਿਖਾਂ ਵਿਚਿ ਵਡੀ ਸਮਾਈ[5]
ਅਲਖੁ ਲਖਾਇ ਨ ਅਲਖੁ ਲਖਾਈ[6] ॥ ੧੫ ॥

## ਪਉੜੀ ੧੬

[ਕਲਿਜੁਗ ਦੀ ਉੱਤਮਤਾਈ]

ਸਤਿਜੁਗੁ ਉਤਮੁ ਆਖੀਐ ਇਕੁ ਫੇੜੈ[7] ਸਭ ਦੇਸੁ ਦੁਹੇਲਾ[8]
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਵੰਸੁ ਵਿਧੁੰਸੁ[9] ਕੁਵੇਲਾ
ਕਲਿਜੁਗਿ ਸਚੁ ਨਿਆਉ ਹੈ ਜੋ ਬੀਜੈ ਸੋ ਲੁਣੈ[10] ਇਕੇਲਾ
ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦਿ ਸੁਰਤਿ ਸਤਿਗੁਰੂ ਗੁਰ ਚੇਲਾ
ਨਾਮੁ ਦਾਨੁ ਇਸਨਾਨੁ ਦ੍ਰਿੜ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇਣਾ ਸਹਿਜ ਸੁਹੇਲਾ[11]
ਗੁਰਮੁਖ ਸੁਖ ਫਲ ਨੇਹੁ ਨਵੇਲਾ ॥ ੧੬ ॥

---

੧ ਧੱਕੇ ਦਾ ਧਰਮ। ੨ ਖਰਾਬ ਹੋਣਾ। ੩ ਧਰਮ-ਮੰਦਿਰ। ੪ ਰੂਹਾਨੀਅਤ ਦਾ ਬੰਦਾ ਅਰਥਾਤ ਭਗਤ। ੫ ਸਹਨਸ਼ੀਲਤਾ। ੬ [ਅਲਖ] ਪਰਮਾਤਮਾ ਨੂੰ ਜਾਣਕੇ ਭੀ ਆਪਣੇ ਆਪ ਨੂੰ ਅਲਖ [ਅਨਜਾਣ] ਦੱਸਦੇ ਹਨ। ੭ ਕਸਰ ਕਰੇ। ੮ ਦੁਖੀ। ੯ ਨਾਸ਼। ੧੦ ਚੁਗੇ। ੧੧ ਸੁਖੀ

## ਪਉੜੀ ੧੭

[ਵਾਹਿਗੁਰੂ ਮੰਤਰ]

ਨਿਰੰਕਾਰੁ[1] ਆਕਾਰੁ ਕਰਿ ਜੋਤਿ ਸਰੂਪੁ ਅਨੂਪ[2] ਦਿਖਾਇਆ।
ਵੇਦ ਕਤੇਬ ਅਗੋਚਰਾ[3] ਵਾਹਿਗੁਰੂ ਗੁਰ ਸਬਦੁ ਸੁਣਾਇਆ।
ਚਾਰਿ ਵਰਨ ਚਾਰਿ ਮਜਹਬਾ ਚਰਣ ਕਵਲ ਸਰਣਾਗਤਿ ਆਇਆ।
ਪਾਰਸਿ ਪਰਸਿ ਅਪਰਸ ਜਗਿ ਅਸਟਧਾਤੁ ਇਕੁ ਧਾਤੁ ਕਰਾਇਆ[4]।
ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ।
ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ।
ਪੂਰੈ ਪੂਰਾ ਥਾਟੁ[5] ਬਣਾਇਆ ॥ ੧੭ ॥

## ਪਉੜੀ ੧੮

[ਗੁਰਮੁਖ ਵਰਣਨ]

ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ।
ਭਾਉ ਭਗਤਿ[6] ਉਪਦੇਸੁ ਕਰਿ ਸਾਧ ਸੰਗਤਿ ਸਚਖੰਡਿ ਵਸਾਏ।
ਮਾਨ ਸਰੋਵਰਿ ਪਰਮਹੰਸ ਗੁਰਮੁਖਿ ਸਬਦ ਸੁਰਤਿ ਲਿਵ ਲਾਏ।
ਚੰਦਨ ਵਾਸੁ ਵਣਾਸਪਤਿ ਅਫਲ[7] ਸਫਲ[8] ਚੰਦਨ ਮਹਕਾਏ।
ਭਵਜਲ ਅੰਦਰਿ ਬੋਹਥੈ ਹੋਇ ਪਰਵਾਰ ਸਧਾਰ ਲੰਘਾਏ।
ਲਹਰਿ ਤਰੰਗੁ ਨ ਵਿਆਪਈ ਮਾਇਆ ਵਿਚਿ ਉਦਾਸੁ ਰਹਾਏ।
ਗੁਰਮੁਖਿ ਸੁਖ ਫਲੁ ਸਹਜਿ ਸਮਾਏ[9] ॥ ੧੮ ॥

---

੧ ਨਿਰਗੁਣ ਬ੍ਰਹਮ । ੨ ਉਪਮਾ ਤੋਂ ਰਹਿਤ । ੩ ਇੰਦਰਿਆਂ ਦਵਾਰਾ ਨ ਜਾਣਿਆ
ਜਾਣ ਵਾਲਾ । ੪ (ਗੁਰੂ ਰੂਪ) ਪਾਰਸ ਨੂੰ ਪਰਸ (ਛੂਹ ਕੇ) ਮਾਇਆ ਤੋਂ ਅਪਰਸ (ਅਲਿਪਤ)
ਅਤੇ ਅੱਠਾਂ ਧਾਤਾਂ (ਵਾਂਗ ਬਹੁ ਵਰਨਾਂ) ਤੋਂ ਇਕ ਧਾਤ ਹੋ ਗਏ ਹਨ । ੫ ਬਣਾਉ ।
੬ ਪ੍ਰੇਮਾ ਭਗਤੀ । ੭ ਫਲ ਰਹਿਤ । ੮ ਫਲ ਸਹਿਤ । ੯ ਗੁਰਮੁਖ ਸਹਿਜ (ਗਿਆਨ)
ਅਵਸਥਾ ਵਿਚ ਸਮਾ ਕੇ ਸੁਖਾਂ ਦਾ ਫਲ ਪ੍ਰਾਪਤ ਕਰ ਲੈਂਦੇ ਹਨ ।

## ਪਉੜੀ ੧੯

[ਅਜਰ ਜਰਣਾ]

ਧੰਨੁ ਗੁਰੂ ਗੁਰ ਸਿਖੁ ਧੰਨੁ ਆਦਿ ਪੁਰਖੁ ਆਦੇਸੁ[1] ਕਰਾਇਆ।
ਸਤਿਗੁਰ ਦਰਸਨੁ ਧੰਨੁ ਹੈ ਧੰਨ ਦਿਸਟਿਗੁਰ ਧਿਆਨੁ ਧਰਾਇਆ।
ਧੰਨੁ ਧੰਨੁ ਸਤਿਗੁਰ ਸਬਦੁ ਧੰਨੁ ਸੁਰਤਿ ਗੁਰ ਗਿਆਨੁ ਸੁਣਾਇਆ।
ਚਰਣ ਕਵਲ ਗੁਰ ਧੰਨੁ ਧੰਨੁ ਧੰਨੁ ਮਸਤਕੁ ਗੁਰ ਚਰਣੀ ਲਾਇਆ।
ਧੰਨੁ ਧੰਨੁ ਗੁਰ ਉਪਦੇਸੁ ਹੈ ਧੰਨੁ ਰਿਦਾ ਗੁਰਮੰਤ੍ਰ ਵਸਾਇਆ।
ਧੰਨੁ ਧੰਨੁ ਗੁਰੂ ਚਰਣਾਮਤੋ[2] ਧੰਨੁ ਮਹਾਤੁ ਜਿਤੁ ਅਪਿਓ[3] ਪੀਆਇਆ।
ਗੁਰਮੁਖਿ ਸੁਖੁ ਫਲੁ ਅਜਰੁ ਜਰਾਇਆ[4] ॥ ੧੯ ॥

## ਪਉੜੀ ੨੦

[ਸਾਧਸੰਗ ਮਹਿਮਾ]

ਸੁਖ ਸਾਗਰੁ ਹੈ ਸਾਧਸੰਗੁ ਸੋਭਾ ਲਹਰਿ ਤਰੰਗ ਅਤੋਲੇ[5]।
ਮਾਣਕ ਮੋਤੀ ਹੀਰਿਆ ਗੁਰ ਉਪਦੇਸੁ ਅਵੇਸੁ[6] ਅਮੋਲੇ।
ਰਾਗ ਰਤਨ ਅਨਹਦ ਧੁਨੀ ਸਬਦਿ ਸੁਰਤਿ ਲਿਵ ਅਗਮ ਅਲੋਲੇ[7]।
ਰਿਧਿ ਸਿਧਿ ਨਿਧਿ ਸਭ ਗੋਲੀਆਂ ਚਾਰਿ ਪਦਾਰਥ ਗੋਇਲ ਗੋਲੇ[8]।
ਲਖ ਲਖ ਚੰਦ ਚਰਾਗਚੀ ਲਖ ਲਖ ਅੰਮ੍ਰਿਤ ਪੀਚਨਿ ਝੋਲੇ[9]।
ਕਾਮਧੇਨੁ ਲਖ ਪਾਰਿਜਾਤ ਜੰਗਲ ਅੰਦਰਿ ਚਰਨਿ ਅਡੋਲੇ।
ਗੁਰਮੁਖਿ ਸੁਖ ਫਲੁ ਬੋਲ ਅਬੋਲੇ[10] ॥ ੨੦ ॥ ੧੨ ॥ ਬਾਰਾਂ ॥



---

੧ ਨਮਸਕਾਰ। ੨ ਚਰਨਾਂ ਦੇ ਅੰਮ੍ਰਿਤ-ਜਲ ਤੋਂ। ੩ ਅਪੇਯ ਪਦਾਰਥ; ਅੰਮ੍ਰਿਤ। ੪ ਅਜਰ ਸੁਖ ਫਲ ਨੂੰ ਜਰ ਲਿਆ। ੫ ਅਨਗਿਣਤ। ੬ ਪ੍ਰਵੇਸ਼। ੭ ਚੰਚਲਤਾ ਤੋਂ ਰਹਿਤ। ੮ ਦਾਸਾਂ ਦੇ ਦਾਸ। ੯ ਰਿੜਕ ਕੇ, ਭਾਵ-ਵਿਚਾਰ ਕੇ ਪੀਂਦੇ ਹਨ। ੧੦ ਬੋਲਣ ਤੋਂ ਰਹਿਤ ਅਬੋਲ, ਭਾਵ-ਅਕਥਨੀਯ।

# ਵਾਰ ੧੩

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਗੁਰ ਚੇਲਾ]

ਪੀਰ ਮੁਰੀਦੀ[1] ਗਾਖੜੀ[2] ਕੋ ਵਿਰਲਾ ਜਾਣੈ।
ਪੀਰਾ ਪੀਰੁ ਵਖਾਣੀਐ ਗੁਰੁ ਗੁਰਾਂ ਵਖਾਣੈ।
ਗੁਰੁ ਚੇਲਾ ਚੇਲਾ ਗੁਰੂ ਕਰਿ ਚੋਜ ਵਿਡਾਣੈ[3]।
ਸੋ ਗੁਰੁ ਸੋਈ ਸਿਖੁ ਹੈ ਜੋਤੀ ਜੋਤਿ ਸਮਾਣੈ।
ਇਕੁ ਗੁਰੁ ਇਕੁ ਸਿਖੁ ਹੈ ਗੁਰੁ ਸਬਦਿ ਸਿਞਾਣੈ।
ਮਿਹਰ ਮੁਹਬਤਿ ਮੇਲੁ ਕਰਿ ਭਉ ਭਾਉ ਸੁ ਭਾਣੈ ॥ ੧ ॥

## ਪਉੜੀ ੨

[ਪੀਰ ਤੋਂ ਪੀਰ ਹੋਣਾ]

ਗੁਰ ਸਿਖਹੁ ਗੁਰ ਸਿਖੁ ਹੈ ਪੀਰ ਪੀਰਹੁ ਕੋਈ।
ਸਬਦਿ ਸੁਰਤਿ ਚੇਲਾ ਗੁਰੂ ਪਰਮੇਸਰੁ ਸੋਈ।
ਦਰਸਨਿ ਦਿਸਟਿ ਧਿਆਨੁ ਧਰਿ ਗੁਰ ਮੂਰਤਿ ਹੋਈ।
ਸਬਦ ਸੁਰਤਿ ਕਰਿ ਕੀਰਤਨੁ ਸਤਿਸੰਗਿ ਵਿਲੋਈ[4]।
ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।
ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ[5] ॥ ੨ ॥

---

੧ ਗੁਰੂ ਦੀ ਸਿੱਖੀ। ੨ ਗਾੜ੍ਹੀ, ਔਖੀ। ੩ ਅਸਚਰਜ ਕੌਤਕ। ੪ ਰਿੜਕੇ, ਭਾਵ-ਵਿਚਾਰ ਕਰੇ। ੫ ਪਰੋਇਆ ਜਾਂਦਾ ਹੈ।

## ਪਉੜੀ ੩

[ਸੰਜੋਗੀ ਆਦਿ ਵਰਣਨ]

ਦਰਸਨ ਦਿਸਟਿ ਸੰਜੋਗੁ[1] ਹੈ ਭੈ ਭਾਇ ਸੰਜੋਗੀ[2]।
ਸਬਦ ਸੁਰਤਿ ਬੈਰਾਗੁ ਹੈ ਸੁਖ ਸਹਜ ਅਰੋਗੀ[3]।
ਮਨ ਬਚ ਕਰਮ ਨ ਭਰਮੁ ਹੈ ਜੋਗੀਸਰੁ ਜੋਗੀ[4]।
ਪਿਰਮ ਪਿਆਲਾ ਪੀਵਣਾ ਅੰਮ੍ਰਿਤ ਰਸ ਭੋਗੀ[5]।
ਗਿਆਨੁ ਧਿਆਨੁ ਸਿਮਰਣੁ ਮਿਲੈ ਪੀ ਅਪਿਓ ਅਸੋਗੀ[6] ॥ ੩ ॥

## ਪਉੜੀ ੪

[ਪਿਰਮ ਰਸ]

ਗੁਰਮੁਖਿ ਸੁਖ ਫਲੁ ਪਿਰਮ ਰਸੁ[7] ਕਿਉ ਆਖਿ ਵਖਾਣੈ।
ਸੁਣਿ ਸੁਣਿ ਆਖਣੁ ਆਖਣਾ ਓਹੁ ਸਾਉ[8] ਨ ਜਾਣੈ।
ਬ੍ਰਹਮਾ ਬਿਸਨੁ ਮਹੇਸੁ ਮਿਲਿ ਕਥਿ ਵੇਦ ਪੁਰਾਣੈ।
ਚਾਰਿ ਕਤੇਬਾਂ ਆਖੀਅਨਿ ਦੀਨ ਮੁਸਲਮਾਣੈ।
ਸੇਖਨਾਗੁ ਸਿਮਰਣੁ ਕਰੈ ਸਾਂਗੀਤ[9] ਸੁਹਾਣੈ[10]।
ਅਨਹਦ ਨਾਦ ਅਸੰਖ ਸੁਣਿ ਹੋਏ ਹੈਰਾਣੈ।
ਅਕਥ ਕਥਾ ਕਰਿ ਨੇਤਿ ਨੇਤਿ ਪੀਲਾਏ ਭਾਣੈ ॥ ੪ ॥

## ਪਉੜੀ ੫

[ਤਥਾ ਪਿਰਮ ਰਸ]

ਗੁਰਮੁਖਿ ਸੁਖ ਫਲੁ ਪਿਰਮ ਰਸੁ ਛਿਅ ਰਸ ਹੈਰਾਣਾ।
ਛਤੀਹ ਅੰਮ੍ਰਿਤ ਤਰਸਦੇ ਵਿਸਮਾਦ ਵਿਡਾਣਾ[11]।
ਨਿਝਰ ਧਾਰ[12] ਹਜਾਰ ਹੋਇ ਭੈ ਚਕਿਤ ਭੁਲਾਣਾ।

---

੧ ਮਿਲਾਪ। ੨ ਭੈ ਤੇ ਪ੍ਰੇਮ ਦਾ ਮੇਲੀ ਹੈ। ੩ ਰੋਗ ਰਹਿਤ। ੪ ਜੁੜਿਆ ਹੋਇਆ ੫ ਪੀਣ ਵਾਲਾ। ੬ ਸੋਗ ਰਹਿਤ। ੭ ਪ੍ਰੇਮ ਦਾ ਆਨੰਦ। ੮ ਸੁਆਦ। ੯ ਰਾਗ ਵਿਦਯਾ ੧੦ ਸ਼ੋਭਨੀਕ। ੧੧ ਅਸਚਰਜ ਤੇ ਅਨੋਖਾ। ੧੨ ਜੋਗੀਆਂ ਦੇ ਮਤ ਅਨੁਸਾਰ ਦਸਮ ਦੁਆਰ ਵਿਚੋਂ ਵਗਣ ਵਾਲੀ ਇਕ ਰਸ ਅੰਮ੍ਰਿਤ ਦੀ ਧਾਰ।

ਇੜਾ ਪਿੰਗੁਲਾ ਸੁਖਮਨਾ ਸੋਹੰ ਨ ਸਮਾਣਾ[1]।
ਵੀਹ ਇਕੀਹ ਚੜ੍ਹਾਉ ਚੜ੍ਹਿ ਪਰਚਾ ਪਰਵਾਣਾ।
ਪੀਤੇ ਬੋਲਿ ਨ ਹੰਘਈ ਆਖਾਣ ਵਖਾਣਾ[2] ॥ ੫ ॥

## ਪਉੜੀ ੬

[ਅਲਮਸਤ ਦਾ ਵਰਣਨ]

ਗਲੀ ਸਾਦੁ ਨ ਆਵਈ ਜਿਚਰੁ ਮੁਹੁ ਖਾਲੀ।
ਮੁਹੁ ਭਰਿਐ ਕਿਉਂ ਬੋਲੀਐ ਰਸ ਜੀਭ ਰਸਾਲੀ।
ਸਬਦੁ ਸੁਰਤਿ ਸਿਮਰਣ ਉਲੰਘਿ ਨਹਿ ਨਦਰਿ ਨਿਹਾਲੀ।
ਪੰਥੁ ਕੁਪੰਥੁ ਨ ਸੁਝਈ ਅਲਮਸਤ[3] ਖਿਆਲੀ।
ਡਗਮਗ ਚਾਲ ਸੁਢਾਲ ਹੈ ਗੁਰਮਤਿ ਨਿਰਾਲੀ।
ਚੜ੍ਹਿਆ ਚੰਦੁ ਨ ਲੁਕਈ ਢਕਿ ਜੋਤਿ ਕੁਨਾਲੀ[4] ॥ ੬ ॥

## ਪਉੜੀ ੭

[ਪਿਰਮ ਰਸ]

ਲਖ ਲਖ ਬਾਵਨ ਚੰਦਨਾ ਲਖ ਅਗਰ ਮਿਲੰਦੇ।
ਲਖ ਕਪੂਰ ਕਥੂਰੀਆ[5] ਅੰਬਰ ਮਹਿਕੰਦੇ।
ਲਖ ਲਖ ਗਉੜੇ[6] ਮੇਦ[7] ਮਿਲਿ ਕੇਸਰ ਚਮਕੰਦੇ।
ਸਭ ਸੁਗੰਧ ਰਲਾਇ ਕੈ ਅਰਗਜਾ[8] ਕਰੰਦੇ।
ਲਖ ਅਰਗਜੇ ਫੁਲੇਲ ਫੁਲ ਫੁਲਵਾੜੀ ਸੰਦੇ।
ਗੁਰਮੁਖਿ ਸੁਖ ਫਲ ਪਿਰਮ ਰਸੁ ਵਾਸੂ[9] ਨ ਲਹੰਦੇ ॥ ੭ ॥

---

੧ ਤਿੰਨਾਂ ਨਾੜੀਆਂ ਦਵਾਰਾ ਸੋਹੰ ਮੰਤ੍ਰ ਦਾ ਜਾਪ ਗੁਰਮੁਖਾਂ ਦੇ ਸੁਖ ਫਲ ਰਸ ਦੀ ਬਰਾਬਰੀ ਨਹੀਂ ਕਰ ਸਕਦਾ। ੨ "ਪੀਣ ਪੂਰ ਬੋਲ ਨਹੀਂ ਸਕੀਦਾ" ਇਹ ਅਖਾਣ ਪ੍ਰਚਲਿਤ ਹੈ। ੩ ਪੂਰਨ ਮਸਤੀ। ੪ ਮਿੱਟੀ ਦਾ ਕੂੜਾ। ੫ ਕਸਤੂਰੀਆਂ (ਹਿਰਣ ਦੇ ਨਾਫ਼ੇ)। ੬ ਗਊ ਦੇ ਮੱਥੇ ਵਿਚੋਂ ਨਿਕਲਣ ਵਾਲੀ ਸੁਗੰਧੀ। ੭ ਮੁਸ਼ਕ ਬਿਲਾਈ (ਜੰਗਲੀ ਬਿੱਲੇ) ਦੇ ਸਰੀਰ ਦੀ ਇਕ ਗਿਲ੍ਹਟੀ ਵਿਚੋਂ ਨਿਕਲਣ ਵਾਲੀ ਸੁਗੰਧੀ। ੮ ਬਾਈ ਸੁਗੰਧੀਆਂ ਦਾ ਮੇਲ। ੯ ਸੁਗੰਧੀ।

## ਪਉੜੀ ੮

[ਪਿਰਮ ਰਸ]

ਰੂਪ ਸਰੂਪ, ਅਨੂਪ ਲਖ ਇੰਦ੍ਰ ਪੁਰੀ ਵਸੰਦੇ।
ਰੰਗ[1] ਬਿਰੰਗ ਸੁਰੰਗ ਲਖ ਬੈਕੁੰਠ ਰਹੰਦੇ।
ਲਖ ਜੋਬਨ ਸੀਗਾਰ ਲਖ ਲਖ ਵੇਸ ਕਰੰਦੇ।
ਲਖ ਦੀਵੇ ਲਖ ਤਾਰਿਆਂ ਜੋਤਿ ਸੂਰਜ ਚੰਦੇ।
ਰਤਨ ਜਵਾਹਰ ਲਖ ਮਣੀ ਜਗ ਮਗ ਟਹਕੰਦੇ[2]।
ਗੁਰਮੁਖਿ ਸੁਖ ਫਲੁ ਪਿਰਮ ਰਸ ਜੋਤੀ ਨ ਪੁਜੰਦੇ॥ ੮॥

## ਪਉੜੀ ੯

[ਪਿਰਮ ਰਸ]

ਚਾਰਿ ਪਦਾਰਥ ਰਿਧਿ ਸਿਧਿ ਨਿਧਿ ਲਖ ਕਰੋੜੀ।
ਲਖ ਪਾਰਸ ਲਖ ਪਾਰਿਜਾਤ ਲਖ ਲਖਮੀ ਜੋੜੀ।
ਲਖ ਚਿੰਤਾਮਣਿ ਕਾਮਧੇਣੁ ਚਤੁਰੰਗ ਚਮੋੜੀ[3]।
ਮਾਣਕ ਮੋਤੀ ਹੀਰਿਆ ਨਿਰਮੋਲ ਮਰੋੜੀ।
ਲਖ ਕਵਿਲਾਸ[4] ਸੁਮੇਰੁ ਲਖ ਲਖ ਰਾਜ ਬਹੋੜੀ[5]।
ਗੁਰਮੁਖਿ ਸੁਖ ਫਲੁ ਪਿਰਮ ਰਸੁ ਮੁਲੁ ਅਮੁਲੁ ਸੁਥੋੜੀ॥ ੯॥

## ਪਉੜੀ ੧੦

[ਪ੍ਰੇਮ ਪਿਆਲੇ ਦੀ ਬੂੰਦ]

ਗੁਰਮੁਖਿ ਸੁਖ ਫਲ ਲਖ ਲਖ[6] ਲਖ ਲਹਿਰ ਤਰੰਗਾ।
ਲਖ ਦਰੀਆਉ ਸਮਾਉ ਕਰਿ ਲਖ ਲਹਰੀ ਅੰਗਾ[7]।
ਲਖ ਦਰੀਆਉ ਸਮੁੰਦ ਵਿਚਿ ਲਖ ਤੀਰਥ ਰੰਗਾ।

---

੧ ਤਰ੍ਹਾਂ ਤਰ੍ਹਾਂ ਦੇ ਸ੍ਰੇਸ਼ਟ ਰੰਗ। ੨ ਚਮਕਦੇ। ੩ ਨਾਲ ਮਿਲਾ ਕੇ ਰੱਖੀਆਂ ਜਾਣ। ੪ ਕੈਲਾਸ਼ ਪਰਬਤ। ੫ ਫੇਰ। ੬ ਗੁਰਮੁਖ ਲੱਖਾਂ ਲਹਿਰਾਂ ਤੇ ਤਰੰਗਾਂ ਵਿਚ ਭੀ ਸੁਖ ਫਲ ਦੇ ਨਿਸ਼ਾਨੇ ਨੂੰ ਲਖ (ਜਾਣ) ਲੈਂਦੇ ਹਨ। ੭ ਸ਼ਰੀਰ।

ਲਖ ਸਮੁੰਦ ਗੜਾੜ[੧] ਵਿਚਿ ਬਹੁ ਰੰਗ ਬਿਰੰਗਾ।
ਲਖ ਗੜਾੜ ਤਰੰਗ ਵਿਚਿ ਲਖ ਅਸ੍ਰੂ[੨] ਕਿਣੰਗਾ।
ਪਿਰਮ ਪਿਆਲਾ[੩] ਪੀਵਣਾ ਕੋ ਬੁਰਾ ਨ ਚੰਗਾ॥ ੧੦॥

## ਪਉੜੀ ੧੧

[ਬੇਅੰਤਤਾ]

ਇਕ ਕਵਾਉ ਪਸਾਉ ਕਰਿ ਓਅੰਕਾਰੁ ਸੁਣਾਇਆ।
ਓਅੰਕਾਰਿ ਅਕਾਰ ਲਖ ਬ੍ਰਹਮੰਡ ਬਣਾਇਆ।
ਪੰਜਿ ਤਤੁ ਉਤਪਤਿ ਲਖ ਤ੍ਰੈ ਲੋਅ ਸੁਹਾਇਆ।
ਜਲਿਥਲਿ ਗਿਰਿ[੪] ਤਰਵਰ[੫] ਸਫਲ ਦਰੀਆਵ ਚਲਾਇਆ।
ਲਖ ਦਰੀਆਉ ਸਮਾਉ ਕਰਿ ਤਿਲ ਤੁਲ ਨ ਤੁਲਾਇਆ।
ਕੁਦਰਤਿ ਇਕ ਅਤੋਲਵੀ ਲੇਖਾ ਨ ਲਿਖਾਇਆ।
ਕੁਦਰਤਿ ਕੀਮ ਨ ਜਾਣੀਐ ਕਾਦਰੁ ਕਿਨਿ ਪਾਇਆ॥ ੧੧॥

## ਪਉੜੀ ੧੨

[ਪ੍ਰੇਮ ਪਿਆਲੇ ਦੀ ਇਕ ਬੂੰਦ]

ਗੁਰਮੁਖਿ ਸੁਖ ਫਲੁ ਪ੍ਰੇਮ ਰਸੁ ਅਬਿਗਤਿ[੬] ਗਤਿ ਭਾਈ।
ਪਾਰਾਵਾਰੁ ਅਪਾਰੁ ਹੈ ਕੋ ਆਇ ਨ ਜਾਈ।
ਆਦਿ ਅੰਤਿ ਪਰਜੰਤ ਨਾਹਿ ਪਰਮਾਦਿ ਵਡਾਈ।
ਹਾਥ ਨ ਪਾਇ ਅਥਾਹ[੭] ਦੀ ਅਸਗਾਹ ਸਮਾਈ।
ਪਿਰਮ ਪਿਆਲੇ ਬੂੰਦ ਇਕ ਕਿਨਿ ਕੀਮਤਿ ਪਾਈ।
ਅਗਮਹੁ ਅਗਮ ਅਗਾਧਿ ਬੋਧ ਗੁਰ ਅਲਖੁ ਲਖਾਈ॥ ੧੨॥

---

੧ ਮਹਾਂ ਸਾਗਰ। ੨ ਹੰਝੂ ਦਾ ਇਕ ਤੁਪਕਾ। ੩ ਪ੍ਰੇਮ ਰਸ ਦਾ ਪਿਆਲਾ। ੪ ਪਹਾੜ। ੫ ਰੁੱਖ, ਬੂਟੇ। ੬ ਜਾਣਨ ਤੋਂ ਰਹਿਤ। ੭ ਅਤਿ ਡੂੰਘਾ।

## ਪਉੜੀ ੧੩

[ਪ੍ਰੇਮ ਰਸ ਦੀ ਇਕ ਨਿਮਖ]

ਗੁਰਮੁਖਿ ਸੁਖ ਫਲੁ ਪਿਰਮ ਰਸੁ ਤਿਲੁ[੧] ਅਲਖੁ ਅਲੇਖੈ[੨]।
ਲਖ ਚਉਰਾਸੀਹ ਜੂਨਿ ਵਿਚਿ ਜੀਅ ਜੰਤ ਵਿਸੇਖੈ।
ਸਭਨਾ ਦੀ ਰੋਮਾਵਲੀ ਬਹੁ ਬਿਧਿ ਬਹੁ ਭੇਖੈ।
ਰੋਮਿ ਰੋਮਿ ਲਖ ਲਖ ਸਿਰ ਮੁਹੁ ਲਖ ਸਰੇਖੈ[੩]।
ਲਖ ਲਖ ਮੁਹਿ ਮੁਹਿ ਜੀਭੁ ਕਰਿ ਸੁਣਿ ਬੋਲੈ ਵੇਖੈ।
ਸੰਖ ਅਸੰਖ ਇਕੀਹ ਵੀਹ ਸਮਸਰਿ ਨ ਨਿਮੇਖੈ[੪] ॥ ੧੩

## ਪਉੜੀ ੧੪

[ਪ੍ਰੇਮ ਰਸ ਕਿਕੂੰ ਮਿਲਦਾ ਹੈ ?]

ਗੁਰਮੁਖਿ ਸੁਖ ਫਲ ਪਿਰਮ ਰਸੁ ਹੁਇ ਗੁਰੁ ਸਿਖ ਮੇਲਾ।
ਸਬਦ ਸੁਰਤਿ ਪਰਚਾਇ ਕੈ ਨਿਤ ਨੇਹੁ ਨਵੇਲਾ[੫]।
ਵੀਹ ਇਕੀਹ ਚੜਾਉ ਚੜਿ ਸਿਖ ਗੁਰੁ ਗੁਰੁ ਚੇਲਾ।
ਅਪਿਉ ਪੀਐ ਅਜਰੁ ਜਰੈ ਗੁਰ ਸੇਵ ਸੁਹੇਲਾ।
ਜੀਵਦਿਆ ਮਰਿ ਚਲਣਾ ਹਾਰਿ ਜਿਣੈ ਵਹੇਲਾ।
ਸਿਲ[੬] ਅਲੂਣੀ ਚਟਣੀ ਲਖ ਅੰਮ੍ਰਿਤ ਪੇਲਾ[੭] ॥ ੧੪

## ਪਉੜੀ ੧੫

ਬਿਰਦ ਦੀ ਲਾਜ]

ਪਾਣੀ ਕਾਠੁ ਨ ਡੋਬਈ ਪਾਲੇ ਦੀ ਲਜੈ[੮]।
ਸਿਰਿ ਕਲਵਤੁ[੯] ਧਰਾਇ ਕੈ ਸਿਰਿ ਚੜਿਆ ਭਜੈ।
ਲੋਹੇ ਜੜੀਐ ਬੋਹਿਥਾ[੧੦] ਭਾਰਿ ਭਰੇ ਨ ਤਜੈ।
ਪੇਟੈ ਅੰਦਰਿ ਅਗਿ ਰਖਿ ਤਿਸੁ ਪੜਦਾ ਕਜੈ।

---

੧ ਜ਼ਰਾ ਭੀ। ੨ ਲੇਖੇ ਤੋਂ ਰਹਿਤ। ੩ ਸਰੇਸ਼ਟ, ਉੱਤਮ। ੪ ਪਲਕ। ੫ ਨ[illegible]
੬ ਔਖੀ ਕਰਨੀ। ੭ ਪਰੇ ਸੁੱਟ ਦੇਂਦਾ ਹੈ। ੮ ਸ਼ਰਮ। ੯ ਆਰਾ। ੧੦ ਜਹਾਜ਼।

ਅਗਰੇ ਡੋਬੇ ਜਾਣਿ ਕੈ ਨਿਰਮੋਲਕ[੧] ਧਜੈ।
ਗੁਰਮੁਖਿ ਮਾਰਗਿ ਚਲਣਾ ਛਡਿ ਖਬੈ ਸਜੈ ॥ ੧੫ ॥

## ਪਉੜੀ ੧੬

[ਹੀਰਾ]

ਖਾਣਿ ਉਖਣਿ[੨] ਕਢਿ ਆਣਦੇ ਨਿਰਮੋਲਕ ਹੀਰਾ।
ਜਉਹਰੀਆ ਹਥਿ ਆਵਦਾ ਉਇ ਗਹਿਰ ਗੰਭੀਰਾ[੩]।
ਮਜਲਸ ਅੰਦਰਿ ਦੇਖਦੇ ਪਾਤਿਸਾਹ ਵਜੀਰਾ।
ਮੁਲੁ ਕਰਨਿ ਅਜਮਾਇ ਕੈ ਸਾਹਾ ਮਨ ਧੀਰਾ।
ਅਹਰਣਿ ਉਤੈ ਰਖਿ ਕੈ ਘਣ ਘਾਉ[੪] ਸਰੀਰਾ।
ਵਿਰਲਾ ਹੀ ਠਹਿਰਾਵਦਾ ਦਰਗਹ ਗੁਰ ਪੀਰਾ ॥ ੧੬ ॥

## ਪਉੜੀ ੧੭

[ਗੁਰਮੁਖ ਚਾਲ]

ਤਰਿ ਡੁਬੈ ਡੁਬਾ ਤਰੈ ਪੀ ਪਿਰਮ ਪਿਆਲਾ।
ਜਿਣਿ ਹਾਰੈ ਹਾਰੈ ਜਿਣੈ ਏਹੁ ਗੁਰਮੁਖਿ ਚਾਲਾ।
ਮਾਰਗੁ ਖੰਡੇ ਧਾਰ ਹੈ ਭਵਜਲੁ[੫] ਭਰਨਾਲਾ।
ਵਾਲਹੁ ਨਿਕਾ ਆਖੀਐ ਗੁਰ ਪੰਥੁ ਨਿਰਾਲਾ।
ਹਉਮੈ ਬਜਰੁ[੬] ਭਾਰ ਹੈ ਦੁਰਮਤਿ[੭] ਦੁਰਾਲਾ[੮]।
ਗੁਰਮਤਿ ਆਪੁ ਗਵਾਇ ਕੈ ਸਿਖੁ ਜਾਇ[੯] ਸੁਖਾਲਾ ॥ ੧੭ ॥

## ਪਉੜੀ ੧੮

[ਬੋਹੜ ਦੇ ਫੈਲਾਉ ਵਾਂਗ ਗੁਰ ਸਿੱਖ ਨਾਮ ਪ੍ਰਚਾਰਦੇ ਹਨ]

ਧਰਤਿ ਵੜੈ ਵੜਿ[੯] ਬੀਉ ਹੋਇ ਜੜ ਅੰਦਰਿ ਜੰਮੈ।
ਹੋਇ ਬਰੂਟਾ[੧੦] ਚੁਹਚੁਹਾ[੧੧] ਮੂਲ ਡਾਲ ਧਰੰਮੈ[੧੨]।

---

੧ ਕੀਮਤੀ ਹੋਣ ਦੀ ਨਿਸ਼ਾਨੀ ਜਾਣ ਕੇ ਡੋਬਦਾ ਹੈ। ੨ ਪੁੱਟ ਕੇ। ੩ ਭਾਰਾ-ਗੌਰਾ। ੪ ਹਥੌੜੇ ਦੀ ਸੱਟ। ੫ ਸੰਸਾਰ ਰੂਪੀ ਸਮੁੰਦਰ। ੬ ਪੱਥਰ ਜਿਹਾ। ੭ ਖੋਟੀ ਬੁੱਧੀ। ੮ਬੁਰਿਆਈਆਂ ਦਾ ਘਰ। ੯ ਦਾਖਲ ਹੋਵੇ। ੧੦ ਬੂਟਾ। ੧੧ ਲਿਸ਼ਕਵਾਂ। ੧੨ ਧਾਰਨ ਕਰਦਾ ਹੈ।

ਬਿਰਖ ਅਕਾਰੁ ਬਿਥਾਰੁ[1] ਕਰਿ ਬਹੁ ਜਟਾ ਪਲੰਮੈ[2]।
ਜਟਾ ਲਟਾ ਮਿਲਿ ਧਰਤਿ ਵਿਚਿ[3] ਹੋਇ ਮੂਲ ਅਗੰਮੈ।
ਛਾਂਵ ਘਣੀ ਪਤ ਸੋਹਣੇ ਫਲ ਲਖ ਲਖੰਮੈ[4]।
ਫਲ ਫਲ ਅੰਦਰਿ ਬੀਅ ਬਹੁ ਗੁਰ ਸਿਖ ਮਰੰਮੈ[5] ॥ ੧੮

## ਪਉੜੀ ੧੯

[ਗੁਰ ਬ੍ਰਿਛ ਰੂਪ]

ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।
ਨਉ ਅੰਗ ਨੀਲ ਅਨੀਲ[6] ਸੁੰਨ ਅਵਤਾਰ ਮਹੇਸਰੁ।
ਵੀਹ ਇਕੀਹ ਅਸੰਖ ਸੰਖ[7] ਮੁਕਤੈ ਮੁਕਤੇਸਰੁ[8]।
ਨਗਰਿ ਨਗਰਿ ਮੈ ਸਹੰਸ ਸਿਖ ਦੇਸ ਦੇਸ ਲਖੇਸਰੁ[9]।
ਇਕਦੂੰ ਬਿਰਖਹੁ ਲਖ ਫਲ ਫਲ ਬੀਅ ਲੋਮੇਸਰੁ[10]।
ਭੋਗ ਭੁਗਤਿ ਰਾਜੇਸੁਰਾ ਜੋਗ ਜੁਗਤਿ ਜੋਗੇਸਰੁ[11] ॥ ੧੯

## ਪਉੜੀ ੨੦

[ਨਾਮੀ ਸ਼ਾਹ]

ਪੀਰ ਮੁਰੀਦਾ ਪਿਰਹੜੀ[12] ਵਣਜਾਰੇ ਸਾਹੈ।
ਸਉਦਾ ਇਕਤੁ ਹਟਿ ਹੈ ਸੰਸਾਰੁ ਵਿਸਾਹੈ[13]।
ਕੋਈ ਵੇਚੈ ਕਉਡੀਆ ਕੋ ਦਮ ਉਗਾਹੈ।
ਕੋਈ ਰੁਪਯੇ ਵਿਕਣੈ ਸੁਨਈਏ[14] ਕੋ ਡਾਹੈ।
ਕੋਈ ਰਤਨ ਵਣੰਜਦਾ ਕਰਿ ਸਿਫਤਿ ਸਲਾਹੈ।
ਵਣਜਿ ਸੁਪਤਾ ਸਾਹ ਨਾਲਿ ਵੇਸਾਹੁ[15] ਨਿਬਾਹੈ[16] ॥ ੨੦

੧ ਵਿਸਤਾਰ, ਫੈਲਾਉ, ਖਿਲਾਰ । ੨ ਜਟਾਂ ਤੇ ਡਾਲੀਆਂ। ੩ ਧਰਤੀ ਅੰਦਰ, ਅ[illegible] (ਗੁਪਤ) ਹੋ ਕੇ ਜੜ੍ਹਾਂ ਬਣ ਜਾਂਦੀਆਂ ਹਨ । ੪ ਜਾਣ ਜਾਂਦੇ ਹਨ। ੫ ਇਹੀ ਭੇਦ ਗੁਰਸਿ[illegible] ਦਾ ਹੈ। ੬ਇਕ ਤੋਂ ਲੈ ਕੇ ਨੌਂ ਤਕ ਅੰਗ ਸਿਫਰ ਨਾਲ ਮਿਲ ਕੇ ਗਿਣਤੀ ਤੋਂ ਅਨਗਿਣਤ ਜਾਂਦੇ ਹਨ। ੭ ਸੰਖਿਆ ਤੋਂ ਅਸੰਖ । ੮ ਮੁਕਤੀ ਦੇ ਮਾਲਕ । ੯ ਲੱਖਾਂ ਸਿੱਖ। ੧੦ ਮਿ[illegible] ਹੋਏ ਹਨ। ੧੧ ਗੁਰ ਸਿੱਖ ਸੰਸਾਰਕ ਭੋਗ ਭੋਗਣ ਕਰਕੇ ਰਾਜਿਆਂ ਦੇ ਰਾਜੇ(ਵਾਹਿਗੁਰੂ)ਨਾ[illegible] ਜੁੜਨ ਦੀ ਜੁਗਤੀ ਦੇ ਕਾਰਨ ਜੋਗੀਆਂ ਦੇ ਭੀ ਮਾਲਕ ਹਨ। ੧੨ ਪ੍ਰੀਤ। ੧੩ ਖ਼ਰੀਦ[illegible] ਹੈ। ੧੪ ਸੋਨਾ। ੧੫ ਭਰੋਸੇ ਯੋਗ। ੧੬ ਭਰੋਸੇ ਨੂੰ ਤੋੜ ਨਿਬਾਹੁੰਦਾ ਹੈ।

## ਪਉੜੀ ੨੧

[ਸਤਿਗੁਰ ਸ਼ਾਹ]

ਸਉਦਾ ਇਕਤੁ ਹਟਿ[੧] ਹੈ ਸਾਹੁ ਸਤਿਗੁਰੁ ਪੂਰਾ।
ਅਉਗੁਣ ਲੈ ਗੁਣ ਵਿਕਣੈ[੨] ਵਚਨੈ ਦਾ ਸੂਰਾ।
ਸਫਲੁ ਕਰੈ ਸਿੰਮਲੁ ਬਿਰਖੁ ਸੋਵਰਨੁ ਮਨੂਰਾ[੩]।
ਵਾਸਿ ਸੁਵਾਸੁ ਨਿਵਾਸੁ ਕਰਿ ਕਾਉ ਹੰਸੁ ਨ ਊਰਾ[੪]।
[੫]ਘੁਘੂ ਸੁਝੁ ਸੁਝਾਇਦਾ ਸੰਖ ਮੋਤੀ ਚੂਰਾ[੬]।
ਵੇਦ ਕਤੇਬਹੁ ਬਾਹਰਾ ਗੁਰ ਸਬਦਿ ਹਜ਼ੂਰਾ[੭] ॥ ੨੧ ॥

## ਪਉੜੀ ੨੨

[ਗੁਰੋਪਮਾ]

ਲਖ ਉਪਮਾ ਉਪਮਾ ਕਰੈ ਉਪਮਾਨ ਵਖਾਣੈ।
ਲਖ ਮਹਿਮਾ ਮਹਿਮਾ ਕਰੈ ਮਹਿਮਾ ਹੈਰਾਣੈ।
ਲਖ ਮਹਾਤਮ[੮] ਮਹਾਤਮਾ[੯] ਨ ਮਹਾਤਮੁ ਜਾਣੈ।
ਲਖ ਉਸਤਤਿ ਉਸਤਤਿ ਕਰੈ ਉਸਤਤਿ ਨ ਸਿਞਾਣੈ।
ਆਦਿ ਪੁਰਖੁ ਆਦੇਸੁ ਹੈ[੧੦] ਮੈਂ ਮਾਣੁ ਨਿਮਾਣੈ ॥ ੨੨ ॥

## ਪਉੜੀ ੨੩

[ਤਥਾ ਚ ਗੁਰ ਪ੍ਰਤਾਪ]

ਲਖ ਮਤਿ ਲਖ ਬੁਧਿ ਸੁਧਿ ਲਖ ਲਖ ਚਤੁਰਾਈ।
ਲਖ ਲਖ ਉਕਤਿ ਸਿਆਣਪਾਂ ਲਖ ਸੁਰਤਿ ਸਮਾਈ।
ਲਖ ਗਿਆਨ ਧਿਆਨ ਲਖ ਲਖ ਸਿਮਰਣਰਾਈ।
ਲਖ ਵਿਦਿਆ ਲਖ ਇਸ਼ਟ ਜਪ[੧੧] ਤੰਤ ਮੰਤ ਕਮਾਈ।

---

੧ ਸਾਧਸੰਗਤ ਰੂਪੀ ਹੱਟੀ ਪਰ। ੨ਵੇਚਦਾ ਹੈ। ੩ ਲੋਹੇ ਦੀ ਮੈਲ। ੪ ਘੱਟ। ੫ ਉੱਲੂ ਨੂੰ ਚਾਨਣ ਵਿਖਾ ਦੇਂਦਾ ਹੈ। ੬ ਮਿੱਟੀ। ੭ ਜੋ ਵੇਦ ਕਤੇਬ ਤੋਂ ਬਾਹਰ ਹੈ, ਉਹ ਗੁਰ ਸ਼ਬਦ ਵਾਲੇ ਨੂੰ ਪ੍ਰਤੱਖ ਹੈ। ੮ ਫਲ। ੯ ਸਾਧੂ ਜਨ। ੧੦ ਗੁਰੂ ਨਾਨਕ ਦੇਵ ਨੂੰ ਨਮਸਕਾਰ। ੧੧ ਆਪੋ ਆਪਣੇ ਇਸ਼ਟ ਦੇ ਨਾਮ ਦਾ ਜਾਪ।

ਲਖ ਭੁਗਤਿ ਲਖ ਲਖ ਭਗਤਿ ਲਖ ਮੁਕਤਿ ਮਿਲਾਈ।
ਜਿਉ ਤਾਰੇ ਦਿਹ ਉਗਵੈ[1] ਆਨ੍ਹੇਰ ਗਵਾਈ।
ਗੁਰਮੁਖਿ ਸੁਖ ਫਲੁ ਅਗਮੁ[2] ਹੈ ਹੋਇ ਪਿਰਮ ਸਖਾਈ[3] ॥ ੨੩

## ਪਉੜੀ ੨੪

[ਵਾਹਿਗੁਰੂ ਮਹਿਮਾ]

ਲਖ ਅਚਰਜ ਅਚਰਜ ਹੋਇ ਅਚਰਜ ਹੈਰਾਣਾ।
ਵਿਸਮੁ ਹੋਇ ਵਿਸਮਾਦ ਲਖ ਲਖ ਚੋਜ ਵਿਡਾਣਾ।
ਲਖ ਅਦਭੁਤ ਪਰਮਦਭੁਤੀ[4] ਪਰਮਦਭੁਤ ਭਾਣਾ।
ਅਬਿਗਤਿ ਗਤਿ ਅਗਾਧ ਬੋਧ ਅਪਰੰਪਰੁ ਬਾਣਾ[5]।
ਅਕਥ ਕਥਾ ਅਜਪਾ ਜਪਣੁ ਨੇਤਿ ਨੇਤਿ[6] ਵਖਾਣਾ।
ਆਦਿ ਪੁਰਖ ਆਦੇਸੁ ਹੈ ਕੁਦਰਤਿ ਕੁਰਬਾਣਾ ॥ ੨੪

## ਪਉੜੀ ੨੫

[ਛੇ ਗੁਰੂ ਸਿਮਰਨ]

ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ।
ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ[7]।
ਅਮਰਾਪਦੁ ਗੁਰ ਅੰਗਦਹੁ ਅਤਿ ਅਲਖ ਅਭੇਉ[8]।
ਗੁਰ ਅਮਰਹੁ ਗੁਰ ਰਾਮ ਨਾਮੁ ਗਤਿ ਅਛਲ ਅਛੇਉ[9]।
ਰਾਮ ਰਸਕ *ਅਰਜਨ ਗੁਰੂ[10] ਅਬਿਚਲ ਅਰਖੇਉ।
ਹਰਿਗੋਵਿੰਦੁ ਗੋਵਿੰਦੁ ਗੁਰੁ ਕਾਰਣ ਕਰਣੇਉ[11] ॥੨੫॥੧੩॥ ਤੇਰਾ

---

੧ਸੂਰਜ ਦੇ ਚੜ੍ਹਣ ਨਾਲ। ੨ ਜਾਨਣ ਤੋਂ ਪਰੇ। ੩ਪਿਆਰੇ ਦੇ ਮੇਲ ਲਈ ਮਿੱਤਰ ਰੂ
੪ ਬਹੁਤ ਅਸਚਰਜ। ੫ ਉਸਦੀ ਗਤਿ (ਅਵਗਤਿ) ਜਾਨਣ ਤੋਂ ਰਹਿਤ ਹੈ ਤੇ ਉਸ
ਗਿਆਨ ਡੂੰਘਾ ਹੈ ਅਤੇ ਸਰੂਪ ਪਰੇ ਤੋਂ ਪਰੇ ਹੈ। ੬ ਬੇਅੰਤ ਬੇਅੰਤ। ੭ਸਮਾ ਗਏ ੮ਭੇਦਰਹਿ
੯ ਦਾਗ ਰਹਿਤ। ੧੦ ਸਰੇਸ਼ਟ ਆਚਰਣ ਦੁਆਰਾ ਗੁਰੂ ਰਾਮਦਾਸ, ਗੁਰੂ ਅਰਜਨ ਵਿ
(ਅਬਚਲ)ਇਸਥਿਤ ਹੋਏ ਹਨ। ੧੧ ਕਰਨ ਕਾਰਨ ਗੁਰੂ ਹਰਿਗੋਬਿੰਦ ਸਾਹਿਬ ਜੀ ਕਾਰ
ਦੇ ਕਰਨ ਵਾਲੇ (ਗੋਬਿੰਦ ਰੂਪ) ਹਨ। *ਛਪੀਆਂ ਪ੍ਰਤੀਆਂ ਵਿਚ ਏਥੇ 'ਰਾਮਦਾਸ' ਪਾਠ ਹੈ

# ਵਾਰ ੧੪

੧ ਓ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਨਿਮਾਣਿਆਂ ਦਾ ਮਾਣ ਸਤਿਗੁਰੂ]

ਸਤਿਗੁਰ ਸਚਾ ਨਾਉ[1] ਗੁਰਮੁਖਿ ਜਾਣੀਐ।
ਸਾਧਸੰਗਤਿ ਸਚੁ ਥਾਉ ਸਬਦਿ ਵਖਾਣੀਐ।
ਦਰਗਹ ਸਚੁ ਨਿਆਉ ਜਲ ਦੁਧੁ ਛਾਣੀਐ।
ਗੁਰ ਸਰਣੀ ਅਸਰਾਉ ਸੇਵ ਕਮਾਣੀਐ।
ਸਬਦ ਸੁਰਤਿ ਸੁਣਿ ਗਾਉ[2] ਅੰਦਰਿ ਆਣੀਐ।
ਤਿਸੁ ਕੁਰਬਾਣੈ ਜਾਉ ਮਾਣੁ ਨਿਮਾਣੀਐ ॥ ੧ ॥

## ਪਉੜੀ ੨

[ਗੁਰ ਸਿੱਖ ਸੰਗਤ]

ਚਾਰਿ ਵਰਨ ਗੁਰ ਸਿਖ ਸੰਗਤਿ ਆਵਣਾ।
ਗੁਰਮੁਖਿ ਮਾਰਗੁ ਵਿਖੁ[3] ਅੰਤੁ ਨ ਪਾਵਣਾ।
ਤੁਲਿ ਨ ਅੰਮ੍ਰਿਤ ਇਖ[4] ਕੀਰਤਨੁ ਗਾਵਣਾ।
ਚਾਰਿ ਪਦਾਰਥ ਭਿਖ[5] ਭਿਖਾਰੀ ਪਾਵਣਾ।
ਲੇਖ ਅਲੇਖ ਅਲਿਖ[6] ਸਬਦੁ ਕਮਾਵਣਾ।
ਸੁਝਨਿ ਭੂਤ ਭਵਿਖ ਨ ਆਪੁ ਜਣਾਵਣਾ ॥ ੨ ॥

---

੧ ਸਤਿਗੁਰੂ ਦਾ ਸੱਚਾ ਨਾਮ ਹੈ। ੨ ਸ਼ਬਦ ਨੂੰ ਸੁਰਤ(ਧਿਆਨ)ਲਗਾ ਕੇ ਸੁਣਦੇ,ਗਾਉਂਦੇ ਤੇ ਮਨ ਵਿਚ (ਆਣੀਐ) ਵਸਾਉਂਦੇ ਹਨ। ੩ ਇਕ ਕਦਮ ਦਾ ਭੀ। ੪ਕਮਾਦ। ੫ ਧਰਮ, ਅਰਥ, ਕਾਮ ਤੇ ਮੋਖ ਦੀ ਭਿੱਖਿਆ। ੬ ਜੋ ਲਿਖਿਆ ਨਾ ਜਾ ਸਕੇ, ਪਰਮਾਤਮਾ।

## ਪਉੜੀ ੩

[ਅਗਮ ਦਰਸ਼ਨ]

ਆਦਿ ਪੁਰਖ ਆਦੇਸਿ ਅਲਖੁ ਲਖਾਇਆ[1]।
ਅਨਹਦੁ ਸਬਦੁ ਅਵੇਸਿ ਅਘੜੁ ਘੜਾਇਆ[2]।
ਸਾਧਸੰਗਤਿ ਪਰਵੇਸਿ ਅਪਿਉ ਪੀਆਇਆ।
ਗੁਰ ਪੂਰੇ ਉਪਦੇਸਿ ਸਚੁ ਦਿੜਾਇਆ।
ਗੁਰਮੁਖਿ ਭੂਪਤਿ ਵੇਸਿ ਨ ਵਿਆਪੇ ਮਾਇਆ[3]।
ਬ੍ਰਹਮੇ ਬਿਸਨ ਮਹੇਸ਼ ਨ ਦਰਸਨੁ ਪਾਇਆ ॥ ੩ ॥

## ਪਉੜੀ ੪

[ਬ੍ਰਹਮਾ, ਵਿਸ਼ਣੂ, ਮਹੇਸ਼]

ਬਿਸਨੈ ਦਸ ਅਵਤਾਰ ਨਾਵ ਗਣਾਇਆ।
ਕਰਿ ਕਰਿ ਅਸੁਰ[4] ਸੰਘਾਰ ਵਾਦੁ[5] ਵਧਾਇਆ।
ਬ੍ਰਹਮੈ ਵੇਦ ਵੀਚਾਰਿ ਆਖਿ ਸੁਣਾਇਆ।
ਮਨ ਅੰਦਰਿ ਅਹੰਕਾਰੁ ਜਗਤੁ ਉਪਾਇਆ।
ਮਹਾਦੇਉ ਲਾਇ ਤਾਰ ਤਾਮਸੁ ਤਾਇਆ[6]।
ਗੁਰਮੁਖਿ ਮੋਖ ਦੁਆਰ ਆਪੁ ਗਵਾਇਆ ॥ ੪ ॥

## ਪਉੜੀ ੫

[ਸਨਕਾਦਿਕ ਤੇ ਸੁਕਦੇਵ]

ਨਾਰਦ ਮੁਨੀ ਅਖਾਇ ਗਲ ਸੁਣਾਇਆ।
ਲਾਇਤਬਾਰੀ[7] ਖਾਇ ਚੁਗਲੁ ਸਦਾਇਆ।
ਸਨਕਾਦਿਕ[8] ਦਰਿ ਜਾਇ ਤਾਮਸੁ[9] ਆਇਆ।

---

੧ ਜਾਣਿਆ ਹੈ। ੨ ਇਕ ਰਸ ਅਨਹਦ ਸ਼ਬਦ ਅੰਦਰ ਲੰਘ ਕੇ (ਵਿਚਾਰ ਕਰ ਕੇ) ਅਘੜ ਮਨ ਨੂੰ ਘੜਿਆ। ੩ ਰਾਜਿਆਂ ਦਾ ਸਰੂਪ ਹਨ, ਪਰ ਉਹਨਾਂ ਨੂੰ ਮਾਇਆ ਨਹੀਂ ਵਿਆਪਦੀ। ੪ ਰਾਖਸ਼। ੫ ਝਗੜਾ। ੬ (ਤਾਰ) ਸਮਾਧੀ ਲਾ ਕੇ ਭੀ ਤਮੋ ਗੁਣ ਨਾਲ ਤਪਿਆ ਹੀ ਰਿਹਾ। ੭ ਬੇਇਤਬਾਰੀ (ਝੂਠੀ ਚੁਗਲੀ)। ੮ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਬ੍ਰਹਮਾ ਦੇ ਮਾਨਸਿਕ ਪੁਤ੍ਰ। ੯ ਕ੍ਰੋਧ।

ਦਸ ਅਵਤਾਰ ਕਰਾਇ ਜਨਮੁ ਗਲਾਇਆ[੧]।
ਜਿਨਿ ਸੁਕ ਜਣਿਆ ਮਾਇ ਦੁਖੁ ਸਹਾਇਆ।
ਗੁਰਮੁਖਿ ਸੁਖ ਫਲ ਖਾਇ ਅਜਰੁ ਜਰਾਇਆ[੨] ॥ ੫ ॥

## ਪਉੜੀ ੬
[ਧਰਤੀ]

ਧਰਤੀ ਨੀਵੀਂ ਹੋਇ ਚਰਣ ਚਿਤੁ ਲਾਇਆ।
ਚਰਣ ਕਵਲ ਰਸੁ ਭੋਇ[੩] ਆਪੁ ਗਵਾਇਆ।
ਚਰਣ ਰੇਣੁ ਤਿਹੁ ਲੋਇ ਇਛ ਇਛਾਇਆ[੪]।
ਧੀਰਜੁ ਧਰਮੁ ਜਮੋਇ[੫] ਸੰਤੋਖੁ ਸਮਾਇਆ।
ਜੀਵਣੁ ਜਗਤੁ ਪਰੋਇ ਰਿਜਕੁ ਪੁਜਾਇਆ[੬]।
ਮੰਨੈ ਹੁਕਮੁ ਰਜਾਇ ਗੁਰਮੁਖਿ ਜਾਇਆ ॥ ੬ ॥

## ਪਉੜੀ ੭
[ਪਾਣੀ ਦਾ ਵਰਣਨ]

ਪਾਣੀ ਧਰਤੀ ਵਿਚਿ ਧਰਤਿ ਵਿਚਿ ਪਾਣੀਐ।
ਨੀਚਹੁ ਨੀਚ ਨ ਹਿਚ[੭] ਨਿਰਮਲ ਜਾਣੀਐ।
ਸਹਦਾ ਬਾਹਲੀ ਖਿਚ ਨਿਵੈ ਨੀਵਾਣੀਐ।
ਮਨ ਮੇਲੀ ਘੁਲ ਮਿਚ[੮] ਸਭ ਰੰਗ ਮਾਣੀਐ।
ਵਿਛੁੜੈ ਨਾਹਿ ਵਿਰਚਿ[੯] ਦਰਿ ਪਰਵਾਣੀਐ।
ਪਰਉਪਕਾਰ ਸਰਚਿ[੧੦] ਭਗਤਿ ਨੀਸਾਣੀਐ ॥ ੭ ॥

---

੧ ਜਨਮ ਗਾਲ ਦਿੱਤਾ, ਅਰਥਾਤ—ਫ਼ਜ਼ੂਲ ਹੀ ਸਮਾਂ ਗਵਾਇਆ। ੨ ਗੁਰਮੁਖਾਂ ਨੇ ਪ੍ਰੇਮ ਰੂਪੀ ਸੁਖ-ਫਲ ਪ੍ਰਾਪਤ ਕਰਕੇ ਅਜਰ ਮਨ ਨੂੰ ਜਰ ਲਿਆ ਹੈ। ੩ ਰਸ ਵਿਚ ਮਿਲ ਕੇ। ੪ ਚਰਨ ਧੂੜ ਬਣੀ, ਜਿਸ ਦੀ ਤਿੰਨ ਲੋਕ ਇੱਛਾ ਕਰਦੇ ਹਨ। ੫ (ਧਰਤੀ ਵਿਚ) ਧੀਰਜ ਦਾ ਧਰਮ ਅਤੇ ਸੰਤੋਖ ਸਮਾਇਆ ਹੋਇਆ ਹੈ। ੬ ਜੀਵਨ ਦੀ ਜੁਗਤੀ ਨੂੰ ਧਾਰਨ ਕਰਕੇ (ਸਾਰੇ ਸੰਸਾਰ ਨੂੰ) ਰਿਜ਼ਕ ਦੇਂਦੀ ਹੈ। ੭ ਨੀਵੇਂ ਤੋਂ ਨੀਵਾਂ ਵਗਣ ਵਿਚ ਭੀ ਕੋਈ (ਹਿੱਚ) ਜ਼ਿਦ ਨਹੀਂ ਕਰਦਾ। ੮ ਘੁਲ ਮਿਲ। ੯ ਚੰਗੀ ਤਰ੍ਹਾਂ ਰਚ ਜਾਣ ਪੁਰ। ੧੦ ਪਰੋਪਕਾਰ ਵਿਚ (ਸਰਚੇ) ਰਚੇ ਰਹਿੰਦੇ ਹਨ।

## ਪਉੜੀ ੮

[ਬ੍ਰਿਛ ਵਰਣਨ]

ਧਰਤੀ ਉਤੈ ਰੁਖ ਸਿਰ ਤਲਵਾਇਆ[੧]।
ਆਪਿ ਸਹੰਦੇ ਦੁਖ ਜਗੁ ਵਰੁਸਾਇਆ[੨]।
ਫਲ ਦੇ ਲਾਹਨਿ ਭੁਖ ਵਟ ਵਗਾਇਆ।
ਛਾਵ ਘਣੀ ਬਹਿ ਸੁਖ ਮਨੁ ਪਰਚਾਇਆ।
ਵਢਨਿ ਆਇ ਮਨੁਖ ਆਪੁ ਤਛਾਇਆ[੩]।
ਵਿਰਲੇ ਹੀ ਸਨਮੁਖ ਭਾਣਾ ਭਾਇਆ ॥ ੮ ॥

## ਪਉੜੀ ੯

[ਬ੍ਰਿਛ ਦੇ ਹੋਰ ਉਪਕਾਰ]

ਰੁਖਹੁ ਘਰ ਛਾਵਾਇ[੪] ਥੰਮ ਥਮਾਇਆ।
ਸਿਰਿ ਕਰਵਤੁ[੫] ਧਰਾਇ ਬੇੜ[੬] ਘੜਾਇਆ।
ਲੋਹੇ ਨਾਲਿ ਜੜਾਇ ਪੂਰ ਤਰਾਇਆ।
ਲਖ ਲਹਰੀ ਦਰੀਆਇ ਪਾਰਿ ਲੰਘਾਇਆ।
ਗੁਰਸਿਖਾਂ ਭੈ ਭਾਇ ਸਬਦੁ ਕਮਾਇਆ[੭]।
ਇਕਸ ਪਿਛੈ ਲਾਇ ਲਖ ਛੁਡਾਇਆ[੮] ॥ ੯ ॥

## ਪਉੜੀ ੧੦

[ਤਿਲ ਦਾ ਦ੍ਰਿਸ਼ਟਾਂਤ]

ਘਾਣੀ[੯] ਤਿਲੁ ਪੀੜਾਇ ਤੇਲੁ ਕਢਾਇਆ।
ਦੀਵੈ ਤੇਲੁ ਜਲਾਇ ਅਨ੍ਹੇਰੁ ਗਵਾਇਆ।
ਮਸੁ[੧੦] ਮਸਵਾਣੀ[੧੧] ਪਾਇ ਸਬਦੁ ਲਿਖਾਇਆ।

---

੧ ਉਲਟਾ। ੨ ਵਰੋਸਾਉਂਦਾ, ਅਰਥਾਤ-ਉਪਕਾਰ ਕਰਦਾ ਹੈ। ੩ ਕਟਾਉਂਦਾ ਹੈ। ੪ ਬ੍ਰਿਛ ਤੋਂ ਘਰ (ਛਾਵਾਇ) ਛੱਤੀਦਾ ਹੈ ਤੇ ਹੇਠਾਂ ਉਸੇ ਦੀਆਂ ਥੰਮ੍ਹੀਆਂ ਦਾ (ਥਮ੍ਹਾਇਆ) ਸਹਾਰਾ ਦੇਈਦਾ ਹੈ। ੫ ਆਰਾ। ੬ ਬੇੜਾ। ੭ ਭੈ ਤੇ ਪ੍ਰੇਮ ਨਾਲ ਸ਼ਬਦ-ਰੂਪ ਬੇ... (ਕਮਾਇਆ) ਤਿਆਰ ਕਰਦੇ ਹਨ। ੮ ਇਕ (ਸ਼ਬਦ) ਦੇ ਪਿੱਛੇ ਲਗਾ ਕੇ ਲੱਖਾਂ ਦਾ ਉ... ਕਰਦੇ ਹਨ। ੯ ਕੋਹਲੂ ਵਿਚ ਪਿਆ ਤਿਲਾਂ ਦਾ ਢੇਰ। ੧੦ ਸਿਆਹੀ। ੧੧ ਦਵਾਤ।

ਸੁਣਿ ਸਿਖਿ ਲਿਖਿ ਲਿਖਾਇ ਅਲੇਖੁ[੧] ਸੁਣਾਇਆ।
ਗੁਰਮੁਖਿ ਆਪੁ ਗਵਾਇ ਸਬਦੁ ਕਮਾਇਆ[੨]।
ਗਿਆਨ ਅੰਜਨ ਲਿਵ ਲਾਇ[੩] ਸਹਜਿ ਸਮਾਇਆ ॥੧੦॥

## ਪਉੜੀ ੧੧

[ਮਨਮੁਖ ਨਾਲੋਂ ਪਸ਼ੂ ਉੱਤਮ ਹੈ]

ਦੁਧੁ ਦੇਇ ਖੜੁ[੪] ਖਾਇ ਨ ਆਪੁ ਗਣਾਇਆ।
ਦੁਧਹੁ ਦਹੀ ਜਮਾਇ ਘਿਉ ਨਿਪਜਾਇਆ।
ਗੋਹਾ ਮੂਤੁ ਲਿੰਬਾਇ ਪੂਜ ਕਰਾਇਆ।
ਛਤੀਹ ਅੰਮ੍ਰਿਤੁ ਖਾਇ ਕੁਚੀਲ ਕਰਾਇਆ[੬]।
ਸਾਧਸੰਗਤਿ ਚਲਿ ਜਾਇ ਸਤਿਗੁਰੁ ਧਿਆਇਆ।
ਸਫਲ ਜਨਮੁ ਜਗਿ ਆਇ ਸੁਖ ਫਲ ਪਾਇਆ ॥੧੧॥

## ਪਉੜੀ ੧੨

[ਗੁਰਮੁਖ ਕਪਾਹ ਵਾਂਗ ਕਸ਼ਟ ਸਹਾਰਦੇ ਹਨ]

ਦੁਖ ਸਹੈ ਕਪਾਹਿ ਭਾਣਾ ਭਾਇਆ।
ਵੇਲਣਿ ਵੇਲ ਵਿਲਾਇ ਤੁੰਬਿ ਤੁੰਬਾਇਆ[੭]।
ਪਿੰਞਣਿ ਪਿੰਜ ਫਿਰਾਇ[੮] ਸੂਤੁ ਕਤਾਇਆ।
ਨਲੀ ਜੁਲਾਹੇ ਵਾਹਿ[੯] ਚੀਰੁ[੧੦] ਵੁਣਾਇਆ।
ਖੁੰਬ ਚੜ੍ਹਾਇਨਿ ਬਾਹਿ[੧੧] ਨੀਰਿ ਧੁਵਾਇਆ।
ਪੈਨ੍ਹਿ ਸਾਹਿ ਪਾਤਿਸਾਹਿ ਸਭਾ ਸੁਹਾਇਆ ॥੧੨॥

---

੧ ਲੇਖੇ ਤੋਂ ਰਹਿਤ (ਵਾਹਿਗੁਰੂ)। ੨ (ਤਿਲਾਂ ਵਾਂਗ ਹੀ) ਗੁਰਮੁਖਾਂ ਨੇ ਆਪਣੇ ਆਪ ਨੂੰ (ਗਵਾਇ) ਮਿਟਾ ਕੇ ਸ਼ਬਦ ਦੀ ਕਮਾਈ ਕੀਤੀ ਹੈ। ੩ (ਲਿਵ) ਬੁੱਧੀ (ਦੇ ਨੇਤ੍ਰਾਂ) ਵਿਚ ਗਿਆਨ ਦਾ ਸੁਰਮਾ ਲਗਾ ਕੇ। ੪ ਘਾਹ। ੫ ਕੱਢਿਆ। ੬ ਛੱਤੀ ਪ੍ਰਕਾਰ ਦੇ ਭੋਜਨ ਖਾ ਕੇ (ਕੁਚੀਲ) ਵਿਸ਼ਟਾ ਕਰ ਦੇਂਦਾ ਹੈ। ੭ ਵੇਲਣੇ ਦੇ (ਵੇਲ) ਚੱਕਰ ਵਿਚ ਵੇਲਕੇ ਉਪਰੰਤ ਤੂੰਬਾ ਤੂੰਬਾ ਕੀਤਾ ਜਾਂਦਾ ਹੈ। ੮ ਚਰਖੇ ਦੇ ਫੇਰ ਵਿਚ ਫਿਰਾ ਕੇ। ੯ ਵੱਟ ਕੇ। ੧੦ ਕੱਪੜਾ। ੧੧ ਵਗਦੇ ਪਾਣੀ।

## ਪਉੜੀ ੧੩

[ਗੁਰਮੁਖ ਮਜੀਠ ਤੇ ਕਮਾਦ ਵਾਂਗ ਸੇਵਾ ਤੋਂ ਮੂੰਹ ਨਹੀਂ ਮੋੜਦੇ]

ਜਾਣੁ ਮਜੀਠੈ ਰੰਗੁ ਆਪੁ ਪੀਹਾਇਆ।
ਕਦੇ ਨ ਛਡੈ ਸੰਗੁ[੧] ਬਣਤ ਬਣਾਇਆ।
ਕਟਿ ਕਮਾਦੁ ਨਿਸੰਗੁ[੨] ਆਪੁ ਪੀੜਾਇਆ।
ਕਰੈ ਨ ਮਨ ਰਸ ਭੰਗੁ ਅਮਿਓ ਚੁਆਇਆ।
ਗੁੜੁ ਸਕ਼ਰ ਖੰਡ ਅਢੰਗੁ[੩] ਭੋਗ ਭੁਗਾਇਆ।
ਸਾਧ ਨ ਮੋੜਨਿ ਅੰਗੁ ਜਗੁ ਪਰਚਾਇਆ[੪] ॥੧੩॥

## ਪਉੜੀ ੧੪

[ਲੋਹੇ ਵਾਂਗ ਆਪਾ ਭਾਵ ਗਵਾ ਕੇ ਹੀ ਆਪਾ ਦੇਖੀਦਾ ਹੈ]

ਲੋਹਾ ਆਰ੍ਹਣਿ[੫] ਪਾਇ ਤਾਵਣਿ[੬] ਤਾਇਆ।
ਘਣ[੭] ਅਹਰਣਿ[੮] ਹਣਵਾਇ ਦੁਖੁ ਸਹਾਇਆ।
ਆਰਸੀਆ[੧੦] ਘੜਵਾਇ ਮੁਲੁ ਕਰਾਇਆ।
ਖਹੁਰੀ ਸਾਣ ਧਰਾਇ [੧੧]ਅੰਗੁ ਹਛਾਇਆ।
ਪੈਰਾਂ ਹੇਠਿ ਰਖਾਇ ਸਿਕਲ ਕਰਾਇਆ।
ਗੁਰਮੁਖਿ ਆਪੁ ਗਵਾਇ ਆਪੁ ਦਿਖਾਇਆ[੧੨] ॥੧੪॥

---

੧ ਹੋਰ ਦੀ ਹੋਰ ਬਨਾਵਟ ਹੋ ਜਾਣ ਪੁਰ ਭੀ (ਰੰਗਾਂ ਦਾ) ਸੰਗ ਨਹੀਂ ਛੱਡਦਾ। ੨ਨਿਝੱਕ ਹੋ ਕੇ। ੩ਜਿਸ ਤੋਂ ਹੋਰ ਕੋਈ ਚੰਗਾ ਨਹੀਂ, ਉਹਨਾਂ ਗੁੜ, ਸ਼ੱਕਰ ਖੰਡ ਆਦਿ ਵਸਤਾਂ ਦੇ ਭੋਗ ਭੁਗਾਉਂਦਾ ਹੈ। ੪ ਸਾਧੂ ਲੋਕ (ਸੇਵਾ ਤੋਂ) ਅੰਗ ਨਹੀਂ ਮੋੜਦੇ, ਜਗਤ ਨੂੰ ਪਰਚਾਉਂਦੇ, ਅਰਥਾਤ-ਸੁਖੀ ਬਣਦੇ ਹਨ। ੫ ਲੋਹਾਰ ਦੀ ਭੱਠੀ। ੬ ਅੱਗ। ੭ ਹਥੌੜਾ। ੮ ਆਹਰਣ ਲੋਹੇ ਦਾ ਵਡਾ ਟੁਕੜਾ, ਜਿਸ ਪੁਰ ਲੋਹਾ ਰੱਖ ਕੇ ਕੁੱਟਿਆ ਜਾਂਦਾ ਹੈ। ੯ ਸੱਟਾਂ ਲਾ ਕੇ। ੧੦ ਸ਼ੀਸ਼ਿਆਂ ਵਾਂਗ। ੧੧ ਅੰਗ ਹਛੇ ਕਰੀਦੇ ਹਨ ਭਾਵ- ਤੇਜ਼ ਕਰੀਦੇ ਹਨ। ੧੨ ਨਿਕਲ ਕੀਤੇ ਲੋਹੇ ਵਿਚੋਂ ਜਿਵੇਂ ਸੂਰਤ ਦਿਸ ਪੈਂਦੀ ਹੈ, ਤਿਵੇਂ ਗੁਰਮੁਖ ਆਪਣਾ ਆਪ ਗਵਾ ਕੇ ਆਪਣੇ ਨਿਜ ਸਰੂਪ ਨੂੰ ਦੇਖ ਲੈਂਦੇ ਹਨ।

## ਪਉੜੀ ੧੫

[ਰਬਾਬ ਵਾਂਗ ਦੁੱਖ ਸਹਾਰ ਕੇ ਗੁਰਮੁਖ ਸਹਿਜ ਪਦ ਵਿਚ ਸਮਾਉਂਦੇ ਹਨ]

ਢੰਗਾ ਦੁਖੁ ਵਢਾਇ ਰਬਾਬੁ ਘੜਾਇਆ।
ਛੇਲੀ[1] ਹੋਇ ਕੁਹਾਇ ਮਾਸੁ ਵੰਡਾਇਆ।
ਆਂਦ੍ਹੁ[2] ਤਾਰ ਬਣਾਇ ਚੰਮਿ ਮੜ੍ਹਾਇਆ।
ਸਾਧਸੰਗਤਿ ਵਿਚਿ ਆਇ ਨਾਦੁ[3] ਵਜਾਇਆ।
ਰਾਗ ਰੰਗ ਉਪਜਾਇ ਸਬਦੁ ਸੁਣਾਇਆ।
[4]ਸਤਿਗੁਰੁ ਪੁਰਖੁ ਧਿਆਇ ਸਹਜਿ ਸਮਾਇਆ ॥ ੧੫ ॥

## ਪਉੜੀ ੧੬

[ਚੰਦਨ ਵਰਣਨ]

ਚੰਨਣੁ ਰੁਖੁ ਉਪਾਇ ਵਣ ਖੰਡਿ[5] ਰਖਿਆ।
[6]ਪਵਣੁ ਗਵਣੁ ਕਰਿ ਜਾਇ ਅਲਖੁ ਨ ਲਖਿਆ।
ਵਾਸੂ ਬਿਰਖ ਬੁਹਾਇ[7] ਸਚੁ ਪਰਖਿਆ[8]।
ਸਭੇ ਵਰਨ[9] ਗਵਾਇ ਭਖਿ ਅਭਖਿਆ।
ਸਾਧਸੰਗਤਿ ਭੈ ਭਾਇ ਅਪਿਉ ਪੀ ਚਖਿਆ।
ਗੁਰਮੁਖਿ ਸਹਜਿ ਸੁਭਾਇ ਪ੍ਰੇਮ ਪ੍ਰਤਖਿਆ[10] ॥ ੧੬ ॥

---

੧ ਬੱਕਰੀ। ੨ ਆਂਦਰਾਂ ਤੋਂ। ੩ ਸ਼ਬਦ। ੪ (ਰਬਾਬ ਵਾਂਗ ਹੀ ਜਿਨ੍ਹਾਂ ਨੇ ਦੁੱਖ ਸਹਾਰ ਕੇ)ਸਤਿਗੁਰ ਪੁਰਖ ਦੀ ਆਰਾਧਨਾ ਕੀਤੀ ਹੈ,ਉਹ ਸਹਿਜ ਪਦ ਵਿਚ ਸਮਾ ਗਏ। ੫ਸੰਘਣਾ ਬਨ। ੬ ਹਵਾ ਰਾਹੀਂ ਏਧਰ ਓਧਰ ਸੁਗੰਧ ਰੂਪ ਹੋ ਕੇ ਜਾਂਦਾ ਹੈ, ਨਹੀਂ ਤਾਂ ਚੰਨਣ ਅਲਖ ਹੀ ਸੀ, ਉਸ ਨੂੰ ਕੋਈ ਜਾਣ ਨਹੀਂ ਸੀ ਸਕਦਾ। ੭ ਸੁਗੰਧਿਤ ਹੋ ਕੇ। ੮ ਇਸ ਤਰ੍ਹਾਂ ਸੱਚ ਪਰਖਿਆ ਜਾਂਦਾ ਹੈ। ੯ ਖਾਣ ਜਾਂ ਨਾ ਖਾਣ ਵਾਲੇ ਫ਼ਲਾਂ ਦੇ ਸਭ ਤਰ੍ਹਾਂ ਦੇ ਬਿਰਛਾਂ ਦਾ ਵਰਨ ਗਵਾ ਕੇ ਸਭ ਨੂੰ ਚੰਦਨ ਰੂਪ ਹੀ ਕਰ ਲੈਂਦਾ ਹੈ। ੧੦ (ਚੰਦਨ ਦੀ ਸੁਗੰਧੀ ਵਾਂਗ) ਗੁਰਮੁਖਾਂ ਦਾ ਪ੍ਰੇਮ, ਸਹਿਜ ਸੁਭਾ ਹੀ ਪ੍ਰਤੱਖ ਹੁੰਦਾ ਹੈ।

## ਪਉੜੀ ੧੮

[ਗੁਰਸਿੱਖਾਂ ਦੀ ਸੇਵਾ]

ਗੁਰਸਿਖਾਂ ਗੁਰਸਿਖ ਸੇਵ ਕਮਾਵਣੀ।
ਚਾਰਿ ਪਦਾਰਥ ਭਿਖ ਫਕੀਰਾਂ[1] ਪਾਵਣੀ।
ਲੇਖ ਅਲੇਖ ਅਲਿਖ[2] ਬਾਣੀ ਗਾਵਣੀ।
ਭਾਇ ਭਗਤਿ ਰਸ ਇਖ[3] ਅਮਿਉ ਚੁਆਵਣੀ।
ਤੁਲਿ ਨ ਭੂਤ ਭਵਿਖ[4] ਨ ਕੀਮਤਿ ਪਾਵਣੀ।
ਗੁਰਮੁਖਿ ਮਾਰਗ ਵਿਖ[5] ਲਵੈ ਨ ਲਾਵਣੀ ॥ ੧੮॥

## ਪਉੜੀ ੧੯

[ਗੁਰਸਿੱਖਾਂ ਦੀ ਸੇਵਾ ਦਾ ਫਲ]

ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ।
ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।
ਰਿਧਿ ਸਿਧਿ ਨਿਧਿ ਲਖ[6] ਸਾਜ ਚੁਲਿ ਝੁਕਾਵਣੀ।
ਸਾਧ ਗਰੀਬ ਨਿਵਾਜ ਗਰੀਬੀ ਆਵਣੀ।
ਅਨਹਦਿ ਸਬਦਿ ਅਗਾਜ ਬਾਣੀ[7] ਗਾਵਣੀ* ॥ ੧੯॥

---

੧ ਜਗਿਆਸੂਆਂ ਨੂੰ। ੨ ਲੇਖੇ ਤੋਂ ਅਲੇਖ ਅਤੇ ਅਲਿਖ (ਪਰਮਾਤਮਾ) ੩ ਗੰਨੇ ਦੇ ਰ[ਸ] ਵਾਂਗ ਮਿੱਠੀ) ਪ੍ਰੇਮ ਭਗਤੀ। ੪ ਭੂਤ ਭਵਿਖਤ ਤੇ ਵਰਤਮਾਨ ਤਿੰਨਾਂ ਕਾਲਾਂ ਦੇ ਪਦਾਰ[ਥ] ਉਸ ਨਾਲ ਤੁਲ ਨਹੀਂ ਸਕਦੇ ਅਤੇ ਨਾ ਹੀ ਉਸ ਦਾ ਮੁਲ ਪਾਇਆ ਜਾ ਸਕਦਾ ਹੈ। ੫ ਗੁਰਮੁਖਾਂ ਦੇ ਮਾਰਗ ਦੇ ਇਕ ਕਦਮ ਦੀ ਬਰਾਬਰੀ ਭੀ ਨਹੀਂ ਹੋ ਸਕਦੀ। ੬ ਲੱ[ਖਾਂ] ਰਿੱਧੀਆਂ ਸਿੱਧੀਆਂ ਤੇ ਨਿੱਧੀਆਂ ਦੇ ਸਾਜ (ਸਮਝਣੇ ਚਾਹੀਦੇ ਹਨ) ਜੋ (ਗੁਰਸਿੱ[ਖਾਂ] ਦੇ ਲੰਗਰ ਵਿਚ) ਚੁਲ੍ਹੇ ਵਿਚ ਬਾਲਣ ਡਾਹੁਣਾ ਹੈ। ੭ ਸਾਧੂ ਤੇ ਗਰੀਬ ਨਿਵਾਜ਼ (ਵਡਿਆਉਣ) ਨਾਲ (ਮਨ ਵਿਚ) ਗਰੀਬੀ ਆਉਂਦੀ ਹੈ। ੮ 'ਗੁਰਦੁਆਰੇ ਵਿਚ ਗੁਰ[ੂ] ਬਾਣੀ ਗਾਉਣੀ ਹੀ (ਗੁਰਸਿੱਖਾਂ ਦਾ) ਪ੍ਰਗਟ ਅਨਹਦ ਸ਼ਬਦ ਹੈ। *ਇਸ ਪਉੜੀ ਦੀ[ਆਂ] ਕੇਵਲ ਪੰਜ ਤੁਕਾਂ ਹਨ, ਜਦ ਕਿ ਇਸ ਵਾਰ ਦੀਆਂ ਹੋਰ ਸਾਰੀਆਂ ੬—੬ ਤੁਕਾਂ ਦੀ[ਆਂ] ਹਨ।

## ਪਉੜੀ ੧੯

[ਸੇਵਾ ਦਾ ਫਲ]

ਹੋਮ ਜਗ ਲਖ ਭੋਗ ਚਣੇ ਚਬਾਵਣੀ[੧]।
ਤੀਰਥ ਪੁਰਬ ਸੰਜੋਗ ਪੈਰ ਧੁਵਾਵਣੀ[੨]।
ਗਿਆਨ ਧਿਆਨ ਲਖ ਜੋਗ ਸਬਦ ਸੁਣਾਵਣੀ[੩]।
ਰਹੈ ਨ ਸਹਸਾ ਸੋਗ ਝਾਤੀ ਪਾਵਣੀ[੪]।
ਭਉਜਲ[੫] ਵਿਚਿ ਅਰੋਗ ਨ ਲਹਰਿ ਡਰਾਵਣੀ[੬]।
ਲੰਘਿ ਸੰਜੋਗ ਵਿਜੋਗ[੭] ਗੁਰਮਤਿ ਆਵਣੀ[੮] ॥ ੧੯ ॥

## ਪਉੜੀ ੨੦

[ਸੇਵਾ ਦਾ ਬੇਅੰਤ ਫਲ]

ਧਰਤੀ ਬੀਉ ਬੀਜਾਇ ਸਹਸ ਫਲਾਇਆ[੯]।
ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ[੧੦]।
ਧਰਤੀ ਦੇਇ ਫਲਾਇ ਜੋਈ ਫਲੁ ਪਾਇਆ।
ਗੁਰਸਿਖ ਮੁਖਿ ਸਮਾਇ ਸਭ ਫਲ ਲਾਇਆ।
ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ[੧੧]।
ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ[੧੨] ॥੨੦॥੧੪॥ਚਉਦਾ॥

---

੧ ।ਗੁਰਸਿਖਾਂ ਨੂੰ ਕੁੱਜ ਚਣੇ (ਛੋਲੇ) ਚਬਾਉਣ ਦੀ ਸੇਵਾ ਹੋਮ ਜੱਗ ਦੇ (ਫਲ ਰੂਪ)
ਲੱਖਾਂ ਭੋਗਾਂ ਨਾਲੋਂ ।ਉੱਤਮ ਹੈ । ੨ ਤੀਰਥਾਂ ਦੀਆਂ ਪੁਰਬੀਆਂ ਦੇ ਸੰਜੋਗਾਂ (ਦੇ ਮੰਨੇ ਹੋਏ
ਫਲਾਂ ਨਾਲੋਂ)। ੩ ਲੱਖਾਂ ਗਿਆਨ ਤੇ ਜੋਗ ਦੇ ਧਿਆਨ ਦੇ ਫਲਾਂ ਨਾਲੋਂ ਕਿਤੇ ਵੱਧ ਹੈ।
ਗੁਰਸਿੱਖਾਂ ਨੂੰ ਸ਼ਬਦ (ਪੜ੍ਹ ਜਾਂ ਗਾ ਕੇ) ਸੁਣਾਉਣਾ।੪ ਇਕ ਨਜ਼ਰ ਨਾਲ ਦਰਸ਼ਨ ਕੀਤਿਆਂ
ਹੀ ਭਰਮ ਤੇ ਸ਼ੋਕ ਨਹੀਂ ਰਹਿੰਦਾ। ੫ ਸੰਸਾਰ ਸਮੁੰਦਰ। ੬ (ਮਾਇਆ ਦੀ) ਲਹਿਰ
ਭਿਆਨਕ ਨਹੀਂ ਰਹਿੰਦੀ। ੭ ਸੰਜੋਗ ਤੇ ਵਿਯੋਗ(ਦੇ ਫਲ ਦੁਖ-ਸੁਖ)ਨੂੰ ਲੰਘ ਜਾਈਦਾ ਹੈ।
੮ ਗੁਰਮਤ (ਆਉਣੀ) ਪ੍ਰਾਪਤ ਹੋਣ ਨਾਲ। ੯ ਹਜ਼ਾਰ ਗੁਣਾਂ ਫਲਦਾ ਹੈ। ੧੦ ਲੇਖਾ
ਲਿਖਿਆ ਹੀ ਨਹੀਂ ਜਾ ਸਕਦਾ। ੧੧ ਬੀਜੇ ਬਾਝ ਕੋਈ ਖਾ ਨਹੀਂ ਸਕਦਾ ਤੇ ਨਾ ਹੀ
ਧਰਤੀ ਵਿਚ (ਬੀਜੇ ਬਿਨਾਂ) ਜੰਮਦਾ ਹੀ ਹੈ। ੧੨ (ਪਰ ਗੁਰਮੁਖਾਂ ਦੀ ਸੇਵਾ ਚਿੱਤ ਵਿਚ
ਵਸਾਉਣ ਨਾਲ ਹੀ ਇਛਾ ਪੂਰਨ ਹੋ ਜਾਂਦੀਆਂ ਹਨ।

# ਵਾਰ ੧੫

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਸਤਿਗੁਰ ਮਹਿਮਾ]

ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ
ਸਤਿਗੁਰੁ ਨਾਥਾ ਨਾਥੁ ਹੈ ਹੋਇ ਨਉਂ ਨਾਥ[1] ਅਨਾਥ ਨਿਥਾਵੇ
ਸਤਿਗੁਰੁ ਸਚੁ ਦਾਤਾਰੁ ਹੈ ਹੋਰੁ ਦਾਤੇ ਫਿਰਦੇ ਪਾਛਾਵੇ
ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨਿਨਾਵਨਿ ਨਾਵੇਂ
ਸਤਿਗੁਰੁ ਸਚਾ ਸਾਹੁ ਹੈ ਹੋਰੁ ਸਾਹ ਅਵੇਸਾਹ[4] ਉਚਾਵੇ
ਸਤਿਗੁਰੁ ਸਚਾ ਵੈਦੁ ਹੈ ਹੋਰੁ ਵੈਦੁ ਸਭ ਕੈਦ ਕੂੜਾਵੇ
ਵਿਣੁ ਸਤਿਗੁਰੁ ਸਭਿ ਨਿਗੋਸਾਵੇ[5] ॥ ੧ ॥

## ਪਉੜੀ ੨

[ਉਹੋ ਹੀ]

ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ
ਸਤਿਗੁਰੁ ਦੇਉ ਅਭੇਉ[6] ਹੈ ਹੋਰੁ ਦੇਵ ਗੁਰੁ ਸੇਵ ਤਰਾਏ
ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾ ਖਾਕੁ[7] ਸੁਹਾਏ
ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲ ਧਿਆਏ

---

੧ ਨਾਥ ਸੰਪ੍ਰਦਾਇ ਦੇ ਮੁਖੀ ਜੋਗੀ ਆਦਿ ਨਾਥ ਮਛੇਂਦਰ, ਉਦੇ, ਸੰਤੋਖ, ਕੰਥੜ, ਸਤ[illegible] ਅਚੰਭ, ਚੌਰੰਗੀ ਅਤੇ ਗੋਰਖ। ੨ ਪਿੱਛੇ ਲੱਗੇ ਫਿਰਦੇ ਹਨ। ੩ ਕਰਮ ਕਰਕੇ ਨਿਨਾਂ[illegible] (ਅਪ੍ਰਸਿਧ) ਲੋਕਾਂ ਨੂੰ ਉਘੇ ਕਰ ਦੇਂਦੇ ਹਨ। ੪ ਬੇਇਤਬਾਰੇ। ੫ ਨਿਗੁਰੇ। ੬ ਪ੍ਰਕਾਸ਼ ਸ[illegible] ਤੇ ਅਭੇਦ ਹੈ। ੭ ਪੈਰਾਂ ਦੀ ਖਾਕ। ੮ ਸਤਿਗੁਰੂ ਪੂਰਨ ਕਲਪ ਬ੍ਰਿਛ, ਹੈ, ਜਿਸ[illegible] (ਸ੍ਵਰਗ ਦੇ) ਲੱਖਾਂ ਕਲਪ ਬ੍ਰਿਛ ਧਿਆਉਂਦੇ ਹਨ।

ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ[੧]।
ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ[੨]।
ਵਿਣੁ ਸਤਿਗੁਰ[੩] ਸਭਿ ਦੂਜੈ ਭਾਏ ॥ ੨ ॥

## ਪਉੜੀ ੩

[ਮਾਨਸ ਦੇਹ ਦੀ ਉਤਪੱਤੀ]

ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ।
ਅਖੀ ਦੇਖੈ ਨਦਰਿ ਕਰਿ ਜਿਹਬਾ ਬੋਲੈ ਬਚਨ ਬਿਦੇਹੀ[੪]।
ਕੰਨੀ ਸੁਣਦਾ ਸੁਰਤਿ ਕਰਿ[੫] ਵਾਸ ਲਏ ਨਕਿ ਸਾਸ[੬] ਸਨੇਹੀ।
ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ[੭]।
ਗੁਰਮੁਖਿ ਜਨਮੁ ਸਕਾਰਥਾ[੮] ਮਨਮੁਖ ਮੂਰਤਿ ਮਤਿ ਕਿਨੇਹੀ[੯]।
ਕਰਤਾ ਪੁਰਖੁ ਵਿਸਾਰਿ ਕੈ ਮਾਣਸ ਦੀ ਮਨਿ ਆਸ ਧਰੇਹੀ।
ਪਸੂ ਪਰੇਤਹੁ ਬੁਰੀ ਹੁਛੇਹੀ[੧੦] ॥ ੩ ॥

## ਪਉੜੀ ੪

[ਬੰਦੇ ਦਾ ਬੰਦਾ, ਮਨਮੁਖ ਦੀ ਦਸ਼ਾ]

ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।
ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ।
ਆਠ ਪਹਰ ਹਥ ਜੋੜਿ ਕੈ ਹੋਇ ਹਜੂਰੀ ਖੜਾ ਰਹੰਦਾ।
ਨੀਦ ਨ ਭੁਖ ਨ ਸੁਖ ਤਿਸੁ ਸੂਲੀ ਚੜ੍ਹਿਆ ਰਹੈ ਡਰੰਦਾ।
ਪਾਣੀ ਪਾਲਾ ਧੁਪ ਛਾਉ ਸਿਰ ਉਤੈ ਝਲਿ ਦੁਖ ਸਹੰਦਾ।
ਆਤਸਬਾਜੀ ਸਾਰੁ ਵੇਖਿ[੧੧] ਰਣ ਵਿਚਿ ਘਾਇਲੁ ਹੋਇ ਮਰੰਦਾ।
ਗੁਰ ਪੂਰੇ ਵਿਣੁ ਜੂਨਿ ਭਵੰਦਾ ॥ ੪ ॥

---

੧ ਸਿਖਿਆ ਰੂਪ ਰਤਨ ਪਦਾਰਥ ਸੁਣਾਉਂਦੇ ਹਨ। ੨ ਚਿੰਤਾ ਮਣੀਆਂ ਨੂੰ ਅਚਿੰਤ ਕਰਦੇ ਹਨ। ੩ ਸਭ ਦਵੈਤ, ਅਰਥਾਤ ਅਗਿਆਨ ਵਾਲੇ ਪਾਸੇ ਲਗੇ ਹਨ। ੪ ਨਿਰੰਕਾਰ ਦੇ ਵਚਨ। ੫ ਧਿਆਨ ਨਾਲ। ੬ ਪਿਆਰੇ ਸਵਾਸ। ੭ ਇਸ ਪ੍ਰਕਾਰ ਦੀ (ਇਹਨਾਂ ਵਿਚ ਜੋਤਿ) ਸ਼ਕਤੀ ਹੈ। ੮ ਸਫ਼ਲ। ੯ ਕੈਸੀ ਹੈ। ੧੦ ਹੌਲੀ,ਹਲਕੀ,ਘਟੀਆ। ੧੧ ਰਣ ਵਿਚ ਤੋਪਾਂ ਦੀ ਅੱਗ ਅਤੇ ਤਲਵਾਰਾਂ ਵਜਦੀਆਂ ਵੇਖ ਕੇ।

## ਪਉੜੀ ੫

[ਕੰਨ ਪਾਟਿਆਂ ਦਾ ਹਾਲ]

ਨਾਥਾਂ ਨਾਥੁ[੧] ਨ ਸੇਵਨੀ ਹੋਇ ਅਨਾਥੁ ਗੁਰੂ ਬਹੁ ਚੇਲੇ
ਕੰਨ ਪੜਾਇ ਬਿਭੂਤਿ ਲਾਇ ਖਿੰਥਾ[੨] ਖਪਰੁ ਡੰਡਾ ਹੇਲੇ[੩]
ਘਰਿ ਘਰਿ ਟੁਕਰ ਮੰਗਦੇ ਸਿੰਙੀ[੪] ਨਾਦੁ ਵਜਾਇਨਿ ਭੇਲੇ
ਭੁਗਤਿ ਪਿਆਲਾ ਵੰਡੀਐ ਸਿਧਿ ਸਾਧਿਕ ਸਿਵਰਾਤੀ ਮੇਲੇ
ਬਾਰਹ ਪੰਥ ਚਲਾਇਦੇ ਬਾਰਹ ਵਾਟੀ[੫] ਖਰੇ ਦੁਹੇਲੇ[੬]
ਵਿਣੁ ਗੁਰ ਸਬਦ ਨ ਸਿਝਨੀ[੭] ਬਾਜੀਗਰ ਕਰਿ ਬਾਜੀ ਖੇਲੇ[੮]
ਅੰਨ੍ਹੈ ਅੰਨ੍ਹਾ ਖੂਹੀ ਠੇਲੇ ॥ ੫ ॥

## ਪਉੜੀ ੬

[ਪੂਰੇ ਗੁਰੂ ਬਾਝ ਰੋਣਾ ਹੀ ਰੋਣਾ]

ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ
ਢਾਢੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਾਲਾਹੀ[੯]
ਨਾਈ ਗਾਵਨਿ ਸੱਦੜੇ[੧੦] ਕਰਿ ਕਰਤੂਤਿ ਮੁਏ ਬਦਰਾਹੀ
ਪੜਦੇ ਭਟ ਕਵਿਤ ਕਰਿ ਕੂੜ ਕੁਸਤੁ ਮੁਖਹੁ ਆਲਾਹੀ[੧੧]
ਹੋਇ ਅਸਿਰਿਤ[੧੨] ਪੁਰੋਹਿਤਾ ਪ੍ਰੀਤਿ ਪਰੀਤੈ ਵਿਰਤਿ ਮੰਗਾਹੀ
ਛੁਰੀਆ ਮਾਰਨਿ ਪੰਖੀਏ[੧੩] ਹਟਿ ਹਟਿ ਮੰਗਦੇ ਭਿਖ ਭਵਾਹੀ
ਗੁਰ ਪੂਰੇ ਵਿਣੁ ਰੋਵਨਿ ਧਾਹੀ ॥ ੬ ॥

---

੧ਨਾਥਾਂ ਦੇ ਨਾਥ(ਮਾਲਕ)ਪਰਮਾਤਮਾ ਦੀਸੇਵਾ ਨਹੀਂ ਕਰਦੇ ਤੇ ਅਨਾਥਾਂ(ਭਿਖਾਰੀ
ਦੇ ਕਈ ਚੇਲੇ ਬਣੇ ਹੋਏ ਹਨ। ੨ ਕਫਨੀ। ੩ ਖੱਪਰ ਤੇ ਡੰਡੇ ਹੱਥਾਂ ਵਿਚ ਲੈ ਕੇ ਹਿਲਾਉ
ਫਿਰਦੇ ਹਨ। ੪ ਸਿੰਙੀਆਂ (ਸਿੰਗ ਦੀ ਬਣੀ ਹੋਈ ਇਕ ਤੂਤੀ) ਮਿਲ ਕੇ ਵਜਾਉਂਦੇ ਹ
੫ ਬਾਰਾਂ ਪੰਥਾਂ ਵਿਚ ਪੈ ਕੇ। ੬ ਦੁਖੀ। ੭ ਕਲਿਆਣ ਨਹੀਂ ਹੁੰਦੀ। ੮ ਬਾਜ਼ੀਗਰ ਵਾਂਗ ਉ
ਸਿਧੇ ਹੁੰਦੇ ਹਨ। ੯ ਜੋਧਿਆਂ ਦੇ ਵੈਰ-ਵਿਰੋਧ ਦੀ ਸਲਾਹੁਤਾ ਕਰਦੇ ਹਨ। ੧੦ ਉਸਤ
੧੧ ਝੂਠ ਤੇ ਕੁਸੱਤ ਮੂੰਹੋਂ ਬੋਲਦੇ ਹਨ। ੧੨ ਪੁਰੋਹਿਤਾਂ ਦੇ ਆਸ੍ਰਿਤ ਹੋ ਕੇ ਪਹਿਲਾਂ ਆ
ਵਿਚ ਪ੍ਰੀਤ ਕਰਦੇ, ਪਰ ਬਾਅਦ ਵਿਚ ਵਿਰਤ (ਰੋਜ਼ੀ) ਮੰਗਣ ਲਗ ਪੈਂਦੇ ਹਨ। ੧੩
ਵਾਸੀਏ (ਆਪਣੇ ਅੰਗਾਂ ਵਿਚ) ਛੁਰੀਆਂ ਮਾਰ ਕੇ।

## ਪਉੜੀ ੭

[ਝੂਠੇ ਸਾਕ]

ਕਰਤਾ ਪੁਰਖੁ ਨ ਚੇਤਿਓ ਕੀਤੇ[1] ਨੋ ਕਰਤਾ ਕਰਿ ਜਾਣੈ।
ਨਾਰਿ ਭਤਾਰਿ ਪਿਆਰੁ ਕਰਿ ਪੁਤੁ ਪੋਤਾ ਪਿਉ ਦਾਦੁ ਵਖਾਣੈ[2]।
ਧੀਆ ਭੈਣਾ ਮਾਣੁ ਕਰਿ ਤੁਸਨਿ[3] ਰੁਸਨਿ ਸਾਕ ਬਬਾਣੈ।
ਸਾਹੁਰ ਪੀਹਰੁ[4] ਨਾਨਕੇ ਪਰਵਾਰੈ ਸਾਧਾਰੁ[5] ਧਿਙਾਣੈ।
ਚਜ[6] ਅਚਾਰ ਵੀਚਾਰ ਵਿਚਿ ਪੰਚਾ ਅੰਦਰਿ ਪਤਿ[7] ਪਰਵਾਣੈ।
ਅੰਤ ਕਾਲ ਜਮ ਜਾਲ[8] ਵਿਚਿ ਸਾਥੀ ਕੋਇ ਨ ਹੋਇ ਸਿਵਾਣੈ।
ਗੁਰ ਪੂਰੇ ਵਿਣੁ ਜਾਇ ਜਮਾਣੈ[9] ॥ ੭ ॥

## ਪਉੜੀ ੮

[ਝੂਠੇ ਵਪਾਰੀ]

ਸਤਿਗੁਰੁ ਸਾਹੁ ਅਥਾਹੁ[10] ਛਡਿ ਕੂੜੇ ਸਾਹੁ ਕੂੜੇ ਵਣਜਾਰੇ।
ਸਉਦਾਗਰ ਸਉਦਾਗਰੀ[11] ਘੋੜੇ ਵਣਜ ਕਰਨਿ ਅਤਿ ਭਾਰੇ।
ਰਤਨਾ ਪਰਖ ਜਵਾਹਰੀ ਹੀਰੇ ਮਾਣਕ ਵਣਜ ਪਸਾਰੇ[12]।
ਹੋਇ ਸਰਾਫ ਬਜਾਜ ਬਹੁ ਸੁਇਨਾ ਰੁਪਾ ਕਪੜੁ ਭਾਰੇ[13]।
ਕਿਰਸਾਣੀ ਕਿਰਸਾਣ ਕਰਿ ਬੀਜ ਲੁਣਨਿ ਬੋਹਲ ਵਿਸਥਾਰੇ[14]।
ਲਾਹਾ ਤੋਟਾ ਵਰੁ ਸਰਾਪੁ ਕਰਿ ਸੰਜੋਗੁ ਵਿਜੋਗੁ ਵਿਚਾਰੇ।
ਗੁਰ ਪੂਰੇ ਵਿਣੁ ਦੁਖੁ ਸੈਸਾਰੇ ॥ ੮ ॥

---

੧ ਜੀਵ। ੨ ਪੁਤਰ ਪੋਤਰੇ ਪਿਤਾ ਤੇ ਦਾਦੇ ਦਾ (ਪਿਆਰ ਭੀ) ਆਖਿਆ ਜਾਂਦਾ ਹੈ। ੩ ਖ਼ੁਸ਼ ਹੋਣਾ। ੪ ਪੇਕੇ। ੫ ਪੇਕੇ ਦੇ (ਫਰਜ਼ੀ) ਸਾਕ। ੬ ਯੋਗ ਪੂਜਾ। ੭ ਇੱਜ਼ਤ ਮੰਨੀ ਜਾਂਦੀ ਹੈ। ੮ ਜਮਾਂ ਦੀ ਫਾਹੀ। ੯ ਜਮ ਦੀ ਪੁਰੀ। ੧੦ ਬੇਅੰਤ। ੧੧ ਲੈਣ ਦੇਣ। ੧੨ ਵਣਜ ਨੂੰ ਵਧਾਉਂਦੇ ਹਨ। ੧੩ ਬਹੁਤੇ ਭਾਰੀ। ੧੪ ਬੀਜਦੇ, ਵੱਢਦੇ ਅਤੇ (ਵਡੇ) ਵਿਸਥਾਰ ਵਾਲਾ ਬੋਹਲ ਲਗਾਉਂਦੇ ਹਨ।

## ਪਉੜੀ ੯

[ਗੁਰ ਪੂਰੇ ਬਿਨਾਂ ਝੂਠੇ ਵੈਦ]

ਸਤਿਗੁਰੁ ਵੈਦੁ ਨ ਸੇਵਿਓ ਰੋਗੀ ਵੈਦੁ ਨ ਰੋਗੁ ਮਿਟਾਵੈ।
ਕਾਮ ਕ੍ਰੋਧੁ ਵਿਚਿ ਲੋਭੁ ਮੋਹੁ ਦੁਬਿਧਾ[1] ਕਰਿ ਕਰਿ ਧ੍ਰੋਹੁ[2] ਵਧਾਵੈ।
ਆਧਿ ਬਿਆਧਿ ਉਪਾਧਿ ਵਿਚਿ[3] ਮਰਿ ਮਰਿ ਜੰਮੈ ਦੁਖਿ ਵਿਹਾਵੈ।
ਆਵੈ ਜਾਇ ਭਵਾਈਐ ਭਵਜਲ ਅੰਦਰਿ ਪਾਰੁ ਨ ਪਾਵੈ।
ਆਸਾ ਮਨਸਾ ਮੋਹਣੀ ਤਾਮਸੁ[4] ਤਿਸਨਾ ਸਾਂਤਿ ਨ ਆਵੈ।
ਬਲਦੀ ਅੰਦਰਿ ਤੇਲੁ ਪਾਇ ਕਿਉ ਮਨੁ ਮੂਰਖੁ ਅਗਿ ਬੁਝਾਵੈ।
ਗੁਰੁ ਪੂਰੇ ਵਿਣੁ ਕਉਣੁ ਛੁਡਾਵੈ ॥ ੯ ॥

## ਪਉੜੀ ੧੦

[ਝੂਠੇ ਤੀਰਥ]

ਸਤਿਗੁਰੁ ਤੀਰਥੁ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ।
ਬਗੁਲ ਸਮਾਧਿ[5] ਲਗਾਇ ਕੈ ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।
ਹਸਤੀ[6] ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ।
ਨਦੀ ਨ ਡੁਬੈ ਤੂੰਬੜੀ[7] ਤੀਰਥੁ ਵਿਸੁ ਨਿਵਾਰੈ ਨਾਹੀ।
ਪਥਰੁ ਨੀਰ ਪਖਾਲੀਐ ਚਿਤਿ ਕਠੋਰੁ[8] ਨ ਭਿਜੈ ਗਾਹੀ[9]।
ਮਨਮੁਖ ਭਰਮ ਨ ਉਤਰੈ ਭੰਭਲਭੂਸੇ ਖਾਇ[10] ਭਵਾਹੀ।
ਗੁਰੁ ਪੂਰੇ ਵਿਣੁ ਪਾਰ ਨ ਪਾਹੀ ॥ ੧੦ ॥

---

੧ ਦ੍ਵੈਤ ਭਾਵ। ੨ ਦਗਾ। ੩ ਮਾਨਸਿਕ ਚਿੰਤਾ,ਸਰੀਰਕ ਪੀੜਾਂ ਤੇ ਰੱਬੀ ਆਫਤਾਂ ਦੁਆਰਾ ਕਸ਼ਟਾਂ ਵਿਚ। ੪ ਤਮੋ ਗੁਣ, ਕ੍ਰੋਧ। ੫ ਬਗਲੇ ਵਾਂਗ ਸਮਾਧੀ। ੬ ਹਾਥੀ। ੭ ਨਦੀ ਵਿਚ ਤੂੰਬੀ ਡੁੱਬਦੀ ਨਹੀਂ, ਭਾਵ-ਐਸੇ ਮਨ ਦੀ ਮੈਲ ਨਹੀਂ ਉਤਰਦੀ,ਤੀਰਥ ਉਸ ਦੀ ਆਤਮਕ ਕੁੜੱਤਣ ਨੂੰ ਦੂਰ ਨਹੀਂ ਕਰ ਸਕਦਾ। ੮ ਕਰੜਾ। ੯ ਕਿਧਰੇ ਭੀ। ੧੦ ਧੋਖੇ, ਭੁਲੇਖੇ।

## ਪਉੜੀ ੧੧

[ਸਤਿਗੁਰੂ ਪਾਰਸ]

ਸਤਿਗੁਰ ਪਾਰਸੁ ਪਰਹਰੈ[੧] ਪਥਰੁ ਪਾਰਸੁ ਢੂੰਢਣ ਜਾਏ।
ਅਸਟ ਧਾਤੁ[੨] ਇਕ ਧਾਤੁ ਕਰਿ ਲੁਕਦਾ ਫਿਰੈ ਨ ਪ੍ਰਗਟੀ ਆਏ।
ਲੈ ਵਣਵਾਸੁ ਉਦਾਸੁ ਹੋਇ ਮਾਇਆਧਾਰੀ ਭਰਮਿ ਭੁਲਾਏ[੩]।
ਹਥੀ ਕਾਲਖ ਛੁਥਿਆ ਅੰਦਰਿ ਕਾਲਖ ਲੋਭ ਲੁਭਾਏ[੪]।
ਰਾਜ ਡੰਡੁ ਤਿਸੁ ਪਕੜਿਆ ਜਮ ਪੁਰਿ ਭੀ ਜਮ ਡੰਡੁ ਸਹਾਏ।
ਮਨਮੁਖ ਜਨਮੁ ਅਕਾਰਥਾ ਦੂਜੇ ਭਾਇ ਕੁਦਾਇ ਹਰਾਏ[੫]।
ਗੁਰ ਪੂਰੇ ਵਿਣੁ ਭਰਮੁ ਨ ਜਾਏ ॥ ੧੧ ॥

## ਪਉੜੀ ੧੨

[ਗੁਰੂ ਕਲਪ ਬ੍ਰਿਛ]

ਪਾਰਿਜਾਤੁ[੬] ਗੁਰੁ ਛਡਿ ਕੈ ਮੰਗਨਿ ਕਲਪ ਤਰੋਂ[੭] ਫਲ ਕਚੇ।
ਪਾਰਜਾਤੁ ਲਖ ਸੁਰਗੁ ਸਣੁ ਆਵਾ ਗਵਣੁ ਭਵਣ ਵਿਚਿ ਪਚੇ[੮]।
ਮਰਦੇ ਕਰਿ ਕਰਿ ਕਾਮਨਾ ਦਿਤਿ ਭੁਗਤਿ ਵਿਚਿ ਰਚਿ ਵਿਰਚੇ।
ਤਾਰੇ ਹੋਇ ਅਗਾਸ ਚੜਿ ਓੜਕਿ ਤੁਟਿ ਤੁਟਿ ਥਾਨ ਹਲਚੇ[੧੦]।
ਮਾਂ ਪਿਉ ਹੋਏ ਕੇਤੜੇ ਕੇਤੜਿਆਂ ਦੇ ਹੋਏ ਬਚੇ।
ਪਾਪ ਪੁੰਨੁ ਬੀਉ ਬੀਜਦੇ ਦੁਖ ਸੁਖ ਫਲ ਅੰਦਰਿ ਚਹਮਚੇ[੧੧]।
ਗੁਰ ਪੂਰੇ ਵਿਣੁ ਹਰਿ ਨ ਪਰਚੇ[੧੨] ॥ ੧੨ ॥

---

੧ ਪਾਰਸ ਰੂਪ ਸਤਿਗੁਰੂ ਨੂੰ ਛਡਕੇ। ੨ ਅੱਠ ਧਾਤਾਂ-ਸੋਨਾ,ਚਾਂਦੀ,ਤਾਂਬਾ,ਜਿਸਤ,ਪਾਰਾ, ਕਲੀ, ਲੋਹਾ ਤੇ ਸਿੱਕਾ। ੩ ਮਾਇਆਧਾਰੀ ਬਨਬਾਸ ਲੈ ਕੇ, ਉਦਾਸੀ ਹੋ ਕੇ ਭੀ (ਲੋਭ ਦੇ) ਭਰਮ ਵਿਚ ਭੁਲਿਆ ਰਹਿੰਦਾ ਹੈ। ੪ ਮਾਇਆ ਨੂੰ ਹੱਥੀਂ ਛੋਹਣ ਨਾਲ ਹੱਥ ਕਾਲੇ ਹੁੰਦੇ ਹਨ ਤੇ ਲੋਭ ਕਰਨ ਨਾਲ (ਅੰਦਰ) ਮਨ ਕਾਲਾ ਹੁੰਦਾ ਹੈ। ੫ ਦੂਜੇ ਭਾਇ (ਮੋਹ) ਦੇ ਖੋਟੇ ਦਾਉ ਪੁਰ ਹਾਰ ਖਾ ਰਹੇ ਹਨ। ੬ ਸੁਰਗੀ ਕਲਪ ਬ੍ਰਿਛ। ੭ ਕਲਪ ਬ੍ਰਿਛ ਤੋਂ। ੮ ਆਉਣ ਜਾਣ ਵਿਚ (ਪਚੇ) ਦੁਖੀ ਭੌਂਦੇ ਹਨ। ੯ ਦਿੱਤੀ ਹੋਈ ਭੁਗਤ (ਭੋਗਾਂ) ਵਿਚ ਆਪ ਰਚੇ ਹਨ ਤੇ ਹੋਰਨਾਂ ਨੂੰ ਵਿਰਚਾਉਂਦੇ (ਪ੍ਰੇਰਦੇ) ਹਨ। ੧੦ ਆਖਰ (ਪੁੰਨ ਮੁਕ ਜਾਣ ਪੁਰ ਸੁਰਗਾਂ ਵਿਚੋਂ) ਡਿੱਗ ਡਿਗ ਕੇ ਆਪਣੀ ਥਾਂ ਪੁਰ ਨਹੀਂ ਰਹਿੰਦੇ ਤੇ (ਹਲਕੇ) ਡਿਗ ਪੈਂਦੇ ਹਨ। ੧੧ ਖੁਸ਼ ਰਹਿੰਦੇ ਹਨ। ੧੨ ਹਰੀ ਨਹੀਂ ਖੁਸ਼ ਹੁੰਦਾ।

## ਪਉੜੀ ੧੩

[ਪੂਰੇ ਸਤਿਗੁਰੂ ਬਿਨਾਂ ਮੰਦੇ ਹਾਲ]

ਸੁਖ ਸਾਗਰੁ ਗੁਰੂ ਛਡਿ ਕੈ ਭਵਜਲ ਅੰਦਰਿ ਭੰਭਲਭੂਸੇ[1]।
ਲਹਰੀ ਨਾਲਿ ਪਛਾੜੀਅਨਿ[2] ਹਉਮੈ ਅਗਨੀ ਅੰਦਰਿ ਲੂਸੇ[3]।
ਜਮ ਦਰਿ ਬਧੇ ਮਾਰੀਅਨਿ ਜਮਦੂਤਾਂ ਦੇ ਧਕੇ ਧੂਸੇ[4]।
ਗੋਇਲਿ ਵਾਸਾ ਚਾਰਿ ਦਿਨ[5] ਨਾਉ ਧਰਾਇਨਿ ਈਸੇ ਮੂਸੇ[6]।
ਘਟਿ ਨ ਕੋਇ ਅਖਾਇਦਾ ਆਪੋ ਧਾਪੀ ਹੈਰਤ ਹੂਸੇ[7]।
ਸਾਇਰ[8] ਦੇ ਮਰਜੀਵੜੇ[9] ਕਰਨਿ ਮਜੂਰੀ ਖੇਚਲ ਖੂਸੇ[10]।
ਗੁਰੁ ਪੂਰੇ ਵਿਣੁ ਡਾਂਗ[11] ਡੰਗੂਸੇ ॥ ੧੩ ॥

## ਪਉੜੀ ੧੪

[ਭੋਗਾਂ ਨਾਲ ਅੱਗ ਵਧਦੀ ਹੈ]

ਚਿੰਤਾਮਣਿ ਗੁਰੁ ਛਡਿ ਕੈ[12] ਚਿੰਤਾਮਣਿ[13] ਚਿੰਤਾ ਨ ਗਵਾਏ।
ਚਿਤਵਣੀਆ ਲਖ ਰਾਤਿ ਦਿਹੁ ਤ੍ਰਾਸ[14] ਨ ਤ੍ਰਿਸਨਾ ਅਗਨਿ ਬੁਝਾਏ।
ਸੁਇਨਾ ਰੁਪਾ ਅਗਲਾ ਮਾਣਕ ਮੋਤੀ ਅੰਗਿ ਹੰਢਾਏ।
ਪਾਟ ਪਟੰਬਰ ਪੈਨ੍ਹ ਕੇ ਚੋਆ ਚੰਦਨ ਮਹਿ[15] ਮਹਕਾਏ।
ਹਾਥੀ ਘੋੜੇ ਪਾਖਰੇ[16] ਮਹਲ ਬਗੀਚੇ ਸੁਫਲ ਫਲਾਏ।
ਸੁੰਦਰਿ ਨਾਰੀ ਸੇਜ ਸੁਖੁ ਮਾਇਆ ਮੋਹਿ ਧੋਹਿ[17] ਲਪਟਾਏ।
ਬਲਦੀ ਅੰਦਰਿ ਤੇਲੁ ਜਿਉ ਆਸਾ ਮਨਸਾ ਦੁਖਿ ਵਿਹਾਏ[18]।
ਗੁਰ ਪੂਰੇ ਵਿਣੁ ਜਮ ਪੁਰਿ ਜਾਏ ॥ ੧੪ ॥

---

੧ ਧੋਖੇ ਵਿਚ ਭਟਕ ਰਹੇ ਹਨ। ੨ (ਮਾਇਆ ਦੀਆਂ) ਲਹਿਰਾਂ ਨਾਲ ਪਛਾੜੇ ਜਾ ਰਹੇ ਹਨ। ੩ ਸੜੇ ਹੋਏ। ੪ ਧਕਿਆਂ ਨਾਲ ਧੂਹੇ ਜਾ ਰਹੇ ਹਨ। ੫ ਗੁਜਰਾਂ ਦੀਆਂ ਝੌਂਪੜੀਆਂ ਵਾਂਗ। ੬ ਵੱਡੇ ਵੱਡੇ ਪੈਗੰਬਰੀ ਨਾਂ ਰਖਾਉਂਦੇ ਹਨ। ੭ ਹੈਰਾਨਗੀ ਵਿਚ ਥੱਕੇ ਹੋਏ। ੮ ਸਾਗਰ, ਸਮੁੰਦਰ। ੯ ਸਮੁੰਦਰ ਦੀ ਤਹਿ ਵਿਚੋਂ ਰਤਨ ਲੱਭਣ ਵਾਲੇ। ੧੦ ਖੇਚਲ ਨਾਲ ਟੁੱਟ ਕੇ। ੧੧ ਡਾਂਗੋ ਡਾਂਗੀ ਹੁੰਦੇ ਹਨ। ੧੨ ਗੁਰੂ ਰੂਪ ਚਿੰਤਾ-ਮਣੀ ਨੂੰ। ੧੩ ਪੁਰਾਣ ਅਨੁਸਾਰ ਮਨ ਦੀਆਂ ਕਾਮਨਾਂ ਪੂਰੀਆਂ ਕਰਨ ਵਾਲੀ ਮਣੀ (ਪੱਥਰ)। ੧੪ ਡਰ। ੧੫ ਧਰਤੀ। ੧੬ ਕਾਠੀਆਂ ਵਾਲੇ ਘੋੜੇ। ੧੭ ਵੈਰ ਵਿਚ ਲਪਟਾ ਦੇਂਦੀ। ੧੮ ਇੱਛਾ ਤੇ ਤ੍ਰਿਸ਼ਨਾਂ ਤੋਂ ਉਪਜੇ ਦੁੱਖ ਵਿਚ ਗੁਜ਼ਰਦੀ ਹੈ।

## ਪਉੜੀ ੧੫

[ਕੁਦਰਤ ਦਾ ਵਰਣਨ]

ਲਖ ਤੀਰਥ ਲਖ ਦੇਵਤੇ ਪਾਰਸ ਲਖ ਰਸਾਇਣੁ[1] ਜਾਣੈ।
ਲਖ ਚਿੰਤਾਮਣਿ ਪਾਰਜਾਤ ਕਾਮਧੇਨੁ ਲਖ ਅੰਮ੍ਰਿਤ ਆਣੈ।
ਰਤਨਾ ਸਣੁ ਸਾਇਰ[2] ਘਣੇ ਰਿਧਿ ਸਿਧਿ ਨਿਧਿ ਸੋਭਾ ਸੁਲਤਾਣੈ[3]।
ਲਖ ਪਦਾਰਥ ਲਖ ਫਲ ਲਖ ਨਿਧਾਨੁ[4] ਅੰਦਰਿ ਫੁਰਮਾਣੈ।
ਲਖ ਸਾਹ ਪਾਤਿਸਾਹ ਲਖ ਲਖ ਨਾਥ ਅਵਤਾਰੁ ਸੁਹਾਣੈ[5]।
ਦਾਨੈ ਕੀਮਤਿ ਨਾ ਪਵੈ ਦਾਤੇ ਕਉਣੁ ਸੁਮਾਰੁ ਵਖਾਣੈ[6]।
ਕੁਦਰਤਿ ਕਾਦਰ ਨੋ ਕੁਰਬਾਣੈ ॥ ੧੫ ॥

## ਪਉੜੀ ੧੬

[ਗੁਰੂ ਚੇਲਾ, ਚੇਲਾ ਗੁਰੂ]

ਰਤਨਾ ਦੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਕੋਈ।
ਰਾਗ ਨਾਦ[7] ਸਭ ਕੋ ਸੁਣੈ ਸਬਦ ਸੁਰਤਿ[8] ਸਮਝੈ ਵਿਰਲੋਈ।
ਗੁਰਸਿਖ ਰਤਨ ਪਦਾਰਥਾ ਸਾਧਸੰਗਤਿ ਮਿਲਿ ਮਾਲ ਪਰੋਈ।
ਹੀਰੈ ਹੀਰਾ ਬੇਧਿਆ[9] ਸਬਦ ਸੁਰਤਿ ਮਿਲਿ ਪਰਚਾ ਹੋਈ।
ਪਾਰਬ੍ਰਹਮੁ ਪੂਰਨ ਬ੍ਰਹਮੁ ਗੁਰੁ ਗੋਵਿੰਦੁ ਸਿਞਾਣੈ ਸੋਈ[10]।
ਗੁਰਮੁਖਿ ਸੁਖਫਲੁ ਸਹਜਿ ਘਰੁ ਪਿਰਮ ਪਿਆਲਾ ਜਾਣੁ ਜਣੋਈ[11]।
ਗੁਰੁ[12] ਚੇਲਾ ਚੇਲਾ ਗੁਰੁ ਹੋਈ ॥ ੧੬ ॥

---

੧ ਰਸਾਇਣ ਵਿਦਯਾ। ੨ ਰਤਨਾਂ ਸਮੇਤ ਸਮੁੰਦਰ। ੩ ਬਾਦਸ਼ਾਹਾਂ ਦੀ ਸੋਭਾ ਵਧਾਉਣ ਵਾਲੇ ਸਮੂਹ ਪਦਾਰਥ। ੪ ਖ਼ਜ਼ਾਨੇ। ੫ ਸੁੰਦਰ। ੬ (ਉਕਤ ਸਭ) ਦਾਤਾਂ ਦਾ ਹੀ ਮੁੱਲ ਨਹੀਂ ਪਾਇਆ ਜਾ ਸਕਦਾ; ਦਾਤੇ ਦਾ ਲੇਖਾ ਕੌਣ ਕਰਕੇ ਦੱਸੇ। ੭ ਰਾਗ ਦੀ ਆਵਾਜ਼। ੮ ਸ਼ਬਦ ਦੇ ਭਾਵ ਨੂੰ। ੯ (ਗੁਰ ਸ਼ਬਦ ਰੂਪ) ਹੀਰੇ ਨਾਲ (ਜਿਸ ਦਾ ਮਨ ਰੂਪ) ਹੀਰਾ ਵਿੰਨ੍ਹਿਆ ਹੋਵੇ। ਸ਼ਬਦ ਵਿਚ ਸੁਰਤੀ ਮਿਲਾਉਣ ਨਾਲ (ਉਸੇ ਦੀ) ਤਸੱਲੀ ਹੁੰਦੀ ਹੈ। ੧੦ ਗੁਰੂ ਤੇ ਗੋਬਿੰਦ (ਵਾਹਿਗੁਰੂ) ਨੂੰ ਓਹੀ ਪਹਿਚਾਣਦਾ ਹੈ। ੧੧ ਗੁਰਮੁਖ (ਸਹਜਿ) ਗਿਆਨ ਦੇ ਘਰ ਵਿਚ ਜਾਕੇ ਸੁਖ ਫਲ ਲੈਂਦੇ ਤੇ ਪ੍ਰੇਮ ਰਸ ਦੇ ਪਿਆਲੇ ਦੀ ਮਸਤੀ ਨੂੰ ਆਪ ਜਾਣਦੇ ਤੇ ਹੋਰਨਾਂ ਨੂੰ ਦੱਸਦੇ ਹਨ। ੧੨ ਫੇਰ ਗੁਰੂ ਤੇ ਚੇਲਾ ਇਕ ਰੂਪ ਹੋ ਜਾਂਦੇ ਹਨ।

## ਪਉੜੀ ੧੭

[ਅੰਗਾਂ ਦੀ ਸਫਲਤਾ]

ਮਾਣਸ ਜਨਮੁ ਅਮੋਲੁ[੧] ਹੈ ਹੋਇ ਅਮੋਲੁ ਸਾਧਸੰਗੁ ਪਾਏ[੨]।
ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਏ[੩]।
ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ।
ਜਿਹਬਾ ਸ੍ਰਵਣ[੪] ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ।
ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ[੫]।
ਗੁਰਮੁਖਿ ਰਿਦਾ ਅਮੋਲੁ ਹੈ ਅੰਦਰਿ ਗੁਰੁ ਉਪਦੇਸੁ ਵਸਾਏ।
ਪਤਿ ਪਰਵਾਣੈ ਤੋਲਿ ਤੁਲਾਏ[੬] ॥ ੧੭ ॥

## ਪਉੜੀ ੧੮

[ਰੱਬ ਦੀਆਂ ਦਾਤਾਂ ਤੇ ਸਾਡੀ ਭੁੱਲ]

ਰਕਤੁ ਬਿੰਦੁ ਕਰਿ ਨਿੰਮਿਆ[੭] ਚਿਤ੍ਰ ਚਲਿਤ੍ਰ ਬਚਿਤ੍ਰ ਬਣਾਇਆ।
ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ[੮]।
ਮੂਹੁ ਅਖੀ ਦੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ।
ਦਿਸਟਿ ਸਬਦ ਗਤਿ ਸੁਰਤਿ ਲਿਵੈ[੯] ਰਾਗ ਰੰਗ ਰਸ ਪਰਸਲੁ ਭਾਇਆ[੧੦]।
ਉਤਮੁ ਕੁਲੁ ਉਤਮੁ ਜਨਮੁ ਰੋਮ ਰੋਮ ਗਣਿ ਅੰਗ ਸਬਾਇਆ[੧੧]।
ਬਾਲ ਬੁਧਿ ਮੁਹਿ ਦੁਧਿ ਦੇ ਕਰਿ ਮਲ ਮੂਤ੍ਰ ਸੂਤ੍ਰ ਵਿਚਿ ਆਇਆ[੧੨]।

---

੧ ਅਮੋਲਕ। ੨ ਪਰ ਅਸਲ ਵਿਚ ਤਾਂ ਹੀ ਅਮੋਲਕ ਜਾਣੋ। ੩ ਬਿਰਤੀ ਲਾਵੇ। ੪ ਕੰਨ। ੫ ਗੁਰਮੁਖਾਂ ਦੇ ਮਾਰਗ ਪੁਰ ਚੱਲਣ ਵਾਲਿਆਂ ਦੀ ਸੇਵਾ ਕਰੇ। ੬ (ਇਹਨਾਂ) ਲੇਕਾਂ ਨਾਲ ਜੋ ਤੁਲ ਜਾਏ, ਉਸ ਦੀ ਇੱਜ਼ਤ (ਦਰਗਹ ਵਿਖੇ) ਪ੍ਰਵਾਨ ਹੁੰਦੀ ਹੈ। ੭ ਮਾਤਾ ਦੀ ਰਕਤ ਤੇ ਪਿਤਾ ਦੇ ਬੀਰਜ ਨਾਲ (ਗਰਭ ਵਿਚ) ਪੁਤਲਾ ਬਣਿਆ, ਇਹ ਇਕ (ਬਚਿੱਤ੍ਰ) ਅਸਚਰਜ ਚਰਿਤ੍ਰ ਦਾ (ਚਿਤ੍ਰ ਨਕਸ਼ਾ ਵਾਹਿਗੁਰੂ ਨੇ ਬਣਾਇਆ। ੮ ਦੇਹੀ ਵਿਚ ਜੀਵਾਤਮਾ ਪਾ ਕੇ ਤਨ ਨੂੰ (ਅੰਗਾਂ ਨਾਲ) ਸਜਾ ਕੇ ਸ਼ੋਭਨੀਕ ਬਣਾਇਆ। ੯ (ਅੱਖਾਂ ਵਿਚ) ਦ੍ਰਿਸ਼ਟੀ (ਕੰਨਾਂ ਵਿਚ) ਸ਼ਬਦ ਸੁਣਨ ਦੀ ਸ਼ਕਤੀ (ਸੁਰਤਿ) ਗਿਆਨ ਸ਼ਕਤੀ ਤੇ (ਲਿਵ) ਜੁੜਨ ਦੀ ਸ਼ਕਤੀ। ੧੦ ਕੰਨ ਅੱਖਾਂ ਜੀਭ ਅਤੇ ਤੁਚਾ ਨੂੰ ਲੁਭਾਉਣ (ਪ੍ਰਭਾਵਿਤ ਕਰਨ) ਲਈ ਰਾਗ, ਰੰਗ, ਰਸ ਅਤੇ ਸਪਰਸ਼ ਆਦਿ ਬਣਾਏ। ੧੧ ਉਤਮ ਮਨੁੱਖ ਕੁਲ ਵਿਚ ਉਤਮ ਜਨਮ ਦੇ ਕੇ ਸਾਰੇ ਸਰੀਰ ਦੇ ਰੋਮ ਰੋਮ (ਦੀ ਗਿਣਤੀ ਅਨੁਸਾਰ) ਉਸ ਵਿਚ ਗੁਣ ਰੱਖੇ। ੧੨ ਬਚਪਨ ਵਿਚ ਮਾਤਾ) ਮੂੰਹ ਵਿਚ ਦੁੱਧ ਦੇਂਦੀ ਹੈ ਤੇ ਜਦੋਂ ਟੱਟੀ ਪੇਸ਼ਾਬ ਇੰਦ੍ਰੀਆਂ ਵਿਚ ਆਉਂਦਾ ਹੈ, ਤਾਂ ਉਹੀ ਕਰਾਉਂਦੀ ਹੈ।

ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ।
ਗੁਰ ਪੂਰੇ ਵਿਣੁ ਮੋਹਿਆ ਮਾਇਆ ॥ ੧੮ ॥

## ਪਉੜੀ ੧੯

[ਗੁਰੂ ਬਾਝ ਗਰਭ ਵਾਸ]

ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ[੧] ਚੰਗੇਰੇ।
ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸ ਦੇ ਵਲਿ ਹੇਰੇ[੨]।
ਪਸੂ ਨ ਮੰਗੇ ਪਸੂ ਤੇ ਪੰਖੇਰੂ ਪੰਖੇਰੂ ਘੇਰੇ[੩]।
ਚਉਰਾਸੀਹ ਲਖ ਜੂਨਿ ਵਿਚਿ ਉਤਮ ਮਾਣਸ ਜੂਨਿ ਭਲੇਰੇ[੪]।
ਉਤਮ ਮਨ ਬਚ ਕਰਮ ਕਰਿ ਜਨਮੁ ਮਰਣ ਭਵਜਲੁ ਲਖ ਫੇਰੇ[੫]।
ਰਾਜਾ ਪਰਜਾ ਹੋਇ ਕੈ ਸੁਖ ਵਿਚਿ ਦੁਖੁ ਹੋਇ ਭਲੇ ਭਲੇਰੇ[੬]।
ਕੁਤਾ ਰਾਜ ਬਹਾਲੀਐ ਚਕੀ ਚਟਣ ਜਾਇ ਅਨ੍ਹੇਰੇ[੭]।
ਗੁਰ ਪੂਰੇ ਵਿਣੁ ਗਰਭ ਵਸੇਰੇ[੮] ॥ ੧੯ ॥

## ਪਉੜੀ ੨੦

[ਗੁਰਮੁਖ ਬਾਝ ਰਸ ਨਹੀਂ]

ਵਣਿ ਵਣਿ ਵਾਸੁ ਵਣਾਸਪਤਿ ਚੰਦਨੁ ਬਾਝੁ ਨ ਚੰਦਨੁ ਹੋਈ[੯]।
ਪਰਬਤਿ ਪਰਬਤਿ ਅਸਟ ਧਾਤੁ[੧੦] ਪਾਰਸ ਬਾਝੁ ਨ ਕੰਚਨੁ ਸੋਈ।
ਚਾਰਿ ਵਰਨਿ ਛਿਅ ਦਰਸਨਾ[੧੧] ਸਾਧਸੰਗਤਿ ਵਿਣੁ ਸਾਧੁ ਨ ਕੋਈ।

---

੧ ਚੇਤਨਾ ਤੋਂ ਰਹਿਤ, ਬੇਸਮਝ। ੨ ਮਨੁੱਖ (ਮਨਮੁਖ) ਸਿਆਣਾ ਹੋ ਕੇ ਬੇਸਮਝ ਬਣਦਾ ਹੈ। ਮਨੁੱਖ ਹੋ ਕੇ ਮਨੁੱਖ ਦੀ ਵਲ (ਹੇਰੇ) ਆਸ ਤਕਦਾ ਹੈ। ੩ ਪਸੂ, ਪਸੂ ਪਾਸੋਂ ਤੇ ਪੰਛੀ, ਪੰਛੀ ਨੂੰ ਘੇਰ ਕੇ ਕੁਝ ਮੰਗਦੇ ਨਹੀਂ। ੪ ਚੰਗੀ। ੫ ਮਨ, ਬਾਣੀ ਤੇ ਸਰੀਰ ਕਰਕੇ ਉੱਤਮ ਹੁੰਦਿਆਂ ਹੋਇਆਂ ਭੀ ਸੰਸਾਰ ਵਿਚ ਜਨਮਦਾ ਮਰਦਾ ਤੇ ਲੱਖਾਂ ਫੇਰੇ ਪਾਉਂਦਾ ਹੈ। ੬ ਰਾਜਾ ਹੋਵੇ ਕਿ ਪਰਜਾ (ਭੈੜੇ ਕੰਮਾਂ ਕਰਕੇ) ਸੁਖ ਵਿਚ ਦੁੱਖ ਵਡਿਆਂ ਨੂੰ ਹੋ ਰਿਹਾ ਹੈ। ੭ ਮਨਮੁਖ ਦੀ ਤਾਂ ਕੁੱਤੇ ਵਾਲੀ ਬਾਣ ਹੈ। ੮ ਗਰਭ ਵਿਚ ਵਾਸਾ। ੯ ਬਨਾਸਪਤੀ ਵਿਚ ਸਭ ਤਰ੍ਹਾਂ ਦੇ (ਵਣ) ਬ੍ਰਿਛ ਹਨ, ਪਰ ਉਹ ਚੰਦਨ ਬਿਨਾਂ ਚੰਦਨ ਨਹੀਂ ਹੋ ਸਕਦੇ। ੧੦ ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ ਤੇ ਸਿੱਕਾ, ਅੱਠ ਧਾਤਾਂ। ੧੧ ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਆਦਿ ਚਹੁੰ ਵਰਨਾਂ ਦੇ ਲੋਕ ਅਤੇ ਸਾਂਖ, ਯੋਗ, ਨਿਆਇ, ਵੈਸ਼ੇਸ਼ਕ, ਮੀਮਾਂਸਾ ਅਤੇ ਵੇਦਾਂਤ ਛੇ ਦਰਸ਼ਨਾਂ ਨੂੰ ਮੰਨਣ ਵਾਲੇ।

ਗੁਰ ਉਪਦੇਸੁ ਅਵੇਸੁ ਕਰਿ ਗੁਰਮੁਖਿ ਸਾਧਸੰਗਤਿ ਜਾਣੋਈ
ਸਬਦ ਸੁਰਤਿ ਲਿਵ ਲੀਣੁ ਹੋਇ ਪਿਰਮ ਪਿਆਲਾ ਅਪਿਉ ਪਿਓਈ
ਮਨਿ ਉਨਮਨਿ[2] ਤਨਿ ਦੁਬਲੇ ਦੇਹ ਬਿਦੇਹ ਸਨੇਹ ਸਥੋਈ[3]
ਗੁਰਮੁਖਿ ਸੁਖ ਫਲੁ ਅਲਖ ਲਖੋਈ[4] ॥ ੨੦ ॥

## ਪਉੜੀ ੨੧

[ਮਾਇਆ ਵਿਚ ਉਦਾਸ]

ਗੁਰਮੁਖਿ ਸੁਖ ਫਲੁ ਸਾਧਸੰਗੁ ਮਾਇਆ ਅੰਦਰਿ ਕਰਨਿ ਉਦਾਸੀ[5]
ਜਿਉ ਜਲ ਅੰਦਰਿ ਕਵਲੁ ਹੈ ਸੂਰਜ ਧਿਆਨੁ ਅਗਾਸੁ ਨਿਵਾਸੀ
ਚੰਦਨੁ ਸਪੀਂ ਵੇੜਿਆ ਸੀਤਲੁ ਸਾਂਤਿ ਸੁਗੰਧਿ ਵਿਗਾਸੀ
ਸਾਧਸੰਗਤਿ ਸੰਸਾਰ ਵਿਚਿ ਸਬਦ ਸੁਰਤਿ ਲਿਵ ਸਹਜਿ ਬਿਲਾਸੀ
ਜੋਗ ਜੁਗਤਿ ਭੋਗ ਭੁਗਤਿ ਜਿਣਿ ਜੀਵਨ ਮੁਕਤਿ ਅਛਲ ਅਬਿਨਾਸੀ
ਪਾਰਬ੍ਰਹਮ ਪੂਰਨ ਬ੍ਰਹਮੁ ਗੁਰ ਪਰਮੇਸਰੁ ਆਸ ਨਿਰਾਸੀ
ਅਕਥ ਕਥਾ ਅਬਿਗਤਿ ਪਰਗਾਸੀ[6] ॥ ੨੧ ॥ ੧੫ ॥ ਪੰਦ੍ਰਾਂ ॥



---

੧ ਪ੍ਰੇਮਾ ਭਗਤੀ ਦਾ ਅੰਮ੍ਰਿਤ ਪਿਆਲਾ ਪੀਂਦੇ ਹਨ। ੨ (ਸੰਸਾਰ ਤੋਂ) ਉੱਚਾ। ੩ ਦੇਹੀ(ਦੀ ਭਾਵਨਾ) ਤੋਂ ਰਹਿਤ ਅਤੇ ਵਾਹਿਗੁਰੂ ਦੇ) ਪ੍ਰੇਮੀ ਤੇ ਸਾਥੀ ਬਣੇ ਹੋਏ ਹਨ।੪ ਗੁਰਮੁਖ ਅਲਖ (ਵਾਹਿਗੁਰੂ) ਨੂੰ ਲਖ ਕੇ ਸੁਖ ਫਲ ਪ੍ਰਾਪਤ ਕਰ ਲੈਂਦੇ ਹਨ। ੫ ਗੁਰਮੁਖਾਂ ਨੇ ਸਾਧ ਸੰਗਤਿ ਕਰਕੇ ਸੁਖ ਫਲ ਪ੍ਰਾਪਤ ਕੀਤਾ ਹੈ ਤੇ ਹੁਣ) ਮਾਇਆ ਵਿਚ ਉਦਾਸ ਰਹਿੰਦੇ ਹਨ। ੬ ਪ੍ਰਕਾਸ਼ ਸਰੂਪ ਤੇ (ਅਬਿਗਤਿ) ਅਬਿਨਾਸੀ ਗੁਰੂ ਜੀ ਦੀ ਕਥਾ ਕਹੀ ਨਹੀਂ ਜਾ ਸਕਦੀ

# ਵਾਰ ੧੬

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਜੇਹਾ ਬੀਉ ਤੇਹਾ ਫਲੁ ਪਾਈ]

ਸਭ ਦੂੰ ਨੀਵੀਂ ਧਰਤਿ ਹੋਇ ਦਰਗਹ ਅੰਦਰਿ ਮਿਲੀ ਵਡਾਈ।
ਕੋਈ ਗੋਡੈ ਵਾਹਿ ਹਲੁ ਕੋ ਮਲ ਮੂਤ੍ਰ ਕੁਸੂਤ੍ਰ[1] ਕਰਾਈ।
ਲਿੰਬਿ ਰਸੋਈ ਕੋ ਕਰੈ ਚੋਆ[2] ਚੰਦਨੁ ਪੂਜਿ ਚੜਾਈ।
ਜੇਹਾ ਬੀਜੈ ਸੋ ਲੁਣੈ ਜੇਹਾ ਬੀਉ ਤੇਹਾ ਫਲੁ ਪਾਈ।
ਗੁਰਮੁਖਿ ਸੁਖ ਫਲ ਸਹਜ ਘਰੁ ਆਪੁ ਗਵਾਇ ਨ ਆਪੁ ਗਣਾਈ।
ਜਾਗ੍ਰਤ ਸੁਪਨ ਸੁਖੋਪਤੀ ਉਨਮਨਿ[3] ਮਗਨ ਰਹੈ ਲਿਵ ਲਾਈ।
ਸਾਧਸੰਗਤਿ ਗੁਰ ਸਬਦੁ ਕਮਾਈ ॥ ੧ ॥

## ਪਉੜੀ ੨

[ਜਲ ਤੋਂ ਉਪਦੇਸ਼]

ਧਰਤੀ ਅੰਦਰਿ ਜਲੁ ਵਸੈ ਜਲੁ ਬਹੁ ਰੰਗੀਂ ਰਸੀਂ ਮਿਲੰਦਾ।
ਜਿਉਂ ਜਿਉਂ ਕੋਇ ਚਲਾਇਦਾ ਨੀਵਾਂ ਹੋਇ ਨੀਵਾਣਿ ਚਲੰਦਾ।
ਧੁਪੈ ਤਤਾ ਹੋਇ ਕੈ ਛਾਵੈਂ ਠੰਢਾ ਹੋਇ ਰਹੰਦਾ।
ਨਾਵਣੁ ਜੀਵਦਿਆਂ ਮੁਇਆਂ ਪੀਤੈ ਸਾਂਤਿ ਸੰਤੋਖੁ ਹੋਵੰਦਾ।
ਨਿਰਮਲੁ ਕਰਦਾ ਮੈਲਿਆਂ ਨੀਵੈ ਸਰਵਰ[4] ਜਾਇ ਟਿਕੰਦਾ।
ਗੁਰਮੁਖਿ ਸੁਖ ਫਲੁ ਭਾਉ[5] ਭਉ[6] ਸਹਜੁ ਬੈਰਾਗੁ ਸਦਾ ਵਿਗਸੰਦਾ।
ਪੂਰਣੁ ਪਰਉਪਕਾਰੁ ਕਰੰਦਾ ॥ ੨ ॥

---

੧ ਵਿਸ਼ਟਾ। ੨ ਅਗਰ, ਗੁਲਾਬ ਜਾਂ ਕੇਉੜੇ ਦਾ ਟਪਕਾਇਆ ਹੋਇਆ ਜਲ। ੩ ਮਸਤ; ਮਗਨ ਰਹਿੰਦੇ ਹਨ। ੪ ਤਾਲਾਬ। ੫ ਪਰੇਮ। ੬ ਡਰ।

## ਪਉੜੀ ੩

[ਕਮਲ ਵਾਂਗ ਅਲੇਪ]

ਜਲ ਵਿਚਿ ਕਵਲੁ ਅਲਿਪਤੁ[1] ਹੈ ਸੰਗ ਦੋਖ ਨਿਰਦੋਖ[2] ਰਹੰਦਾ।
ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧਿ ਮਿਲੰਦਾ।
ਭਲਕੇ ਸੂਰਜ ਧਿਆਨੁ ਧਰਿ ਪਰਫੁਲਤੁ ਹੋਇ ਮਿਲੈ ਹਸੰਦਾ।
ਗੁਰਮੁਖੁ ਸੁਖ ਫਲ ਸਹਜਿ ਘਰਿ ਵਰਤਮਾਨ ਅੰਦਰਿ ਵਰਤੰਦਾ।
ਲੋਕਾਚਾਰੀ ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ।
ਸਾਵਧਾਨੁ ਗੁਰਗਿਆਨ ਵਿਚਿ ਜੀਵਨਿ ਮੁਕਤਿ ਜੁਗਤਿ ਵਿਚਰੰਦਾ।
ਸਾਧਸੰਗਤਿ ਗੁਰੁ ਸਬਦੁ ਵਸੰਦਾ ॥ ੩ ॥

## ਪਉੜੀ ੪

[ਬ੍ਰਿਛ ਵਾਂਗ ਸਮਦਰਸੀ]

ਧਰਤੀ ਅੰਦਰਿ ਬਿਰਖੁ ਹੋਇ ਪਹਿਲੋਂ ਦੇ ਜੜ ਪੈਰ ਟਿਕਾਈ।
ਉਪਰਿ ਝੂਲੈ ਝਟੁਲਾ[3] ਠੰਢੀ ਛਾਉਂ ਸੁ ਥਾਉਂ ਸੁਹਾਈ।
ਪਵਣੁ ਪਾਣੀ ਪਾਲਾ ਸਹੈ ਸਿਰ ਤਲਵਾਇਆ ਨਿਹਚਲੁ ਜਾਈ।
ਫਲੁ ਦੇ ਵਟ ਵਗਾਇਆਂ ਸਿਰਿ ਕਲਵਤੁ[4] ਲੈ ਲੋਹੁ ਤਰਾਈ।
ਗੁਰਮੁਖਿ ਜਨਮੁ ਸਕਾਰਥਾ ਪਰਉਪਕਾਰੀ ਸਹਜਿ ਸੁਭਾਈ।
ਮਿਤ੍ਰ ਨ ਸਤ੍ਰ ਨ ਮੋਹੁ ਧ੍ਰੋਹੁ ਸਮਦਰਸੀ[5] ਗੁਰ ਸਬਦਿ ਸਮਾਈ।
ਸਾਧਸੰਗਤਿ ਗੁਰਮਤਿ ਵਡਿਆਈ ॥ ੪ ॥

---

੧ ਨਿਰਲੇਪ। ੨ ਕਲੰਕ ਤੋਂ ਰਹਿਤ। ੩ ਪੱਤਰਾਂ ਦਾ ਖਿਲਾਰ। ੪ ਸਿਰ ਤੇ ਕੁਹਾੜਾ ਧਰ ਕੇ। ੫ ਇਕੋ ਜਿਹੀ ਦ੍ਰਿਸ਼ਟੀ ਰੱਖਣ ਵਾਲੇ।

## ਪਉੜੀ ੫

[ਸਤਿਗੁਰੂ ਮਲਾਹ ਰੂਪ ਹਨ]

ਸਾਗਰ ਅੰਦਰਿ ਬੋਹਿਥਾ[1] ਵਿਚਿ ਮੁਹਾਣਾ[2] ਪਰਉਪਕਾਰੀ।
ਭਾਰ ਅਥਰਬਣ[3] ਲਦੀਐ ਲੈ ਵਾਪਾਰੁ ਚੜ੍ਹਨਿ ਵਾਪਾਰੀ।
ਸਾਇਰ ਲਹਰ ਨ ਵਿਆਪਈ ਅਤਿ ਅਸਗਾਹ ਅਥਾਹ ਅਪਾਰੀ।
ਬਹਲੇ ਪੂਰ ਲੰਘਾਇਦਾ ਸਹੀ ਸਲਾਮਤਿ ਪਾਰਿ ਉਤਾਰੀ।
ਦੂਣੇ ਚਉਣੇ ਦੰਮ ਹੋਨ ਲਾਹਾ ਲੈ ਲੈ ਕਾਜ ਸਵਾਰੀ।
ਗੁਰਮੁਖ ਸੁਖ ਫਲੁ ਸਾਧ ਸੰਗਿ ਭਵਜਲ ਅੰਦਰ ਦੁਤਰੁ ਤਾਰੀ।
ਜੀਵਨ ਮੁਕਤਿ ਜੁਗਤਿ ਨਿਰੰਕਾਰੀ ॥ ੫ ॥

## ਪਉੜੀ ੬

[ਬਾਵਨ ਚੰਦਨ ਤੋਂ ਗੁਰਮੁਖ]

ਬਾਵਨ ਚੰਦਨ ਬਿਰਖੁ[5] ਹੋਇ ਵਣਖੰਡ[6] ਅੰਦਰਿ ਵਸੈ ਉਜਾੜੀ।
ਪਾਸਿ ਨਿਵਾਸੁ ਵਣਾਸਪਤਿ ਨਿਹਚਲੁ ਲਾਇ ਉਰਧ ਤਪ ਤਾੜੀ।
ਪਵਨ ਗਵਨ ਸਨਬੰਧੁ ਕਰਿ ਗੰਧ ਸੁਗੰਧ ਉਲਾਸ ਉਘਾੜੀ[7]।
ਅਫਲ ਸਫਲ ਸਮਦਰਸ ਹੋਇ ਕਰੇ ਵਣਸਪਤਿ ਚੰਦਨ ਵਾੜੀ[8]।
ਗੁਰਮੁਖਿ ਸੁਖ ਫਲੁ ਸਾਧ ਸੰਗੁ ਪਤਿਤ ਪੁਨੀਤ ਕਰੈ ਦੇਹਾੜੀ[9]।

---

੧ ਜਹਾਜ਼। ੨ ਮਲਾਹ। ੩ ਬਹੁਤਾ ਭਾਰ। ੪ ਇਹ ਜੀਵਨ ਮੁਕਤੀ (ਪ੍ਰਾਪਤ ਕਰਨ ਦੀ) ਨਿਰੰਕਾਰੀ ਜੁਗਤੀ ਹੈ। ੫ ਬਵੰਜਾ ਉਂਗਲਾਂ ਦਾ ਚੰਦਨ ਬ੍ਰਿਛ। ੬ ਜੰਗਲ। ੭ ਹਵਾ ਦੇ (ਗਵਨ) ਰੁਮਕਣ ਦੇ ਸੰਬੰਧ ਕਰ ਕੇ ਗੰਧ ਦੀ ਸੁਗੰਧ ਨੂੰ ਖੁਸ਼ੀ ਨਾਲ ਹੀ (ਉਘਾੜਿ) ਪ੍ਰਗਟ ਕਰਦਾ ਹੈ। ੮ ਫਲਾਂ ਵਾਲੇ ਤੇ ਅਫਲਿਆਂ ਲਈ ਸਮਦਰਸੀ (ਇਕੋ ਜਿਹਾ ਦੇਖਣ ਵਾਲਾ) ਹੋ ਕੇ ਸਾਰੀ ਬਨਾਸਪਤੀ ਨੂੰ ਚੰਦਨ ਦਾ (ਵਾੜੀ) ਬਗੀਚਾ ਬਣਾ ਦੇਂਦਾ ਹੈ। ੯ ਗੁਰਮੁਖ ਸਾਧ ਸੰਗਤ ਵਿੱਚ ਸੁਖ ਫਲ ਪ੍ਰਾਪਤ ਕਰਦੇ ਹਨ। ਇਕ ਦਿਨ ਵਿਚ ਹੀ ਪਤਿਤਾਂ ਨੂੰ ਪਵਿਤਰ ਕਰ ਦੇਂਦੇ ਹਨ।

ਅਉਗੁਣ ਕੀਤੇ ਗੁਣ ਕਰੈ ਕਚ ਪਕਾਈ ਉਪਰਿ ਵਾੜੀ[1]
ਨੀਰੁ ਨ ਡੋਬੈ ਅਗਿ ਨ ਸਾੜੀ ॥ ੬ ॥

## ਪਉੜੀ ੭

[ਸੂਰਜ ਵਾਂਗ ਪਰਉਪਕਾਰੀ ਗੁਰਮੁਖ]

ਰਾਤਿ ਅਨ੍ਹੇਰੀ ਅੰਧਕਾਰੁ ਲਖ ਕਰੋੜੀ ਚਮਕਨ ਤਾਰੇ
ਘਰ ਘਰ ਦੀਵੇ ਬਾਲੀਅਨਿ ਪਰ ਘਰ ਤਕਨਿ ਚੋਰ ਚਗਾਰੇ
ਹਟ ਪਟਣ ਘਰਬਾਰੀਆ ਦੇ ਦੇ ਤਾਕ ਸਵਨਿ[2] ਨਰ ਨਾਰੇ
ਸੂਰਜ ਜੋਤਿ ਉਦੋਤੁ ਕਰਿ[3] ਤਾਰੇ ਤਾਰਿ ਅਨ੍ਹੇਰ ਨਿਵਾਰੇ
ਬੰਧਨ ਮੁਕਤਿ ਕਰਾਇਦਾ[4] ਨਾਮੁ ਦਾਨੁ ਇਸਨਾਨੁ ਵਿਚਾਰੇ
ਗੁਰਮੁਖਿ ਸੁਖ ਫਲੁ ਸਾਧਸੰਗੁ ਪਸੂ ਪਰੇਤ ਪਤਿਤ ਨਿਸਤਾਰੇ
ਪਰਉਪਕਾਰੀ ਗੁਰੂ ਪਿਆਰੇ ॥ ੭ ॥

## ਪਉੜੀ ੮

[ਸਾਧਸੰਗਤਿ ਮਾਨ ਸਰੋਵਰ]

ਮਾਨ ਸਰੋਵਰੁ ਆਖੀਐ ਉਪਰਿ ਹੰਸ ਸੁਵੰਸ[5] ਵਸੰਦੇ
ਮੋਤੀ ਮਾਣਕ ਮਾਨਸਰਿ ਚੁਣਿ ਚੁਣਿ ਹੰਸ ਅਮੋਲ ਚੁਗੰਦੇ
ਖੀਰੁ ਨੀਰੁ ਨਿਰਵਾਰਦੇ[6] ਲਹਰੀਂ ਅੰਦਰਿ ਫਿਰਨਿ ਤਰੰਦੇ
ਮਾਨ ਸਰੋਵਰੁ ਛਡਿ ਕੈ ਹੋਰਤੁ ਥਾਇ ਨ ਜਾਇ ਬਹੰਦੇ
ਗੁਰਮੁਖਿ ਸੁਖ ਫਲੁ ਸਾਧਸੰਗੁ ਪਰਮ ਹੰਸ ਗੁਰਸਿਖ ਸੋਹੰਦੇ

---

੧ ਕੱਚਿਆਂ (ਮਨਮੁਖਾਂ) ਨੂੰ (ਸਾਧਸੰਗਤਿ) ਰੂਪ ਵਾੜੀ ਵਿਚ ਹੀ ਪਕਾ ਲੈਂਦੇ ਹਨ। ੨ (ਪਟਣ) ਸ਼ਹਿਰ ਦੇ ਹੱਟੀਆਂ ਵਾਲੇ ਘਬਰਾਉਂਦੇ ਤੇ (ਤਾਕ) ਦਰਵਾਜ਼ੇ ਬੰਦ ਕਰ ਕੇ ਨਰ-ਨਾਰੀਆਂ ਸੌਂਦੇ ਹਨ।੩ ਸੂਰਜ ਦੀ ਜੋਤਿ (ਉਦੋਤਿ) ਉਦੈ ਹੋਣ ਨਾਲ। ੪ (ਸੂਰਜ ਵਾਂਗ ਹੀ ਗੁਰਮੁਖ) ਬੰਧਨਾਂ ਤੋਂ ਮੁਕਤ ਕਰਾਉਂਦਾ ਹੈ। ੫ ਚੰਗੀ ਵੰਸ਼ ਦੇ। ੬ ਦੁੱਧ ਤੇ ਪਾਣੀ ਨੂੰ ਅੱਡ-ਅੱਡ ਕਰ ਦੇਂਦੇ ਹਨ।

Agamnigam Digital Preservation Foundation, Chandigarh

ਇਕ ਮਨਿ ਇਕੁ ਧਿਆਇਦੇ ਦੂਜੈ ਭਾਇ[1] ਨ ਜਾਇ ਫਿਰੰਦੇ।
ਸਬਦੁ ਸੁਰਤਿ ਲਿਵ ਅਲਖੁ ਲਖੰਦੇ[2] ॥ ੮ ॥

## ਪਉੜੀ ੯

[ਗੁਰਮੁਖ ਪਾਰਸ ਰੂਪ ਹੈ]

ਪਾਰਸੁ ਪਥਰੁ ਆਖੀਐ ਲੁਕਿਆ ਰਹੈ ਨ ਆਪੁ ਜਣਾਏ।
ਵਿਰਲਾ ਕੋਇ ਸਿਵਾਣਦਾ ਖੋਜੀ ਖੋਜਿ ਲਏ ਸੋ ਪਾਏ।
ਪਾਰਸੁ ਪਰਸਿ ਅਪਰਸੁ[3] ਹੋਇ ਅਸਟ ਧਾਤੁ ਇਕ ਧਾਤੁ ਕਰਾਏ।
ਬਾਰਹ ਵੰਨੀ ਹੋਇ ਕੈ ਕੰਚਨੁ ਮੁਲਿ ਅਮੁਲਿ ਵਿਕਾਏ[4]।
ਗੁਰਮੁਖਿ ਸੁਖਫਲ ਸਾਧਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ[5]।
ਚਰਣਿ ਸਰਣਿ ਲਿਵ ਲੀਣੁ ਹੋਇ ਸੈਂਸਾਰੀ ਨਿਰੰਕਾਰੀ ਭਾਏ[6]।
ਘਰਿ ਬਾਰੀ ਹੋਇ ਨਿਜ ਘਰਿ ਜਾਏ[7] ॥ ੯ ॥

## ਪਉੜੀ ੧੦

[ਗੁਰਮੁਖ ਸਭ ਤੋਂ ਉੱਚੇ ਹਨ]

ਚਿੰਤਾਮਣਿ ਚਿੰਤਾ ਹਰੈ[8] ਕਾਮਧੇਨੁ ਕਾਮਨਾਂ ਪੁਜਾਏ।
ਫਲ਼ ਫੁਲਿ ਦੇਂਦਾ ਪਾਰਜਾਤੁ[9] ਰਿਧਿ ਸਿਧਿ ਨਵ ਨਾਥ ਲੁਭਾਏ।
ਦਸ ਅਵਤਾਰ ਅਕਾਰ ਕਰਿ ਪੁਰਖਾਰਥ ਕਰਿ ਨਾਂਵ ਗਣਾਏ[10]।
ਗੁਰਮੁਖਿ ਸੁਖ ਫਲੁ ਸਾਧਸੰਗੁ ਚਾਰਿ ਪਦਾਰਥ ਸੇਵਾ ਲਾਇ।

---

੧ ਦ੍ਵੈਤ,ਭਾਵ ਦੁਚਿੱਤਾ ਪਣਾ। ੨(ਗੁਰੂ ਦੇ)ਸ਼ਬਦ ਦੀ ਸੁਰਤਿ(ਗਿਆਤ)ਵਿਚ ਬ੍ਰਿਤੀ ਨੂੰ ਲਾ ਕੇ ਅਲਖ ਵਾਹਿਗੁਰੂ ਨੂੰ ਲਖ ਲੈਂਦੇ ਹਨ। ੩ ਅਛੋਹ। ੪ ਬਾਰਾਂ ਵੰਨੀਆਂ ਦਾ ਸੋਨਾ ਹੋ ਕੇ ਮੁਲ ਤੋਂ ਅਮੁਲ ਹੋ ਵਿਕਦਾ ਹੈ। ੫ ਸ਼ਬਦ ਦੀ ਸੁਰਤਿ ਵਿਚ(ਲਿਵ)ਬਿਰਤੀ ਜੋੜ ਕੇ ਅਘੜ ਮਨ ਨੂੰ ਘੜ ਲੈਂਦੇ ਹਨ। ੬ ਨਿਰੰਕਾਰ ਨੂੰ ਚੰਗੇ ਲਗੇ ਹਨ। ੭ ਗ੍ਰਿਹਸਥੀ ਹੋ ਕੇ ਆਪਣੇ ਨਿਜ ਸਰੂਪ (ਵਾਹਿਗੁਰੂ) ਨੂੰ ਪ੍ਰਾਪਤ ਕਰ ਲੈਂਦੇ ਹਨ। ੮ ਚਿੰਤਾਮਣੀ ਨਾਮਕ ਮਣੀ ਚਿੰਤਾ ਦੂਰ ਕਰ ਸਕਦੀ ਹੈ ਤੇ ਕਾਮਧੇਨ ਵੀ ਕਾਮਨਾ ਪੂਰੀਆਂ ਕਰਦੀ ਹੈ। ੯ ਪਾਰਿਜਾਤ ਦਾ ਰੁਖ ਭੀ ਫੁਲ ਫਲ ਕੇ ਫਲ ਦੇਂਦਾ ਹੈ। ੧੦ ਦਸ ਅਵਤਾਰਾਂ ਨੇ ਜਨਮ ਲੈ ਕੇ (ਅਤੇ) ਬਲ ਵਿਖਾ ਕੇ ਆਪਣਾ ਨਾਉਂ ਹੀ ਗਿਣਾਇਆ (ਪ੍ਰਸਿੱਧ ਕੀਤਾ) ਹੈ।

ਸਬਦੁ ਸੁਰਤਿ ਲਿਵ ਪਿਰਮ ਰਸੁ ਅਕਥ ਕਹਾਣੀ ਕਥੀ ਨ ਜਾਏ।
ਪਾਰਬ੍ਰਹਮ ਪੂਰਨ ਬ੍ਰਹਮ ਭਗਤਿ ਵਛਲ ਹੁਇ ਅਛਲ ਛਲਾਏ।
ਲੇਖ ਅਲੇਖ ਨ ਕੀਮਤਿ ਪਾਏ ॥ ੧੦ ॥

## ਪਉੜੀ ੧੧

[ਕਾਦਰ ਦਾ ਪਿਰਮ ਪਿਆਲਾ]

ਇਕੁ ਕਵਾਉ ਪਸਾਉ ਕਰਿ[੧] ਨਿਰੰਕਾਰਿ ਆਕਾਰੁ[੨] ਬਣਾਇਆ।
ਤੋਲਿ ਅਤੋਲੁ ਨ ਤੋਲੀਐ ਤੁਲਿ[੩] ਨ ਤੁਲਾਧਾਰਿ[੪] ਤੋਲਾਇਆ।
ਲੇਖ ਅਲੇਖੁ ਨ ਲਿਖੀਐ ਅੰਗੁ[੫] ਨ ਅਖਰੁ ਲੇਖ ਲਿਖਾਇਆ।
ਮੁਲਿ ਅਮੁਲੁ ਨ ਮੋਲੀਐ[੬] ਲਖੁ ਪਦਾਰਥ ਲਵੈ ਨ ਲਾਇਆ[੭]।
ਬੋਲਿ ਅਬੋਲੁ ਨ ਬੋਲੀਐ ਸੁਣਿ ਸੁਣਿ ਆਖਣੁ ਆਖਿ ਸੁਣਾਇਆ।
ਅਗਮੁ ਅਥਾਹੁ ਅਗਾਧਿ[੮] ਬੋਧ ਅੰਤੁ ਨ ਪਾਰਾਵਾਰੁ ਨ ਪਾਇਆ।
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਕਿਤੁ ਘਰਿ ਆਇਆ[੯]।
ਗੁਰਮੁਖਿ ਸੁਖ ਫਲੁ ਸਾਧਸੰਗੁ ਸਬਦੁ ਸੁਰਤਿ ਲਿਵ ਅਲਖ ਲਖਾਇਆ[੧੦]।
ਪਿਰਮ ਪਿਆਲਾ ਅਜਰੁ ਜਰਾਇਆ[੧੧] ॥ ੧੧ ॥

## ਪਉੜੀ ੧੨

[ਸਾਧਸੰਗਤਿ ਸੱਚਖੰਡ]

ਸਾਦਹੁ ਸਬਦਹੁ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੈ।
ਉਸਤਤਿ ਨਿੰਦਾ ਬਾਹਰਾ ਕਥਨੀ ਬਦਨੀ ਵਿਚਿ[੧੨] ਨ ਆਣੈ।
ਗੰਧ ਸਪਰਸੁ ਅਗੋਚਰਾ[੧੩] ਨਾਸ ਸਾਸ ਹੇਰਤਿ ਹੈਰਾਣੈ।

---

੧ ਇਕ ਵਾਕ ਤੋਂ ਪਸਾਰਾ। ੨ ਸੰਸਾਰ। ੩ ਵੱਟੇ। ੪ ਤੱਕੜੀ। ੫ ਹਿੰਦਸੇ। ੬ ਕੋਈ ਮੁਲ ਨਹੀਂ ਪਾ ਸਕਦਾ। ੭ ਬਰਾਬਰੀ ਨਹੀਂ ਕਰ ਸਕਦੇ। ੮ (ਆਤਮਾ) ਦਾ ਬੋਧ ਡੂੰਘਾ ਹੈ। ੯ ਕਿਸ ਘਰ ਵਿਚ ਆਇਆ ਹੈ। ੧੦ ਅਲਖ ਵਾਹਿਗੁਰੂ ਨੂੰ ਲਖਾ(ਜਣਾ) ਦੇਂਦੇ ਹਨ। ੧੧ ਪ੍ਰੇਮ ਦਾ ਪਿਆਲਾ ਪੀ ਕੇ ਅਜਰ ਨੂੰ ਜਰ ਲੈਂਦੇ ਹਨ। ੧੨ ਕਹਿਣ-ਕਹਾਣ ਵਿਚ। ੧੩ ਸੁੰਘਣ ਤੇ ਛੋਹਣ ਦੀ ਪਹੁੰਚ ਵੀ ਪਰੇ ਹੈ। ਦੇਖ ਕੇ (ਬੁੱਧਿ) ਹੈਰਾਨ ਹੋ ਰਹੀ ਹੈ।

ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ[੧]।
ਨਿਰਾਲੰਬੁ ਅਵਲੰਬ ਵਿਣੁ ਧਰਤਿ ਅਗਾਸਿ ਨਿਵਾਸੁ ਵਿਡਾਣੈ[੨]।
ਸਾਧਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਞਾਣੈ।
ਕੁਦਰਤਿ ਕਾਦਰ ਨੋ ਕੁਰਬਾਣੈ ॥ ੧੨ ॥

## ਪਉੜੀ ੧੩

[ਗੁਰਮੁਖਾਂ ਦਾ ਸੱਚਾ ਰਸਤਾ]

ਗੁਰਮੁਖਿ ਪੰਥੁ ਅਗੰਮ ਹੈ[੩] ਜਿਉ ਜਲ ਅੰਦਰਿ ਮੀਨੁ ਚਲੰਦਾ।
ਗੁਰਮੁਖਿ ਖੋਜੁ ਅਲਖੁ ਹੈ[੪] ਜਿਉ ਪੰਖੀ ਆਗਾਸ ਉਡੰਦਾ।
ਸਾਧਸੰਗਤਿ ਰਹਰਾਸਿ ਹੈ ਹਰਿ ਚੰਦਉਰੀ ਨਗਰੁ ਵਸੰਦਾ[੫]।
ਚਾਰਿ ਵਰਨ ਤੰਬੋਲ ਰਸੁ ਪਿਰਮ ਪਿਆਲੈ ਰੰਗੁ ਕਰੰਦਾ[੬]।
ਸਬਦ ਸੁਰਤਿ ਲਿਵ ਲੀਣੁ ਹੋਇ ਚੰਦਨ ਵਾਸ ਨਿਵਾਸ ਕਰੰਦਾ[੭]।
ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੂਰਮ ਹੰਸ ਵੰਸ ਵਧੰਦਾ[੮]।
ਗੁਰਮੁਖਿ ਸੁਖ ਫਲੁ ਅਲਖ ਲਖੰਦਾ ॥ ੧੩ ॥

## ਪਉੜੀ ੧੪

[ਈਸ਼੍ਵਰ ਅਲਖ ਹੈ]

ਬ੍ਰਹਮਾਦਿਕ[੯] ਵੇਦਾਂ ਸਣੇ ਨੇਤਿ ਨੇਤਿ ਕਰਿ ਭੇਦੁ ਨ ਪਾਇਆ।
ਮਹਾਦੇਵ ਅਵਧੂਤੁ[੧੦] ਹੋਇ ਨਮੋ ਨਮੋ ਕਰਿ ਧਿਆਨਿ ਨ ਆਇਆ।

---

੧ ਧਿਆਨ ਦੇ ਧੱਕੇ ਵਿਚ ਨਹੀਂ ਆਉਂਦਾ। ੨ ਉਹ ਬਿਨਾਂ ਕਿਸੇ ਆਸਰੇ ਦੇ ਧਰਤੀ ਵਿਚ ਤੇ ਆਸਰੇ ਬਿਨਾਂ ਹੀ ਆਕਾਸ਼ ਵਿਚ (ਇਕ) ਅਚਰਜ (ਤਰੀਕੇ ਨਾਲ) ਨਿਵਾਸ ਕਰ ਰਿਹਾ ਹੈ।੩ ਗੁਰਮੁਖਾਂ ਦਾ ਮਾਰਗ ਜਾਣਿਆ (ਸਮਝਿਆ) ਨਹੀਂ ਜਾ ਸਕਦਾ,ਜਿਵੇਂ ਪਾਣੀ ਅੰਦਰ ਮੱਛੀ ਤਰਦੀ ਹੈ,ਪਰ ਉਸ ਦੇ ਰਸਤੇ ਦਾ ਕੋਈ ਪਤਾ ਨਹੀਂ ਲਾ ਸਕਦਾ।੪ਗੁਰਮੁਖਾਂ ਦੀ ਖੋਜ(ਵਿਚਾਰ)ਲਖੀ ਨਹੀਂ ਜਾ ਸਕਦੀ। ੫ ਸਿਧਾ ਰਸਤਾ ਹੈ(ਪਰ ਸੰਸਾਰ)ਹਰਿਚੰਦੌਰੀ ਦੇ ਵਸੇ ਹੋਏ ਨਗਰ ਵਾਂਗੂ(ਭਰਮ ਰੂਪ ਹੈ)। ੬ ਚਾਰ ਵਰਨ(ਕੱਥ,ਸੁਪਾਰੀ,ਚੂਨਾ ਅਤੇ ਪਾਨ ਦੇ ਰਸ ਵਾਂਗ)ਸਾਧ ਸੰਗਤਿ ਦੇ ਪ੍ਰੇਮ ਪਿਆਲੇ ਦਾ ਰੰਗ (ਗੂੜ੍ਹਾ) ਚੜ੍ਹਦਾ ਹੈ। ੭ ਚੰਦਨ ਦੀ ਸੁਗੰਧਿ ਵਾਂਗ ਹੋਰਨਾਂ ਵਿੱਚ ਨਿਵਾਸ ਕਰਦੇ ਹਨ। ੮ ਗਿਆਨ ਧਿਆਨ ਤੇ ਸਿਮਰਨ ਦੀ ਜੁਗਤੀ ਨਾਲ ਕੂੰਜ,ਕੂਰਮ(ਕੱਛੂ)ਤੇ ਹੰਸ ਵਾਂਗ ਆਪਣੀ (ਭਗਤਾਂ ਦੀ) ਵੰਸ ਨੂੰ ਵਧਾਉਂਦਾ ਹੈ। ੯ ਬ੍ਰਹਮਾ ਆਦਿ ਦੇਵਤਿਆਂ ਨੇ। ੧੦ ਪਿੰਡੇ ਪਰ ਸੁਆਹ ਮਲ ਕੇ ਅਵਧੂਤ ਬਣ ਕੇ।

ਦਸ ਅਵਤਾਰ ਅਕਾਰੁ ਕਰਿ[1] ਏਕੰਕਾਰੁ ਨ ਅਲਖੁ ਲਖਾਇਆ।
ਰਿਧਿ ਸਿਧਿ ਨਿਧਿ ਨਾਥ ਨਉ ਆਦਿ ਪੁਰਖੁ ਆਦੇਸੁ ਕਰਾਇਆ।
ਸਹਸ ਨਾਂਵ ਲੈ ਸਹਸ ਮੁਖ[2] ਸਿਮਰਣਿ ਸੰਖ ਨ ਨਾਉਂ ਧਿਆਇਆ।
ਲੋਮਸ ਤਪੁ ਕਰਿ ਸਾਧਨਾ ਹਉਮੈ ਸਾਧਿ ਨ ਸਾਧੁ ਸਦਾਇਆ।
ਚਿਰੁ ਜੀਵਣੁ ਬਹੁ ਹੰਢਣਾ[3] ਗੁਰਮੁਖਿ ਸੁਖੁਫਲੁ ਪਲੁ ਨ ਚਖਾਇਆ।
ਕੁਦਰਤਿ ਅੰਦਰਿ ਭਰਮਿ ਭੁਲਾਇਆ ॥ ੧੪ ॥

## ਪਉੜੀ ੧੫

[ਅੰਜਨ ਵਿਚ ਨਿਰੰਜਨ ਪਾਉਣਾ]

ਗੁਰਮੁਖਿਸੁਖਫਲੁਸਾਧਸੰਗੁਭਗਤਿਵਛਲਹੋਇਵਸਿਗਤਿ[4]ਆਇਆ।
ਕਾਰਣੁ ਕਰਤੇ ਵਸਿ ਹੈ ਸਾਧਸੰਗਤਿ ਵਿਚਿ ਕਰੇ ਕਰਾਇਆ।
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਵਿਚਿ ਭਾਣਾ ਭਾਇਆ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਇਆ।
ਬੀਅਹੁ ਕਰਿ ਬਿਸਥਾਰੁ ਵੜੁ[5] ਫਲ ਅੰਦਰਿ ਫਿਰਿ ਬੀਉ ਵਸਾਇਆ।
ਅਪਿਉ ਪੀਅਣੁ ਅਜਰੁ ਜਰਣੁ[6] ਆਪੁ ਗਵਾਇ ਨ ਆਪੁ ਜਣਾਇਆ।
ਅੰਜਨੁ[7] ਵਿਚਿ ਨਿਰੰਜਨੁ[8] ਪਾਇਆ ॥ ੧੫ ॥

---

੧ ਦਸ ਅਵਤਾਰਾਂ ਨੇ ਸਰੀਰ ਧਾਰਣ ਕਰ ਕੇ। ੨ ਸ਼ੇਸ਼ਨਾਗ ਨੇ ਹਜ਼ਾਰਾਂ ਮੁੱਖਾਂ ਦਵਾਰਾ ਹਜ਼ਾਰਾਂ ਨਾਮ ਰੋਜ਼ ਲੈ ਕੇ ਸਿਮਰਨ ਕੀਤਾ, ਪਰ ਗਿਣਤੀ ਬਸ ਨਾ ਹੋਈ। ੩ ਚਿਰੰਜੀਵ (ਮਾਰਕੰਡੇਯ ਆਦਿ ਰਿਖੀ) ਭੀ ਬਹੁਤ ਹੰਢੇ; ਅਰਥਾਤ–ਬਹੁਤ ਉਮਰ ਗੁਜ਼ਾਰੀ। ੪ (ਸਾਧ ਸੰਗਤਿ ਦੇ) ਵਸ ਵਿਚ ਹੋ ਗਿਆ ਹੈ। ੫ ਇਕ ਬੀਜ ਤੋਂ (ਵੜ) ਬੋਹੜ ਫੈਲਾਉ ਕਰਦਾ ਹੈ। ੬ ਸੰਤ ਨਾ ਜਰੇ ਜਾਣ ਵਾਲੇ ਅੰਮ੍ਰਿਤ ਨੂੰ ਪੀ ਕੇ ਜਰ ਲੈਂਦੇ ਹਨ। ੭ ਮਾਇਆ। ੮ ਮਾਇਆ ਤੋਂ ਰਹਿਤ ਵਾਹਿਗੁਰੂ ਨੂੰ।

## ਪਉੜੀ ੧੬

[ਵਾਹਿਗੁਰੂ ਪਰ੍ਹੇ ਤੋਂ ਪਰ੍ਹੇ ਹੈ]

ਮਹਿਮਾ ਮਹਿ ਮਹਿਕਾਰ ਵਿਚਿ ਮਹਿਮਾ ਲਖ ਨ ਮਹਿਮਾ ਜਾਣੈ[1]।
ਲਖ ਮਹਾਤਮ ਮਹਾਤਮਾ ਤਿਲ ਨ ਮਹਾਤਮੁ ਆਖਿ ਵਖਾਣੈ।
ਉਸਤਤਿ ਵਿਚਿ ਲਖ ਉਸਤਤੀ ਪਲ ਉਸਤਤਿ ਅੰਦਰਿ ਹੈਰਾਣੈ।
ਅਚਰਜ ਵਿਚਿ ਲਖ ਅਚਰਜਾ ਅਚਰਜ ਅਚਰਜ ਚੋਜ ਵਿਡਾਣੈ।
ਵਿਸਮਾਦੀ ਵਿਸਮਾਦ ਲਖ ਵਿਸਮਾਦਹੁ ਵਿਸਮਾਦ ਵਿਹਾਣੈ।
ਅਬਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਆਖਾਣ ਵਖਾਣੈ।
ਲਖ ਪਰਵਾਣ ਪਰੈ ਪਰਵਾਣੈ ॥ ੧੬ ॥

## ਪਉੜੀ ੧੭

(ਵਾਹਿਗੁਰੂ ਪਰ੍ਹੇ ਤੋਂ ਪਰ੍ਹੇ ਹੈ)

ਅਗਮਹੁ ਅਗਮੁ ਅਗੰਮੁ ਹੈ ਅਗਮੁ ਅਗਮੁ ਅਤਿ ਅਗਮੁ ਸੁਣਾਏ[2]।
ਅਲਖਹੁ ਅਲਖੁ ਅਲਖੁ ਹੈ ਅਲਖੁ ਅਲਖੁ ਲਖ ਅਲਖੁ ਧਿਆਏ[3]।
ਅਪਰੰਪਰੁ ਅਪਰੰਪਰਹੁੰ ਅਪਰੰਪਰੁ ਅਪਰੰਪਰੁ ਭਾਏ[4]।

---

੧ ਇਸ ਮਹੀ (ਧਰਤੀ) ਦੀ ਮਹਿਮਾ ਦੇ ਮਹਿਕਾਉਣ ਵਿਚ ਲੱਖਾਂ ਮਹਿਮਾ (ਵਡਿਆਈ) ਕਰਨ ਵਾਲੇ ਹਨ; ਪਰ ਉਹ (ਵਾਹਿਗੁਰੂ ਦੀ) ਮਹਿਮਾ ਨਹੀਂ ਜਾਣਦੇ।
੨ ਉਹ ਅਗਮ (ਵਾਹਿਗੁਰੂ) ਅਗੰਮ (ਨਾ ਗਮਤਾ ਜਾਂ ਪਹੁੰਚ) ਤੋਂ ਭੀ ਅਗੰਮ ਹੈ।
੩ ਉਹ ਅਲਖ (ਪਰਮਾਤਮਾ) ਅਲਖ ਸਰੂਪਾਂ ਤੋਂ ਭੀ ਅਲਖ ਹੈ। ੪ ਅਪਰੰਪਰ (ਪਰ੍ਹੇ ਤੋਂ ਪਰ੍ਹੇ) ਸਰੂਪਾਂ ਦੇ ਭਾਣੇ ਵੀ ਉਹ ਅਪਰੰਪਰ; ਅਪਰੰਪਰ ਹੈ।

ਆਗੋਚਰੁ ਆਗੋਚਰਹੁੰ[1] ਆਗੋਚਰੁ ਆਗੋਚਰਿ ਜਾਏ[2]।
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਆਰਾਧਿ ਅਲਾਏ[3]।
ਗੁਰਮੁਖਿ ਸੁਖਫਲੁ ਪਿਰਮਰਸੁ ਭਗਤਿਵਛਲੁ ਹੋਇ ਅਛਲੁ ਛਲਾਏ[4]।
ਵੀਹ ਇਕੀਹ ਚੜ੍ਹਾਉ ਚੜ੍ਹਾਏ[5] ॥ ੧੭ ॥

## ਪਉੜੀ ੧੮

[ਸਤਿਗੁਰੂ ਨੇ ਅਲਖ ਲਖਾ ਦਿਤਾ]

ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ[6]।
ਅਬਿਗਤਿਗਤਿਆਗਾਧਿਬੋਧ ਗੁਰਮੂਰਤਿ ਹੋਇ ਅਲਖੁ ਲਖਾਇਆ[7]।
ਸਾਧਸੰਗਤਿ ਸਚਖੰਡ ਵਿਚਿ ਭਗਤਿਵਛਲ ਹੋਇ ਅਛਲ ਛਲਾਇਆ।
ਚਾਰਿ ਵਰਨ ਇਕ ਵਰਨਹੁਇ ਆਦਿ ਪੁਰਖ ਆਦੇਸੁ ਕਰਾਇਆ[8]।
ਧਿਆਨਮੂਲੁਦਰਸਨੁਗੁਰੂ ਛਿਅਦਰਸਨ ਦਰਸਨ ਵਿਚਿ ਆਇਆ[9]।
ਆਪੇ ਆਪਿ ਨ ਆਪੁ ਜਣਾਇਆ[10] ॥ ੧੮ ॥

## ਪਉੜੀ ੧੯

[ਗੁਰੂ ਦੀ ਸ਼ਰਣ]

ਚਰਣ ਕਵਲ ਸਰਣਾਗਤੀ ਸਾਧਸੰਗਤਿ ਮਿਲਿ ਗੁਰੂ ਸਿਖ ਆਏ।

---

੧ ਇੰਦਰਿਆਂ (ਅੱਖਾਂ, ਕੰਨ, ਜਿਹਬਾ ਤੇ ਨਾਸਿਕਾ ਆਦਿ) ਦੀ ਪਹੁੰਚ ਤੋਂ ਪਰ੍ਹੇ। ੨ ਜਾਣੇ ਜਾਂਦੇ ਹਨ। ੩ ਬੇਅੰਤ ਕਹਿੰਦੇ ਹਨ। ੪ ਭਗਤਾਂ ਦਾ ਪਿਆਰਾ ਹੋਣ ਕਰ ਕੇ ਉਹ ਅਛਲ ਛਲਿਆ ਜਾਂਦਾ ਹੈ। ੫ (ਗੁਰਮੁਖ) ਵੀਹ (ਵਿਸ਼ਵਾਸ) ਨਾਲ ਇਕੀਹ (ਇੱਛਾ) ਦੇ ਚੜ੍ਹਾਉ ਨੂੰ ਚੜ੍ਹਦੇ ਹਨ। ੬ ਸੰਸਾਰ ਦੀ ਰਚਨਾ ਕੀਤੀ। ੭ ਗੁਰੂ ਨਾਨਕ ਦਾ ਸਰੂਪ ਧਾਰ ਕੇ ਅਲਖ (ਵਾਹਿਗੁਰੂ) ਨੂੰ ਲਖਾ ਦਿੱਤਾ। ੮ ਵਾਹਿਗੁਰੂ ਨੂੰ (ਸਿੱਖ ਪਾਸੋਂ) ਨਮਸਕਾਰ ਕਰਾਈ। ੯ (ਸਭ ਯੋਗ ਦੇ) ਧਿਆਨਾਂ ਦਾ ਮੂਲ, ਗੁਰੂ ਦਾ ਦਰਸ਼ਨ ਹੈ ਤੇ ਇਸੇ ਦਰਸ਼ਨ ਵਿਚ ਹੀ ਛੇ ਦਰਸ਼ਨਾਂ ਦਾ ਭਾਵ ਭੀ (ਮੌਜੂਦ) ਹੈ। ੧੦ ਆਪ ਹੀ ਆਪ (ਹੁੰਦਿਆਂ ਹੋਇਆਂ ਭੀ); ਆਪਣੇ ਆਪ ਨੂੰ ਜਣਾਇਆ ਨਹੀਂ।

ਅੰਮ੍ਰਿਤ ਦਿਸਟਿ ਨਿਹਾਲੁ ਕਰਿ ਦਿਬ ਦ੍ਰਿਸਟਿ ਦੇ ਪੈਰੀ ਪਾਏ[੧]।
ਚਰਣ ਰੇਣੁ[੨] ਮਸਤਕਿ ਤਿਲਕ ਭਰਮ[੩] ਕਰਮ ਦਾ ਲੇਖੁ ਮਿਟਾਏ।
ਚਰਣੋਦਕੁ ਲੈ ਆਚਮਨੁ[੪] ਹਉਮੈ ਦੁਬਿਧਾ ਰੋਗੁ ਗਵਾਏ।
ਪੈਰੀਂ ਪੈ ਪਾ ਖਾਕੁ ਹੋਇ ਜੀਵਨ ਮੁਕਤਿ ਸਹਜ ਘਰਿ[੫] ਆਏ।
ਚਰਣ ਕਵਲ ਵਿਚਿ ਭਵਰ ਹੋਇ ਸੁਖ ਸੰਪਦ[੬] ਮਕਰੰਦਿ ਲੁਭਾਏ।
ਪੂਜ[੭] ਮੂਲ ਸਤਿਗੁਰੁ ਚਰਣ ਦੂਤੀਆ ਨਾਸਤਿ ਲਵੈ ਨ ਲਾਏ।
ਗੁਰਮੁਖਿ ਸੁਖ ਫਲੁ ਗੁਰ ਸਰਣਾਏ ॥ ੧੯ ॥

## ਪਉੜੀ ੨੦

[ਸਤਿਗੁਰ ਦੀ ਮਹਾਨਤਾ]

ਸਾਸਤ੍ਰ ਸਿੰਮ੍ਰਿਤਿ ਵੇਦ ਲਖ ਮਹਾਂ ਭਾਰਥ ਰਾਮਾਇਣ ਮੇਲੇ[੮]।
ਸਾਰ ਗੀਤਾ ਲਖ ਭਾਗਵਤ ਜੋਤਕ[੯] ਵੈਦ ਚਲੰਤੀ ਖੇਲੇ।
ਚਉਦਹ[੧੦] ਵਿਦਿਆ ਸਾਅੰਗੀਤ[੧੧] ਬ੍ਰਹਮੇ ਬਿਸਨ ਮਹੇਸੁਰ ਭੇਲੇ[੧੨]।
ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸੇਖ ਨਵੇਲੇ।
ਗਿਆਨ ਧਿਆਨ ਸਿਮਰਣ ਘਣੇ ਦਰਸਨ ਵਰਨ ਗੁਰੂ ਬਹੁ ਚੇਲੇ।
ਪੂਰਾ ਸਤਿਗੁਰ ਗੁਰਾਂ ਗੁਰੁ ਮੰਤ੍ਰ ਮੂਲ ਗੁਰ ਬਚਨ ਸੁਹੇਲੇ[੧੪]।
ਅਕਥ ਕਥਾ ਗੁਰੁ ਸਬਦੁ ਹੈ ਨੇਤਿ ਨੇਤਿ[੧੫] ਨਮੋ ਨਮੋ ਕੇਲੇ।
ਗੁਰਮੁਖ ਸੁਖ ਫਲੁ ਅੰਮ੍ਰਿਤ ਵੇਲੇ ॥ ੨੦ ॥

---

੧ (ਗੁਰੂ ਜੀ ਦੀ)ਅੰਮ੍ਰਿਤ ਰੂਪ ਦ੍ਰਿਸ਼ਟੀ ਨੇ ਨਿਹਾਲ(ਆਨੰਦ)ਕਰ ਦਿਤਾ ਅਤੇ ਗਿਆਨ ਦ੍ਰਿਸ਼ਟੀ ਦੇ ਕੇ ਪੈਰੀਂ ਪਾ ਲਿਆ (ਨਿਮ੍ਰ ਕਰ ਦਿਤਾ)। ੨ ਚਰਨ ਧੂੜੀ । ੩ ਭਰਮਾਂ (ਅਗਿਆਨ)ਦੇ ਕਰਮ ਦਾ ਲੇਖ ਮਿਟਾ ਦਿੱਤਾ। ੪ ਚੁਲੀ । ੫ ਆਨੰਦ । ੬ ਸੁਖਾਂ ਦੀ ਸੰਪਤੀ। ੭ ਸਤਿਗੁਰੂ ਜੀ ਦੇ ਚਰਨਾਂ ਨੂੰ ਹੀ ਪੂਜਾ ਦਾ ਮੂਲ ਸਮਝਿਆ ਹੈ, ਜਿਸ ਨਾਲ ਦੂਜੀ (ਦ੍ਵੈਤ) ਨਾਸ਼ ਹੋ ਗਈ ਹੈ, (ਹੋਰ ਕੋਈ) ਉਸ ਦੇ ਬਰਾਬਰ ਨਹੀਂ ਸਮਝਦੇ।੮ ਇਕੱਠੇ ਕਰ ਕੇ। ੯ ਜੋਤਸ਼ੀ ਤੇ (ਚਲੰਤੀ ਖੇਲ) ਨਾਟਕਾਂ ਦਾ ਖੇਲ ਕਰਨ ਵਾਲੇ । ੧੦ ਚੌਦਾਂ ਵਿਦਯਾ। ੧੧ ਸੰਗੀਤ; ਰਾਗ ਵਿਦਯਾ। ੧੨ ਮਿਲਾ ਕੇ । ੧੩ ਲੱਖਾਂ ਸ਼ੇਸ਼ਨਾਗ ਨਵੀਨ (ਨਾਮ ਜਪਣ ਵਾਲੇ)। ੧੪ ਪੂਰਾ ਸਤਿਗੁਰੂ ਹੀ ਗੁਰੂਆਂ ਦਾ ਗੁਰੂ ਹੈ, ਗੁਰੂ ਦਾ ਸੁੰਦਰ ਵਚਨ ਹੀ ਮੰਤ੍ਰ ਦਾ ਮੂਲ ਹੈ । ੧੫ ਬੇਅੰਤ ਬੇਅੰਤ ਕਹਿੰਦੇ ਹੋਏ ਨਮਸਕਾਰ ਕਰੀਏ ਤੇ (ਇਕੇਲੇ) ਆਨੰਦ ਲਈਏ ।

## ਪਉੜੀ ੨੧

[ਗੁਰੂ ਤੁੱਲ ਕੁਛ ਨਹੀਂ ਹੈ]

ਚਾਰ ਪਦਾਰਥ ਆਖੀਅਨਿ ਲਖ ਪਦਾਰਥ ਹੁਕਮੀ ਬੰਦੇ।
ਰਿਧਿ ਸਿਧਿ ਨਿਧਿ ਲਖ ਸੇਵਕੀ ਕਾਮਧੇਣੁ ਲਖ ਵਗ ਚਰੰਦੇ।
ਲਖ ਪਾਰਸ ਪਥਰੋਲੀਆ ਪਾਰਜਾਤਿ ਲਖ ਬਾਗ ਫਲੰਦੇ।
ਚਿਤਵਣ ਲਖ ਚਿੰਤਾਮਣੀ[1] ਲਖ ਰਸਾਇਣ ਕਰਦੇ ਛੰਦੇ[2]।
ਲਖ ਰਤਨ ਰਤਨਾਗਰਾ[3] ਸਭ ਨਿਧਾਨ ਸਭ ਫਲ ਸਿਮਰੰਦੇ[4]।
ਲਖ[5] ਭਗਤੀ ਲਖ ਭਗਤ ਹੋਇ ਕਰਾਮਾਤ ਪਰਚੈ ਪਰਚੰਦੇ।
ਸਬਦ ਸੁਰਤਿ ਲਿਵ ਸਾਧਸੰਗੁ ਪਿਰਮ ਪਿਆਲਾ ਅਜਰੁ ਜਰੰਦੇ।
ਗੁਰ ਕਿਰਪਾ ਸਤਸੰਗਿ ਮਿਲੰਦੇ ॥ ੨੧ ॥ ੧੬ ॥ ਸੋਲਾਂ ॥



---

੧ ਚਿੰਤਾਮਣੀਆਂ ਵਲ ਨਿਗਾਹ ਰੱਖਦੇ। ੨ ਖੇਲ ਕਰਦੇ ਹਨ। ੩ ਰਤਨਾਕਰ, ਸਾਗਰ; ਸਮੁੰਦਰ। ੪ (ਗੁਰੂ ਜੀ ਨੂੰ) ਸਿਮਰਦੇ ਹਨ। ੫ ਕਰਾਮਾਤਾਂ ਦੇ ਪਰਚਿਆਂ ਵਿਚ ਪਰਚੇ ਰਹਿਣ ਵਾਲੇ ਲੱਖਾਂ ਭਗਤ ਲੋਕ (ਗੁਰੂ ਜੀ ਦੀ ਉਕਤ ਵਡਿਆਈ ਨੂੰ) ਲਖ (ਜਾਣ) ਕੇ ਭਗਤ ਹੋ ਗਏ।

# ਵਾਰ ੧੭

੧ ਓ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਸੰਖ ਤੋਂ ਉਪਦੇਸ਼–ਕਰਨੀ ਹੀਨ]

ਸਾਗਰੁ ਅਗਮੁ ਅਥਾਹੁ ਮਥਿ[1] ਚਉਦਹ ਰਤਨ ਅਮੋਲ ਕਢਾਏ।
ਸਸੀਅਰੁ ਸਾਰੰਗ ਧਣਖੁ ਮਦੁ ਕਉਸਤਕ ਲਛ ਧਨੰਤਰ ਪਾਏ[2]।
ਆਰੰਭਾ[3] ਕਾਮਧੇਣੁ ਲੈ ਪਾਰਿਜਾਤੁ ਅਸੁ[4] ਅਮਿਉ ਪੀਆਏ।
ਐਰਾਪਤਿ ਗਜ ਸੰਖੁ ਬਿਖੁ ਦੇਵ ਦਾਨਵ ਮਿਲਿ ਵੰਡਿ ਦਿਵਾਏ।
ਮਾਣਕ ਮੋਤੀ ਹੀਰਿਆਂ ਬਹੁ ਮੁਲੇ ਸਭੁ ਕੋ ਵਰੁਸਾਏ।
ਸੰਖੁ ਸਮੁੰਦ੍ਰਹੁ ਸਖਣਾ ਧਾਹਾਂ ਦੇ ਦੇ ਰੋਇ ਸੁਣਾਏ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸੁ ਨ ਰਿਦੈ ਵਸਾਏ।
ਨਿਹਫਲੁ ਅਹਿਲਾ ਜਨਮੁ ਗਵਾਏ ॥ ੧ ॥

## ਪਉੜੀ ੨

[ਮਨਮੁਖ ਤੇ ਡੱਡੂ ਇਕੋ ਜਿਹੇ ਹਨ]

ਨਿਰਮਲੁ ਨੀਰੁ ਸੁਹਾਵਣਾ ਸੁਭਰ[5] ਸਰਵਰਿ ਕਵਲ ਫੁਲੰਦੇ[6]।
ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਇ ਮਹਕੰਦੇ।

---

੧ ਸਮੁੰਦਰ ਨਾ ਜਾਣਿਆ ਜਾ ਸਕਣ ਵਾਲਾ ਤੇ ਡੂੰਘਾ (ਅਥਾਹ) ਰਿੜਕ ਕੇ। ੨ ਚੰਦ੍ਰਮਾ, ਸਾਰੰਗ; ਧਨੁਸ਼, ਸ਼ਰਾਬ, ਕੌਸਤੁਭ ਮਨੀ (ਜੋ ਵਿਸ਼ਨੂੰ ਗਲੇ ਵਿਚ ਪਹਿਨਦਾ ਹੈ), ਲਛਮੀ ਤੇ ਧਨੰਤਰ, ਵੈਦ ਆਦਿ ਪਾਏ (ਕੱਢੇ) । ੩ ਰੰਭਾ, ਅਪਸਰਾਂ। ੪ ਉਚੈਸ਼ੂਵਾ ਨਾਮੀ ਘੋੜਾ। ੫ ਲਬਾ ਲਬ ਭਰਿਆ ਹੋਇਆ। ੬ ਕਮਲ ਖਿੜਦੇ ਹਨ।

ਭਵਰਾਂ ਵਾਸਾ ਵੰਝ ਵਣਿ[1] ਖੋਜਹਿ ਏਕੋ ਖੋਜਿ ਲਹੰਦੇ
ਲੋਭ ਲੁਭਤਿ ਮਕਰੰਦ ਰਸਿ[2] ਦੂਰਿ ਦਿਸੰਤਰਿ ਆਇ ਮਿਲੰਦੇ
ਸੂਰਜੁ ਗਗਨਿ ਉਦੋਤ ਹੋਇ[3] ਸਰਵਰ ਕਵਲ ਧਿਆਨੁ ਧਰੰਦੇ
ਡਡੂ ਚਿਕੜਿ ਵਾਸੁ ਹੈ ਕਵਲੁ ਸਿਞਾਣਿ ਨ ਮਾਣਿ ਸਕੰਦੇ
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਨ ਰਹਤ ਰਹੰਦੇ
ਮਸਤਕਿ ਭਾਗ ਜਿਨ੍ਹਾਂ ਦੇ ਮੰਦੇ ॥ ੨॥

## ਪਉੜੀ ੩

[ਬਗਲੇ ਵਾਂਗ ਕਪਟ ਸਨੇਹੀ ਫਲ ਪ੍ਰਾਪਤ ਨਹੀਂ ਕਰ ਸਕਦੇ]

ਤੀਰਥਿ ਪੁਰਬਿ ਸੰਜੋਗ[4] ਲੋਗ ਚਹੁ ਕੁੰਡਾਂ ਦੇ[5] ਆਇ ਜੁੜੰਦੇ
ਚਾਰਿ ਵਰਨ ਛਿਅ ਦਰਸਨਾਂ ਨਾਮੁ ਦਾਨੁ ਇਸਨਾਨੁ ਕਰੰਦੇ
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਕਰਿ ਵੇਦ ਸੁਣੰਦੇ
ਗਿਆਨ ਧਿਆਨ ਸਿਮਰਣ ਜੁਗਤਿ ਦੇਵੀ ਦੇਵ ਸਥਾਨ ਪੂਜੰਦੇ[6]
ਬਗਾ ਬਗੇ ਕਪੜੇ ਕਰਿ[7] ਸਮਾਧਿ ਅਪਰਾਧਿ ਨਿਵੰਦੇ
ਸਾਧਸੰਗਤਿ ਗੁਰ ਸਬਦੁ ਸੁਣਿ ਗੁਰਮੁਖਿ ਪੰਥ ਨ ਚਾਲ ਚਲੰਦੇ
ਕਪਟ ਸਨੇਹੀ ਫਲੁ ਨ ਲਹੰਦੇ ॥ ੩ ॥

## ਪਉੜੀ ੪

[ਅਨ-ਅਧਿਕਾਰੀ ਨੂੰ ਗੁਰੂ ਸ਼ਬਦ ਸੁਣ ਕੇ ਵੀ ਸ਼ਾਂਤੀ ਨਹੀਂ ਮਿਲਦੀ]

ਸਾਵਣਿ ਵਣ ਹਰੀਆਵਲੇ ਵੁਠੈ ਸੁਕੈ ਅਕੁ ਜਵਾਹਾ[8]।

---

੧ ਭੌਰਿਆਂ ਦਾ ਵਾਸਾ ਬਾਂਸ ਦੇ ਜੰਗਲ਼ ਵਿਚ ਹੈ, ਇਕੋ ਕਵਲ ਦੀ ਖੋਜ ਕਰਦੇ ਖੋਜ (ਪਾ) ਹੀ ਲੈਂਦੇ ਹਨ। ੨ (ਕਵਲ ਦੇ) ਮਕਰੰਦ ਰਸ ਦੇ ਲੋਭ ਦੇ ਲੁਭਾਏ ਹੋਏ। ੩ ਸੂਰਜ ਅਕਾਸ਼ ਵਿਚ ਉਦੈ ਹੁੰਦਾ ਹੈ। ੪ ਤੀਰਥਾਂ ਪੁਰ ਪੁਰਬਾਂ ਦੇ ਸੰਜੋਗ ਸਮੇਂ। ੫ ਚਾਰ ਕੂੰਟਾਂ ਦੇ। ੬ ਜੁਗਤੀ ਨਾਲ ਗਿਆਨ, ਧਿਆਨ ਤੇ ਸਿਮਰਨ ਕਰਦੇ, ਦੇਵੀਆਂ ਤੇ ਦੇਵ-ਮੰਦਰਾਂ ਦੀ ਪੂਜਾ ਕਰਦੇ ਹਨ। ੭ ਬਗਲਿਆਂ ਵਾਂਗ ਬੱਗੇ ਕਪੜੇ ਪਾ ਕੇ। ੮ ਵਰਖਾ ਹੋਣ ਨਾਲ ਅੱਕ ਤੇ ਜਵਾਹੇਂ ਵਾਂਗੂ ਸੁੱਕ ਜਾਂਦੇ ਹਨ।

ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ ਸਿਪ ਅੰਦਰਿ ਮੋਤੀ ਉਮਾਹਾ[੧]।
ਕਦਲੀ[੨] ਵਣਹੁ ਕਪੂਰ ਹੋਇ ਕਲਰਿ ਕਵਲੁ ਨ ਹੋਇ ਸਮਾਹਾ।
ਬਿਸੀਅਰ ਮੁਹਿ ਕਾਲਕੂਟ[੩] ਹੋਇ ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ।
ਸਾਧਸੰਗਤਿ ਗੁਰ ਸਬਦੁ ਸੁਣਿ ਸਾਂਤਿ ਨ ਆਵੈ ਉਭੈ ਸਾਹਾ[੪]।
ਗੁਰਮੁਖਿ ਸੁਖ ਫਲੁ ਪਿਰਮ ਰਸੁ ਮਨਮੁਖ ਬਦਰਾਹੀ ਬਦਰਾਹਾ[੫]।
ਮਨਮੁਖ ਟੋਟਾ ਗੁਰਮੁਖ ਲਾਹਾ ॥ ੪ ॥

## ਪਉੜੀ ੫

[ਅਹੰਕਾਰੀਆਂ ਪੁਰ ਦ੍ਰਿਸ਼ਟਾਂਤ]

ਵਣ ਵਣ ਵਿਚਿ ਵਣਾਸਪਤਿ ਇਕੋ ਧਰਤੀ ਇਕੋ ਪਾਣੀ।
ਰੰਗ ਬਿਰੰਗੀ ਫੁਲ ਫਲ ਸਾਦ ਸੁਗੰਧ ਸਨਬੰਧ ਵਿਡਾਣੀ।
ਉਚਾ ਸਿੰਮਲੁ ਝੰਟੁਲਾ[੬] ਨਿਹਫਲੁ ਚੀਲੁ[੭] ਚੜ੍ਹੈ ਅਸਮਾਣੀ।
ਜਲਦਾ ਵਾਂਸੁ ਵਡਾਈਐ ਵੰਝੁਲੀਆਂ ਵਜਨਿ ਬਿਬਾਣੀ[੮]।
ਚੰਦਨ ਵਾਸੁ ਵਣਾਸਪਤਿ ਵਾਸੁ ਰਹੈ ਨਿਰਗੰਧ ਰਵਾਣੀ।
ਸਾਧਸੰਗਤਿ ਗੁਰ ਸਬਦੁ ਸੁਣਿ ਰਿਦੈ ਨ ਵਸੈ ਅਭਾਗ ਪਰਾਣੀ।
ਹਉਮੈ ਅੰਦਰਿ ਭਰਮਿ ਭੁਲਾਣੀ ॥ ੫ ॥

## ਪਉੜੀ ੬

[ਉੱਲੂ ਤੋਂ ਉਪਦੇਸ਼-ਮਨਮੁਖ]

ਸੂਰਜੁ ਜੋਤਿ ਉਦੋਤਿ[੯] ਕਰਿ ਚਾਨਣੁ ਕਰੈ ਅਨੇਰੁ ਗਵਾਏ।
ਕਿਰਤਿ ਵਿਰਤਿ ਜਗ ਵਰਤਮਾਨ ਸਭਨਾਂ ਬੰਧਨ ਮੁਕਤਿ ਕਰਾਏ[੧੦]।

---

੧ ਸਿੱਪ ਵਿਚ ਪੈਣ ਨਾਲ ਮੋਤੀ ਬਣਦਾ ਹੈ। ੨ ਕੇਲਾ। ੩ ਜ਼ਹਿਰ । ੪ ਉਲਟੇ ਸਾਹ। ੫ ਕੁਮਾਰਗੀ (ਵਿਕਾਰੀ) ਵਿਕਾਰਾਂ ਵਿਚ ਲੱਗੇ ਹਨ । ੬ ਫੈਲਾਉ ਵਾਲਾ। ੭ ਇਕ ਦਰਖ਼ਤ। ੮ ਬੀਆਬਾਨ ਜੰਗਲਾਂ ਵਿਚ। ੯ ਉਦੈ। ੧੦ ਜਗਤ (ਆਪਣੇ) ਵਿਰਤ (ਰੋਜ਼ਗਾਰ) ਦੀ ਕਿਰਤ ਵਿਚ ਵਰਤਦਾ ਹੈ (ਸਾਰਿਆਂ ਦੇ ਅਨ੍ਹੇਰੇ ਕਰ ਕੇ ਪਏ ਹੋਏ) ਬੰਧਨਾਂ ਤੋਂ ਮੁਕਤ ਕਰ ਦੇਂਦਾ ਹੈ।

ਪਸੁ ਪੰਖੀ ਮਿਰਗਾਵਲੀ ਭਾਖਿਆ ਭਾਉ ਅਲਾਉ ਸੁਣਾਏ[1]
ਬਾਂਗਾਂ ਬੁਰਗੂ[2] ਸਿੰਙੀਆਂ[3] ਨਾਦ ਬਾਦ ਨੀਸਾਣ[4] ਵਜਾਏ
ਘੁਘੂ ਸੁਝੁ ਨ ਸੁਝਈ ਜਾਇ ਉਜਾੜੀ ਛਬਿ[6] ਵਲਾਏ
ਸਾਧਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਮਨਿ ਭਉ ਨ ਵਸਾਏ
ਮਨਮੁਖ ਬਿਰਥਾ ਜਨਮੁ ਗਵਾਏ ॥ ੬ ॥

## ਪਉੜੀ ੭

[ਕਪਟ ਸਨੇਹੀ ਚਕਵੇ ਵਾਂਗ ਸਾਧ ਸੰਗਤਿ ਵਿੱਚ ਵੀ ਵਿਰਵਾ ਰਹਿੰਦਾ ਹੈ]

ਚੰਦ ਚਕੋਰ ਪਰੀਤਿ ਹੈ ਜਗਮਗ ਜੋਤਿ ਉਦੋਤੁ ਕਰੰਦਾ
ਕਿਰਖਿ ਬਿਰਖਿ[7] ਹੁਇ ਸਫਲੁ ਫਲਿ ਸੀਤਲ ਸਾਂਤਿ ਅਮਿਉ ਵਰਸੰਦਾ[8]
ਨਾਰਿ ਭਤਾਰਿ ਪਿਆਰੁ ਕਰਿ ਸਿਹਜਾ ਭੋਗ ਸੰਜੋਗੁ ਬਣੰਦਾ[9]
ਸਭਨਾ ਰਾਤਿ ਮਿਲਾਵੜਾ ਚਕਵੀ ਚਕਵਾ ਮਿਲਿ ਵਿਛੁੜੰਦਾ
ਸਾਧਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹਿ ਨ ਥੇਹੁ ਲਹੰਦਾ[10]
ਮਜਲਸਿ ਆਵੈ ਲਸਣੁ ਖਾਇ ਗੰਧੀ ਵਾਸੁ ਮਚਾਏ ਗੰਦਾ
ਦੂਜਾ ਭਾਉ ਮੰਦੀ ਹੂੰ ਮੰਦਾ[11] ॥ ੭ ॥

## ਪਉੜੀ ੮

[ਕੜਛੀ, ਰੱਤਕਾਂ, ਕਪਟ ਸਨੇਹੀ]

ਖਟੁ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ।

---

੧ ਪਸ਼ੂ ਤੇ ਪੰਛੀ (ਆਪਸ ਵਿੱਚ) ਪ੍ਰੇਮ ਦੀ ਭਾਸ਼ਾ ਵਿਚ ਗੱਲ ਬਾਤ ਕਰਦੇ ਹਨ। ਮਿਰਗਾਵਲੀ ਭੀ (ਬਨਾਂ ਵਿੱਚ) (ਅਲਾਉ) ਸੁਰਾਂ ਸੁਣਾਉਂਦੀ ਹੈ। ੨ ਤੁਰ੍ਹੀ, ਬਿਗਲ। ੩ ਸਿੰਗ ਦਾ ਬਣਾਇਆ ਹੋਇਆ ਨਾਥ ਸੰਪ੍ਰਦਾਇ ਦਾ ਵਾਜਾ (ਸਿੰਗੀ)। ੪ ਧੌਂਸੇ। ੫ ਉੱਲੂ ਨੂੰ ਸੂਰਜ ਨਹੀਂ ਪ੍ਰਤੀਤ ਹੁੰਦਾ। ੬ ਵੇਲਾ ਲੰਘਾਉਂਦਾ ਹੈ। ੭ ਖੇਤੀ ਤੇ ਦਰੱਖਤ। ੮ ਠੰਡਾ ਹੈ ਤੇ ਸ਼ਾਂਤ ਰੂਪ ਅੰਮ੍ਰਿਤ ਵਰਸਾਉਂਦਾ ਹੈ। ੯ (ਚੰਦ੍ਰਮਾ ਦੇ ਪ੍ਰਕਾਸ਼ ਸਮੇਂ) ਪਤਨੀ,ਪਤੀ ਦੇ ਪਿਆਰ ਕਰ ਕੇ ਭੋਗ ਦੀ ਸੇਜਾ ਦਾ ਸੰਜੋਗ (ਢੋਅ) ਬਣਦੀ ਹੈ। ੧੦ ਥਹੁ ਨਹੀਂ ਮਿਲਦਾ। ੧੧ ਦੂਜੇ ਭਾਉ (ਦੇ ਕਾਰਣ) ਭੈੜਿਆਂ ਤੋਂ ਭੈੜੇ ਨਤੀਜੇ ਨਿਕਲਦੇ ਹਨ।

ਜੇਵਣਿਵਾਰ ਜਿਵਾਲੀਐ ਚਾਰਿ ਵਰਨ ਛਿਅ ਦਰਸਨ ਲੋਈ[੧]।
ਤ੍ਰਿਪਤਿ ਭੁਗਤਿ ਕਰਿ ਹੋਇ ਜਿਸੁ ਜਿਹਬਾ ਸਾਉ ਸਿਵਾਣੈ ਸੋਈ[੨]।
ਕੜਛੀ ਸਾਉ ਨ ਸੰਭਲੈ ਛਤੀਹ ਬਿੰਜਨ ਵਿਚਿ ਸੰਜੋਈ[੩]।
ਰਤੀ[੪] ਰਤਕ[੫] ਨਾ ਰਲੈ ਰਤਨਾ ਅੰਦਰਿ ਹਾਰਿ ਪਰੋਈ।
ਸਾਧਸੰਗਤਿ ਗੁਰੁ ਸਬਦੁ ਸੁਣਿ ਗੁਰ ਉਪਦੇਸੁ ਆਵੇਸੁ[੬] ਨ ਹੋਈ।
ਕਪਟ ਸਨੇਹਿ ਨ ਦਰਗਹ ਢੋਈ ॥ ੮ ॥

## ਪਉੜੀ ੯

[ਹਾਥੀ, ਤੁੰਮੇ ਵਾਂਗੂ ਕਪਟ ਸਨੇਹੀ]

ਨਦੀਆ ਨਾਲੇ ਵਾਹੜੇ ਗੰਗ ਸੰਗ ਮਿਲਿ ਗੰਗ ਹੁਵੰਦੇ[੭]।
ਅਠਸਠਿ ਤੀਰਥ ਸੇਵਦੇ ਦੇਵੀ ਦੇਵਾ ਸੇਵ ਕਰੰਦੇ[੮]।
ਲੋਕ ਵੇਦ ਗੁਣ ਗਿਆਨ ਵਿਚਿ ਪਤਿਤ ਉਧਾਰਣ ਨਾਉ ਸੁਣੰਦੇ[੯]।
ਹਸਤੀ ਨੀਰਿ ਨ੍ਹਵਾਲੀਅਨਿ ਬਾਹਰਿ ਨਿਕਲਿ ਛਾਰੁ ਛਣੰਦੇ[੧੦]।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਚਿਤਿ ਧਰੰਦੇ।
ਤੁੰਮੇ ਅੰਮ੍ਰਿਤੁ ਸਿੰਜੀਐ[੧੧] ਬੀਜੈ ਅੰਮ੍ਰਿਤੁ ਫਲ ਨ ਫਲੰਦੇ।
ਕਪਟ ਸਨੇਹ ਨ ਸੇਹ[੧੨] ਪੁਜੰਦੇ ॥ ੯ ॥

---

੧ ਜੇਵਣਹਾਰ (ਰਸੋਈਆ) ਚਾਰ ਵਰਣਾਂ ਤੇ ਛੇ ਦਰਸ਼ਨਾਂ ਦੇ ਲੋਕਾਂ ਨੂੰ ਖਵਾਲਦਾ ਹੈ। ੨ ਜਿਸ ਨੂੰ (ਭੁਗਤਿ) ਭੋਜਨ ਨਾਲ ਤ੍ਰਿਪਤੀ ਹੁੰਦੀ ਹੈ ਤੇ ਜਿਹਵਾ ਨਾਲ ਜਿਸ ਨੇ ਸੁਆਦ ਨੂੰ ਸਿਞਾਣਿਆ ਹੈ, ਉਹੀ ਕਹਿੰਦਾ ਹੈ। ੩ ਪਰ ਕੜਛੀ ਛੱਤੀ ਪ੍ਰਕਾਰ ਦੇ (ਬਿੰਜਨ) ਭੋਜਨਾਂ ਵਿੱਚ (ਸੰਜੋਈ) ਫਿਰਦੀ ਹੋਈ ਭੀ ਸੁਆਦ ਨਹੀਂ ਸੰਭਾਲਦੀ। ੪ ਲਾਲ। ੫ ਰੱਤੀ, ਲਾਲੜੀ। ੬ ਅਸਰ। ੭ ਨਦੀਆਂ, ਨਾਲੇ ਅਤੇ ਛੋਟੀਆਂ ਕੂਲਾਂ ਗੰਗਾ ਦੇ ਵਿਚ ਮਿਲ ਕੇ ਗੰਗਾ ਦਾ ਰੂਪ ਹੋ ਜਾਂਦੇ ਹਨ। ੮ (ਪਰ ਕਪਟ ਸਨੇਹੀ) ਅਠਾਹਠ ਤੀਰਥਾਂ ਦੀ ਅਤੇ ਦੇਵੀ ਦੇਵਤਿਆਂ ਦੀ ਸੇਵਾ ਕਰਦੇ ਹਨ। ੯ ਲੋਕ ਸ਼ਾਸਤ੍ਰ ਅਨੁਸਾਰ ਗੁਣਾਂ ਅਤੇ ਗਿਆਨ ਵਿੱਚ ਰਹਿੰਦੇ ਹਨ, ਪਤਿਤ ਉਧਾਰਣ ਵਾਹਿਗੁਰੂ ਦਾ ਨਾਉਂ ਭੀ ਸੁਣਦੇ ਹਨ। ੧੦ ਸੁਆਹ ਉਡਾਉਂਦੇ ਹਨ। ੧੧ ਤੁੰਮੇ ਵਿਚ ਅੰਮ੍ਰਿਤ ਭਰ ਕੇ ਸਿੰਜੀਏ। ੧੨ ਸੇਧ, ਅਰਥਾਤ-ਸਤਿ ਸਰੂਪ ਨੂੰ।

## ਪਉੜੀ ੧੦

[ਸੰਢ ਵਾਂਗੂ ਮਨਮੁਖ]

ਰਾਜੈ ਦੇ ਸਉ ਰਾਣੀਆ ਸੇਜੈ ਆਵੈ ਵਾਰੋ ਵਾਰੀ।
ਸਭੇ ਹੀ ਪਟਰਾਣੀਆ ਰਾਜੇ ਇਕ ਦੂ ਇਕ ਪਿਆਰੀ।
ਸਭਨਾ ਰਾਜਾ ਰਾਵਣਾ[1] ਸੁੰਦਰਿ ਮੰਦਰਿ ਸੇਜ ਸਵਾਰੀ।
ਸੰਤਤਿ[2] ਸਭਨਾ ਰਾਣੀਆਂ ਇਕ ਅਧਕਾ[3] ਸੰਢਿ ਵਿਚਾਰੀ।
ਦੋਸੁ ਨ ਰਾਜੇ ਰਾਣੀਐ ਪੂਰਬ ਲਿਖਤੁ ਨ ਮਿਟੈ ਲਿਖਾਰੀ[4]।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਮਨਿ ਉਰਧਾਰੀ[5]।
ਕਰਮ ਹੀਣੁ ਦੁਰਮਤਿ ਹਿਤਕਾਰੀ ॥ ੧੦ ॥

## ਪਉੜੀ ੧੧

[ਮਨਮੁਖ ਕਪਟ ਸਨੇਹੀ ਪੱਥਰ ਵਾਂਗੂ ਹੈ]

ਅਸਟ ਧਾਤੁ ਇਕ ਧਾਤੁ ਹੋਇ ਸਭ ਕੋ ਕੰਚਨੁ ਆਖਿ ਵਖਾਣੈ।
ਰੂਪ ਅਨੂਪ ਸਰੂਪ ਹੋਇ ਮੁਲਿ ਅਮੁਲੁ ਪੰਚ ਪਰਵਾਣੈ।
ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਣੈ।
ਪਾਣੀ ਅੰਦਰਿ ਸਟੀਐ ਤੜ ਭੜ[6] ਡੁਬੈ ਭਾਰ ਭੁਲਾਣੈ।
ਚਿਤ ਕਠੋਰ ਨ ਭਿਜਈ ਰਹੈ ਨਿਕੋਰੁ[7] ਘੜੈ ਭੰਨਿ ਜਾਣੈ।
ਅਗੀ ਅੰਦਰਿ ਫੁਟਿ ਜਾਇ ਅਹਰਣਿ ਘਣ ਅੰਦਰਿ ਹੈਰਾਣੈ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਨ ਅੰਦਰਿ ਆਣੈ।
ਕਪਟ ਸਨੇਹੁ ਨ ਹੋਇ ਧਿਙਾਣੈ[8] ॥ ੧੧ ॥

---

੧ ਭੋਗਣਾ । ੨ ਸੰਤਾਨ; ਔਲਾਦ । ੩ ਕੋਈ ਇਕ ਅੱਧੀ । ੪ ਲਿਖਣ ਵਾਲੇ ਵਾਹਿਗੁਰੂ ਦੀ । ੫ ਗੁਰੂ ਦਾ ਉਪਦੇਸ਼ ਮਨ ਤੇ ਹਿਰਦੇ ਵਿੱਚ ਧਾਰਨ ਨਹੀਂ ਕਰਦੇ। ੬ ਝੱਟ ਪਟ । ੭ ਮੂਲੋਂ ਕੋਰਾ। ੮ ਕਪਟ ਸਨੇਹ ਧੱਕੇ ਨਾਲ(ਸੱਚਾ)ਨਹੀਂ ਹੋ ਜਾਂਦਾ।

## ਪਉੜੀ ੧੨

[ਹੰਸਾਂ ਦੀ ਸੰਗਤਿ ਵਿਚ]

ਮਾਣਕ ਮੋਤੀ ਮਾਨਸਰਿ ਨਿਰਮਲੁ ਨੀਰੁ ਸਬਾਉ[੨] ਸੁਹੰਦਾ।
ਹੰਸੁ ਵੰਸੁ ਨਿਹਚਲ ਮਤੀ[੩] ਸੰਗਤਿ ਪੰਗਤਿ ਸਾਬੁ ਬਣੰਦਾ।
ਮਾਣਕ ਮੋਤੀ ਚੋਗ ਚੁਗਿ ਮਾਣੁ ਮਹਿਤੁ ਆਨੰਦੁ ਵਧੰਦਾ[੪]।
ਕਾਉ ਨਿਥਾਉ ਨਿਨਾਉ ਹੈ[੫] ਹੰਸਾ ਵਿਚਿ ਉਦਾਸੁ ਹੋਵੰਦਾ।
ਭਖੁ ਅਭਖੁ ਅਭਖੁ ਭਖੁ ਵਣ ਵਣ ਅੰਦਰਿ ਭਰਮਿ ਭਵੰਦਾ।
ਸਾਧਸੰਗਤਿ ਗੁਰਸਬਦੁ ਸੁਣਿ ਤਨ ਅੰਦਰਿ ਮਨੁ ਥਿਰੁ ਨ ਰਹੰਦਾ।
ਬਜਰ ਕਪਾਟ ਨ ਖੁਲ੍ਹੈ ਜੰਦਾ[੬] ॥ ੧੨ ॥

## ਪਉੜੀ ੧੩

[ਮਨਮੁਖ ਰੋਗੀ ਹੈ]

ਰੋਗੀ ਮਾਣਸੁ ਹੋਇ ਕੇ ਫਿਰਦਾ ਬਾਹਲੇ ਵੈਦ ਪੁਛੰਦਾ।
ਕਚੈ ਵੈਦ ਨ ਜਾਣਨੀ ਵੇਦਨ[੭] ਦਾਰੂ[੮] ਰੋਗੀ ਸੰਦਾ।
ਹੋਰੋ ਦਾਰੂ ਰੋਗੁ ਹੋਰੁ ਹੋਇ ਪਚਾਇੜ[੯] ਦੁਖ ਸਹੰਦਾ।
ਆਵੈ ਵੈਦੁ ਸੁਵੈਦੁ ਘਰਿ ਦਾਰੂ ਦਸੈ ਰੋਗੁ ਲਹੰਦਾ।
ਸੰਜਮਿ ਰਹੈ ਨ ਖਾਇ ਪਥੁ ਖਟਾ ਮਿਠਾ ਸਾਉ ਚਖੰਦਾ।
ਦੋਸੁ ਨ ਦਾਰੂ ਵੈਦ ਨੋ ਵਿਣੁ ਸੰਜਮਿ[੧੦] ਨਿਤ ਰੋਗੁ ਵਧੰਦਾ।
ਕਪਟ ਸਨੇਹੀ ਹੋਇ ਕੈ ਸਾਧਸੰਗਤਿ ਵਿਚਿ ਆਇ ਬਹੰਦਾ।
ਦੁਰਮਤਿ ਦੂਜੈ ਭਾਇ ਪਚੰਦਾ[੧੧] ॥ ੧੩ ॥

---

੧ ਮਾਨ ਸਰੋਵਰ। ੨ ਚੰਗੀ ਥਾਉਂ ਤੇ। ੩ ਹੰਸਾਂ ਦੀ ਵੰਸ਼ ਦ੍ਰਿੜ੍ਹ ਬੁੱਧੀ ਵਾਲੀ। ੪ ਭਾਰੀ ਮਾਣ ਤੇ ਆਨੰਦ ਵਧਾਉਂਦਾ ਹੈ। ੫ ਕਾਂ ਨਿਥਾਵਾਂ ਤੇ ਨਿਨਾਵਾਂ ਹੈ। ੬ ਪੱਥਰ ਵਾਂਗ ਕਰੜੇ (ਮਨ ਦੇ ਕਪਾਟ) ਦਰਵਾਜ਼ੇ ਦਾ ਜੰਦਰਾ ਨਹੀਂ ਖੁੱਲ੍ਹਦਾ। ੭ ਦੁੱਖ, ਰੋਗ। ੮ ਦਵਾਈ। ੯ ਅੱਗੇ ਨਾਲੋਂ ਪੀੜ ਨਾਲ ਪਚ ਕੇ ਰੋਗ ਦਾ ਵਧ ਜਾਣਾ। ੧੦ ਪ੍ਰਹੇਜ਼ ਤੋਂ ਬਿਨਾਂ। ੧੧ ਮਨਮੁਖ ਖੋਟੀ ਬੁੱਧੀ ਕਰ ਕੇ ਦੂਜੇ ਭਾਉ ਵਿੱਚ ਹੀ (ਪਚੰਦਾ) ਸੜ ਜਾਂਦਾ ਹੈ।

## ਪਉੜੀ ੧੪

[ਗਧੇ ਤੋਂ ਮਨਮੁਖ ਦਾ ਰੂਪਕ]

ਚੋਆ ਚੰਦਨੁ ਮੇਦੁ[1] ਲੈ ਮੇਲੁ ਕਪੂਰ ਕਥੂਰੀ ਸੰਦਾ।
ਸਭ ਸੁਗੰਧ ਰਲਾਇ ਕੈ ਗੁਰੁ ਗਾਂਧੀ[2] ਅਰਗਜਾ[3] ਕਰੰਦਾ।
ਮਜਲਸ ਆਵੈ ਸਾਹਿਬਾਂ ਗੁਣ ਅੰਦਰਿ ਹੋਇ ਗੁਣ ਮਹਕੰਦਾ।
ਗਦਹਾ ਦੇਹੀ ਖਉਲੀਐ[4] ਸਾਰ ਨ ਜਾਣੈ ਨਰਕ ਭਵੰਦਾ।
ਸਾਧਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਹਿਰਦੈ ਨ ਧਰੰਦਾ।
ਅੰਨ੍ਹਾਂ ਅਖੀ ਹੋਂਦਈ ਬੋਲਾ ਕੰਨਾਂ ਸੁਣ ਨ ਸੁਣੰਦਾ।
ਬਧਾ ਚਟੀ ਜਾਇ ਭਰੰਦਾ ॥ ੧੪ ॥

## ਪਉੜੀ ੧੫

[ਪੱਟ, ਕੰਬਲ–ਗੁਰਮੁਖ, ਮਨਮੁਖ]

ਧੋਤੇ ਹੋਵਨਿ ਉਜਲੇ ਪਾਟ[6] ਪਟੰਬਰ[7] ਖਰੈ ਅਮੋਲੇ[8]।
ਰੰਗ ਬਿਰੰਗੀ ਰੰਗੀਅਨ ਸਭੇ ਰੰਗ ਸੁਰੰਗੁ ਅਡੋਲੇ।
ਸਾਹਿਬ ਲੈ ਲੈ ਪੈਨ੍ਹਦੇ ਰੂਪ[9] ਰੰਗ ਰਸ ਵਸਨਿ ਕੋਲੇ।
ਸੋਭਾਵੰਤੁ ਸੁਹਾਵਣੇ ਚਜ ਅਚਾਰ ਸੀਗਾਰ ਵਿਚੋਲੇ[10]।
ਕਾਲਾ ਕੰਬਲੁ ਉਜਲਾ ਹੋਇ ਨ ਧੋਤੈ ਰੰਗਿ ਨਿਰੋਲੇ।
ਸਾਧਸੰਗਤਿ ਗੁਰ ਸਬਦੁ ਸੁਣਿ ਝਾਕੈ ਅੰਦਰਿ ਨੀਰੁ ਵਿਰੋਲੇ।
ਕਪਟ ਸਨੇਹੀ ਉਜੜ ਖੋਲੇ[12] ॥ ੧੫ ॥

---

੧ ਮੁਸ਼ਕ ਬਿਲਾਈ । ੨ ਗੁਰੂ ਅਤਾਰ । ੩ ਅੱਠ ਸੁਗੰਧੀਆਂ ਦਾ ਮੇਲ। ੪ ਮਲੀਏ। ੫ ਗੰਦੀਆਂ ਥਾਵਾਂ ਤੇ ਭੌਂਦਾ ਹੈ । ੬ ਰੇਸ਼ਮ ਦੇ । ੭ ਰੇਸ਼ਮੀ ਕਪੜੇ । ੮ ਅਮੋਲਕ । ੯ ਰੂਪ ਰੰਗ ਤੇ ਰਸ ਆਦਿ ਦੇ ਕਾਰਣ ਚੰਗੇ ਖ਼ਾਨਦਾਨੀ ਲੋਕ। ੧੦ ਚੱਜ (ਵਿਆਹ ਸ਼ਾਦੀਆਂ) ਪੂਜਾ ਤੇ ਸ਼ਿੰਗਾਰ ਦਾ ਵਿਚੋਲਾ ਹੁੰਦਾ ਹੈ। ੧੧ ਅੰਦਰ (ਮਨ ਅੰਦਰ ਮਾਇਆ ਦੀ) ਝਾਕ ਰੱਖਦਾ ਹੈ (ਤੇ ਇਸ ਤਰ੍ਹਾਂ) ਪਾਣੀ ਰਿੜਕਦਾ ਹੈ। ੧੨ ਕਪਟ ਸਨੇਹੀ ਉੱਜੜੇ ਖੋਲੇ ਵਾਂਗ ਹੈ।

## ਪਉੜੀ ੧੬

[ਮਨਮੁਖ ਤਿਲ ਬੂਆੜ ਵਾਂਗ ਹੈ]

ਖੇਤੇ ਅੰਦਰਿ ਜੰਮਿ ਕੈ ਸਭ ਦੂੰ ਉੱਚਾ ਹੋਇ ਵਿਖਾਲੇ।
ਬੂਟੁ ਵਡਾ ਕਰਿ ਫੈਲਦਾ ਹੋਇ ਚੁਹਚੁਹਾ ਆਪੁ ਸਮਾਲੇ[1]।
ਖੇਤਿ ਸਫਲ ਹੋਇ ਲਾਵਣੀ ਛੁਟਨਿ ਤਿਲੁ ਬੂਆੜ ਨਿਰਾਲੇ[2]।
ਨਿਹਫਲ ਸਾਰੇ ਖੇਤ ਵਿਚਿ ਜਿਉ ਸਰਵਾੜ[3] ਕਮਾਦ ਵਿਚਾਲੇ।
ਸਾਧਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੁ ਕਰਨਿ ਬੇਤਾਲੇ[4]।
ਨਿਹਫਲ ਜਨਮੁ ਅਕਾਰਥਾ ਹਲਤਿ ਪਲਤਿ[5] ਹੋਵਨਿ ਮੁਹ ਕਾਲੇ।
ਜਮ ਪੁਰਿ ਜਮ ਜੰਦਾਰਿ[6] ਹਵਾਲੇ ॥ ੧੬ ॥

## ਪਉੜੀ ੧੭

[ਮਨਮੁਖ ਕੈਹਾਂ ਅਰ ਸੰਖ ਵਾਂਗ ਹੈ]

ਉਜਲ ਕੈਹਾਂ ਚਿਲਕਣਾ[7] ਥਾਲੀ ਜੇਵਣਿ[8] ਜੂਠੀ ਹੋਵੈ।
ਜੂਠਿ ਸੁਆਹੂ ਮਾਂਜੀਐ ਗੰਗਾ ਜਲ ਅੰਦਰਿ ਲੈ ਧੋਵੈ।
ਬਾਹਰੁ ਸੁਚਾ ਧੋਤਿਆਂ ਅੰਦਰਿ ਕਾਲਖ ਅੰਤਿ ਵਿਗੋਵੈ[9]।
ਮਨਿ ਜੂਠੇ ਤਨਿ ਜੂਠਿ ਹੈ ਥੁਕਿ ਪਵੈ ਮੁਹਿ ਵਜੈ ਰੋਵੈ[10]।
ਸਾਧ ਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੀ ਗਲਾਂ ਗੋਵੈ[11]।
ਗਲੀ ਤ੍ਰਿਪਤਿ ਨ ਹੋਵਈ ਖੰਡੁ ਖੰਡੁ ਕਰਿ ਸਾਉ ਨ ਭੋਵੈ[12]।
ਮਖਨੁ ਖਾਇ ਨ ਨੀਰੁ ਵਿਲੋਵੈ[13] ॥ ੧੭ ॥

---

੧ ਲਹਿ ਲਹਾਉਂਦਾ ਅਤੇ ਆਪਣੇ ਆਪ ਨੂੰ (ਸੰਭਾਲਦਾ) ਦ੍ਰਿੜ੍ਹ ਕਰਦਾ ਹੈ। ੨ ਫਲਦਾਰ ਖੇਤ ਦੀ ਕਟਾਈ ਹੋ ਜਾਂਦੀ ਹੈ ਤਾਂ ਬੂਆੜ (ਫਲ ਰਹਿਤ) ਤਿਲ ਹੀ ਛੱਡ ਦਿਤੇ ਜਾਂਦੇ ਹਨ। ੩ ਸਰਕੜਾ (ਛੋਈ ਆਦਿ)। ੪ ਭੂਤਨਿਆਂ ਵਾਂਗ। ੫ ਲੋਕ ਪਰਲੋਕ। ੬ ਜਮ ਦੇ ਡੰਡੇ ਦੇ ਹਵਾਲੇ। ੭ ਚਮਕਦਾਰ। ੮ ਖਾਣ ਤੋਂ। ੯ ਅੰਤ ਭੀ ਖਰਾਬ ਹੀ ਹੈ। ੧੦ ਉਪਰੋਂ ਭੀ ਤੇ ਅੰਦਰੋਂ ਵੀ (ਸੰਖ) ਜੂਠਾ ਹੈ; ਕਿਉਂ ਜੁ (ਵਜਾਉਣ ਲਗਿਆਂ ਉਸ ਵਿਚ) ਥੁੱਕਾਂ ਪੈਂਦੀਆਂ ਹਨ, ਵਜਦਾ ਤੇ ਰੋਂਦਾ ਹੈ। ੧੧ ਬਕਵਾਸ ਕਰਦਾ ਹੈ। ੧੨ ਖੰਡ ਖੰਡ ਕਹਿਣ ਨਾਲ ਸਵਾਦ ਨਹੀਂ ਮਿਲਦਾ। ੧੩ ਪਾਣੀ ਰਿੜਕਣ ਨਾਲ ਕੋਈ ਮਖਣ ਨਹੀਂ ਖਾ ਸਕਦਾ।

## ਪਉੜੀ ੧੮

[ਅਰਿੰਡ ਕਨੇਰ—ਕਪਟ ਸਨੇਹੀ]

ਰੁਖਾਂ ਵਿਚਿ ਕੁਰੁਖ[1] ਹਨਿ ਦੋਵੈਂ ਅਰੰਡ ਕਨੇਰ ਦੁਆਲੇ[2]।
ਅਰੰਡੁ ਫਲੈ ਅਰਡੋਲੀਆਂ ਫਲ ਅੰਦਰਿ ਬੀਅ ਚਿਤਮਿਤਾਲੇ[3]।
ਨਿਬਹੈ ਨਾਹੀਂ ਨਿਜੜ੍ਹਾ[4] ਹਰਵਰਿ[5] ਆਈ ਹੋਇ ਉਚਾਲੇ[6]।
ਕਲੀਆਂ ਪਵਨਿ ਕਨੇਰ ਨੋ[7] ਦੁਰਮਤਿ ਵਿਚਿ ਦੁਰੰਗ ਦਿਖਾਲੇ।
ਬਾਹਰੁ ਲਾਲੁ ਗੁਲਾਲੁ ਹੋਇ ਅੰਦਰਿ ਚਿਟਾ ਦੁਬਿਧਾ ਨਾਲੇ।
ਸਾਧਸੰਗਤਿ ਗੁਰ ਸਬਦੁ ਸੁਣਿ ਗਣਤੀ ਵਿਚਿ ਭਵੈ ਭਰਨਾਲੇ[8]।
ਕਪਟ ਸਨੇਹ ਖੇਹ ਮੁਹਿ ਕਾਲੇ ॥ ੧੮ ॥

## ਪਉੜੀ ੧੯

[ਅੱਕ ਟਿੱਡਾ, ਜੋਕ ਤੇ ਮਨਮੁਖ]

ਵਣ ਵਿਚਿ ਫਲੈ ਵਣਾਸਪਤਿ ਬਹੁ ਰਸੁ ਗੰਧ ਸੁਗੰਧ ਸੁਹੰਦੇ[9]।
ਅੰਬ ਸਦਾ ਫਲ ਸੋਹਣੇ ਆੜੂ ਸੇਵ ਅਨਾਰ ਫਲੰਦੇ।
ਦਾਖ ਬਿਜਉਰੀ ਜਾਮਣੂ ਖਿਰਣੀ ਤੂਤ ਖਜੂਰਿ ਅਨੰਦੇ।
ਪੀਲੂ ਪੇਝੂ ਬੇਰ ਬਹੁ ਕੇਲੇ ਤੇ ਅਖਨੋਟ ਬਣੰਦੇ।
ਮੂਲਿ ਨ ਭਾਵਨੀ ਅਕਟਿਡਿ ਅੰਮ੍ਰਿਤ ਫਲ ਤਜਿ ਅਕਿ ਵਸੰਦੇ।
ਜੇ ਥਣ ਜੋਕ ਲਵਾਈਐ ਦੁਧੁ ਨ ਪੀਐ ਲੋਹੂ ਗੰਦੇ।
ਸਾਧਸੰਗਤਿ ਗੁਰੁ ਸਬਦੁ ਸੁਣਿ ਗਣਤੀ ਅੰਦਰਿ ਝਾਕ ਝਖੰਦੇ।
ਕਪਟ ਸਨੇਹਿ ਨ ਥੇਹਿ ਜੁੜੰਦੇ ॥ ੧੯ ॥

---

੧ ਭੈੜੇ ਰੁੱਖ। ੨ ਖੇਤਾਂ ਦੁਆਲੇ (ਆਸ ਪਾਸ)। ੩ ਚਿੱਤਰ ਮਿੱਤਰੇ। ੪ ਜੜ੍ਹ ਹੀਣ। ੫ ਹਵਾ ਦਾ ਝੋਕਾ। ੬ ਪੁਟਿਆ ਜਾਂਦਾ ਹੈ। ੭ ਮਨਮੁਖ ਵਾਂਗ ਖੋਟੀ ਬੁੱਧੀ ਕਾਰਣ ਦੁਰੰਗਾ-ਪਣ ਦਿਖਾਉਂਦਾ ਹੈ। ੮ (ਭਰਨਾਲੇ) ਸੰਸਾਰ ਸਮੁੰਦਰ ਵਿੱਚ ਭੌਂਦੇ ਹਨ। ੯ ਬਹੁਤੇ ਰਸਾਂ ਤੇ ਸੁਗੰਧ ਵਾਲੀ ਸੋਭਾ ਦੇਂਦੀ ਹੈ।

## ਪਉੜੀ ੨੦

[ਸਭ ਮਨਮੁਖਾਂ ਦੇ ਅਉਗੁਣ ਮੇਰੇ ਅੰਦਰ ਹਨ]

ਡਡੂ ਬਗਲੇ ਸੰਖ ਲਖ ਅਕ ਜਵਾਹੇ ਬਿਸੀਅਰਿ[1] ਕਾਲੇ।
ਸਿੰਬਲ ਘੁੱਘੂ[2] ਚਕਵੀਆਂ ਕੜਛ ਹਸਤਿ ਲਖ ਸੰਢੀ[3] ਨਾਲੇ।
ਪਥਰ ਕਾਂਵ ਰੋਗੀ ਘਣੇ ਗਦਹੁ ਕਾਲੇ ਕੰਬਲ ਭਾਲੇ[4]।
ਕੈਹੇ ਤਿਲ ਬੂਆੜਿ ਲਖ ਅਕਤਿਡ ਅਰੰਡ ਤੁਮੇ ਚਿਤਰਾਲੇ[5]।
ਕਲੀ ਕਨੇਰ ਵਖਾਣੀਐ ਸਭ ਅਵਗੁਣ ਮੈ ਤਨਿ ਭੀਹਾਲੇ[6]।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸੁ ਨ ਰਿਦੇ ਸਮਾਲੇ।
ਧ੍ਰਿਗੁ ਜੀਵਣੁ ਬੇਮੁਖ ਬੇਤਾਲੇ ॥ ੨੦ ॥

## ਪਉੜੀ ੨੧

[ਨਿੰਦਕਾਂ ਤੇ ਬੇ-ਮੁਖਾਂ ਦੀ ਗਿਣਤੀ]

ਲਖ ਨਿੰਦਕ ਲਖ ਬੇਮੁਖਾਂ ਦੂਤ ਦੁਸਟ ਲਖ ਲੂਣ ਹਰਾਮੀ।
ਸ੍ਵਾਮਿ ਧੋਹੀ[7] ਅਕਿਰਤਘਣਿ[8] ਚੋਰ ਜਾਰ ਲਖ ਲਖ ਪਹਿਨਾਮੀ[9]।
ਬਾਮ੍ਹਣ ਗਾਈਂ ਵੰਸ ਘਾਤ ਲਾਇਤਬਾਰ[10] ਹਜਾਰ ਅਸਾਮੀ।
ਕੂੜਿਆਰ[11] ਗੁਰੁ ਗੋਪ[12] ਲਖ ਗੁਨਹਗਾਰ ਲਖ ਲਖ ਬਦਨਾਮੀ।
ਅਪਰਾਧੀ ਬਹੁ ਪਤਿਤ ਲਖ ਅਵਗੁਣਿਆਰ ਖੁਆਰ ਖੁਨਾਮੀ[13]।
ਲਖ ਲਿਬਾਸੀ[14] ਦਗਾਬਾਜ ਲਖ ਸੈਤਾਨ ਸਲਾਮਿ ਸਲਾਮੀ[15]।
ਤੂੰ ਵੇਖਹਿ ਹਉ ਮੁਕਰਾ ਹਉ ਕਪਟੀ ਤੂੰ ਅੰਤਰਿਜਾਮੀ।
ਪਤਿਤ ਉਧਾਰਣੁ ਬਿਰਦੁ ਸੁਆਮੀ ॥੨੧॥੧੭॥ ਸਤਾਰਾਂ ॥

---

੧ ਸੱਪ। ੨ ਉੱਲੂ। ੩ ਸੰਢ ਇਸਤ੍ਰੀ। ੪ ਦੇਖੇ। ੫ ਚਿੱਤਰ ਮਿੱਤਰੇ। ੬ ਭਿਆਨਕ। ੭ ਮਾਲਕ ਨਾਲ ਠੱਗੀ ਕਰਨ ਵਾਲੇ। ੮ ਕੀਤਾ ਨਾ ਜਾਨਣ ਵਾਲੇ। ੯ ਬਦਨਾਮ। ੧੦ ਬੇ-ਇਤਬਾਰੇ। ੧੧ ਝੂਠੇ। ੧੨ ਗੁਰ ਨਿੰਦਕ। ੧੩ ਕਸੂਰਵਾਰ। ੧੪ ਭੇਖਧਾਰੀ। ੧੫ ਲੱਖਾਂ ਹੀ ਸ਼ੈਤਾਨ ਨਾਲ ਸਲਾਮਾ ਅਲੈਕਮ ਕਰਨ ਅਥਵਾ ਮੇਲ-ਜੋਲ ਰੱਖਣ ਵਾਲੇ।

# ਵਾਰ ੧੯

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਇਕ ਕਵਾਉ[੧] ਪਸਾਉ ਕਰਿ ਓਅੰਕਾਰ ਅਨੇਕ ਅਕਾਰਾ[੨]।
ਪਉਣੁ ਪਾਣੀ ਬੈਸੰਤਰੋ ਧਰਤਿ ਅਗਾਸਿ ਨਿਵਾਸੁ ਵਿਥਾਰਾ[੩]।
ਜਲ ਥਲ ਤਰਵਰ ਪਰਬਤਾਂ ਜੀਅ ਜੰਤ ਅਗਣਤ ਅਪਾਰਾ।
ਇਕੁ ਵਰਭੰਡੁ ਅਖੰਡੁ ਹੈ ਲਖ ਵਰਭੰਡ ਪਲਕ ਪਰਕਾਰਾ[੪]।
ਕੁਦਰਤਿ ਕੀਮ[੫] ਨ ਜਾਣੀਐ ਕੇਵਡੁ ਕਾਦਰੁ ਸਿਰਜਣਹਾਰਾ[੬]।
ਅੰਤੁ ਬਿਅੰਤੁ ਨ ਪਾਰਾਵਾਰਾ[੭] ॥ ੧ ॥

## ਪਉੜੀ ੨

[ਉਹੋ ਹੀ]

ਕੇਵਡੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ।
ਵਡੀ ਹੂੰ ਵਡਾ ਵਖਾਣੀਐ ਸੁਣਿ ਸੁਣਿ ਆਖਣੁ ਆਖ ਸੁਣਾਈ[੮]।
ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ[੯] ਸਮਾਈ।
ਇਕੁ ਕਵਾਉ ਪਸਾਉ ਜਿਸੁ ਤੋਲਿ ਅਤੋਲੁ ਨ ਤੁਲਿ ਤੁਲਾਈ।
ਵੇਦ ਕਤੇਬਹੁ ਬਾਹਰਾ ਅਕਥ ਕਹਾਣੀ ਕਥੀ ਨ ਜਾਈ।
ਅਬਿਗਤਿ[੧੦] ਗਤਿ ਕਿਵ ਅਲਖੁ ਲਖਾਈ ॥ ੨ ॥

---

੧ ਵਾਕ। ੨ ਅਨੇਕਾਂ ਸਰੀਕੇ। ੩ ਵਿਸਤਾਰਿਆ। ੪ ਇਕ ਨਾਸ਼ ਰਹਿਤ (ਪ੍ਰਮਾਤਮਾ) ਹੀ (ਅਖੰਡ) ਇਕ ਰਸ ਹੈ, ਉਹ ਲੱਖਾਂ ਬ੍ਰਹਮੰਡ ਪਲਕ ਦੇ ਝਮਕਣ ਨਾਲ ਹੀ ਰਚ ਸਕਦਾ ਹੈ। ੫ ਕੀਮਤ। ੬ ਰਚਣਹਾਰ। ੭ ਉਰਵਾਰ ਪਾਰ ਤੋਂ ਰਹਿਤ। ੮ ਵੱਡੀਆਂ (ਵਸਤਾਂ ਤੋਂ) ਨੂੰ ਵਡਾ ਕਿਹਾ ਜਾਂਦਾ ਹੈ, ਵੇਦ ਸ਼ਾਸਤ੍ਰਾਂ ਦੇ ਅਖਾਣ ਸੁਣ ਸੁਣ ਕੇ ਕਹਿ ਸੁਣਾਉਂਦੇ ਹਨ। ੯ ਕ੍ਰੋੜਾਂ ਹੀ ਬ੍ਰਹਮੰਡ। ੧੦ ਜਿਸ ਦੀ ਗਤੀ (ਗਿਆਨ) ਅਬਗਤਿ ਨਹੀਂ ਜਾਣੀ ਜਾਂਦੀ।

## ਪਉੜੀ ੩

[ਕੁਦਰਤ ਵਿਚ ਕਾਰੀਗਰੀ ਹੈ]

ਜੀਉ ਪਾਇ ਤਨੁ ਸਾਜਿਆ ਮੁਹੁ ਅਖੀ ਨਕੁ ਕੰਨ ਸਵਾਰੇ[੧]।
ਹਥ ਪੈਰ ਦੇ ਦਾਤਿ ਕਰਿ ਸਬਦ ਸੁਰਤਿ ਸੁਭ ਦਿਸਟਿ ਦੁਆਰੇ[੨]।
ਕਿਰਤਿ ਵਿਰਤਿ ਪਰਕਿਰਤਿ ਬਹੁ ਸਾਸਿ ਗਿਰਾਸਿ ਨਿਵਾਸੁ ਸੰਜਾਰੇ[੩]।
ਰਾਗ ਰੰਗ ਰਸ ਪਰਸਦੇ ਗੰਧ ਸੁਗੰਧ ਸੰਧਿ ਪਰਕਾਰੇ[੪]।
ਛਾਦਨ[੫] ਭੋਜਨ ਬੁਧਿ ਬਲੁ ਟੇਕ ਬਿਬੇਕ ਵੀਚਾਰ ਵੀਚਾਰੇ[੬]।
ਦਾਨੇ ਕੀਮਤਿ ਨਾ ਪਵੈ ਬੇਸੁਮਾਰ ਦਾਤਾਰ ਪਿਆਰੇ।
ਲੇਖ ਅਲੇਖ ਅਸੰਖ ਅਪਾਰੇ ॥ ੩ ॥

## ਪਉੜੀ ੪

[ਕੁਦਰਤ ਲੇਖੇ ਵਿਚ ਹੈ]

ਪੰਜਿ ਤਤੁ ਪਰਵਾਣੁ[੭] ਕਰਿ ਖਾਣੀ ਚਾਰਿ[੮] ਜਗਤੁ ਉਪਾਇਆ।
ਲਖਚਉਰਾਸੀਹ ਜੂਨਿ ਵਿਚਿ ਆਵਾਗਵਣ[੯] ਚਲਤੁ[੧੦] ਵਰਤਾਇਆ।
ਇਕਸ ਇਕਸ ਜੂਨਿ ਵਿਚਿ ਜੀਅ ਜੰਤ ਅਣਗਣਤ ਵਧਾਇਆ।
ਲੇਖੈ ਅੰਦਰਿ ਸਭ ਕੋ ਸਭਨਾ ਮਸਤਕਿ ਲੇਖੁ ਲਿਖਾਇਆ।
ਲੇਖੈ ਸਾਸ ਗਿਰਾਸ ਦੇ ਲੇਖ ਲਿਖਾਰੀ ਅੰਤੁ ਨ ਪਾਇਆ।
ਆਪਿ ਅਲੇਖੁ ਨ ਅਲਖੁ ਲਖਾਇਆ॥ ੪ ॥

---

੧ ਜੀਵਾਤਮਾ ਦਾਖਲ ਕਰ ਕੇ ਸਰੀਰ ਦੀ ਸਜਾਵਟ ਕੀਤੀ । ੨ ਸ਼ਬਦ ਸੁਣਨ ਲਈ ਸੁਰਤਿ (ਕੰਨ) ਤੇ ਚੰਗਾ ਦੇਖਣ ਲਈ ਨੇਤਰਾਂ ਦੀ ਗੋਲਕ (ਬਖਸ਼ੀ) ਹੈ। ੩ ਆਪਣੀ ਵਿਰਤ (ਉਪਜੀਵਕਾ) ਲਈ ਅਤੇ ਹੋਰ ਪਰਾਈ ਕਿਰਤ ਕਰਨ ਲਈ ਸਵਾਸਾਂ ਤੇ ਗਿਰਾਹੀਆਂ ਦੇ ਟਿਕਾਉ ਦਾ (ਸੰਜਾਰੇ) ਪ੍ਰਬੰਧ ਕੀਤਾ । ੪ ਸਾਧਾਰਣ ਗੰਧਾਂ ਤੇ ਸੁਗੰਧੀਆਂ ਮੇਲਣ ਦਾ ਪ੍ਰਕਾਰ (ਢੰਗ) ਬਖਸ਼ਿਆ । ੫ ਪਹਿਰਨ । ੬ ਵਿਚਾਰ ਤੇ ਅਵਿਚਾਰ (ਨੂੰ ਪਰਖਣ ਲਈ) ਬਿਬੇਕ ਦੀ ਟੇਕ ਦਿੱਤੀ। ੭ ਤੋਲ, ਮਾਪ, (ਵਜ਼ਨ)। ੮ ਅੰਡਜ, ਜੇਰਜ, ਸੇਤਜ ਤੇ ਉਤਭੁਜ ਨਾਂ ਦੀਆਂ ਚਾਰ ਖਾਣੀਆਂ । ੯ ਆਊਣ-ਜਾਣ (ਜਨਮ ਮਰਨ) । ੧੦ ਚਰਿੱਤ੍ਰ, ਖੇਲ ।

## ਪਉੜੀ ੫

[ਕੁਦਰਤ ਭੈਅ ਵਿੱਚ ਹੈ]

ਭੈ ਵਿਚਿ ਧਰਤਿ ਅਗਾਸੁ ਹੈ ਨਿਰਾਧਾਰ ਭੈ ਭਾਰਿ ਧਰਾਇਆ[1]।
ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲਿ ਮਿਲਾਇਆ।
ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮ੍ਹਾ ਆਗਾਸੁ ਰਹਾਇਆ।
ਕਾਠੈ ਅੰਦਰਿ ਅਗਨਿ ਧਰਿ ਕਰਿ ਪਰਫੁਲਿਤ ਸੁਫਲੁ ਫਲਾਇਆ।
ਨਵੀ ਦੁਆਰੀ[2] ਪਵਣੁ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ।
ਨਿਰਭਉ ਆਪਿ ਨਿਰੰਜਨੁ ਰਾਇਆ ॥ ੫ ॥

## ਪਉੜੀ ੬

[ਕਾਦਰ ਬੇ-ਓੜਕ, ਪਰ ਹਰ ਥਾਵੇਂ ਵਿਆਪਕ ਹੈ]

ਲਖ ਅਸਮਾਨ ਉਚਾਣਿ ਚੜਿ ਉਚਾ ਹੋਇ ਨ ਅੰਬੜਿ ਸਕੈ[3]।
ਉਚੀ ਹੂੰ ਊਚਾ ਘਣਾ ਥਾਉ ਗਿਰਾਉ ਨ ਨਾਉ ਅਥਕੈ[4]।
ਲਖ ਪਤਾਲ ਨੀਵਾਣਿ ਜਾਇ ਨੀਵਾ ਹੋਇ ਨ ਨੀਵੈ ਤਕੈ[5]।
ਪੂਰਬਿ ਪਛਮਿ ਉਤਰਾਧਿ ਦਖਣਿ ਫੇਰਿ ਚਉਫੇਰਿ ਨ ਢਕੈ।
ਓੜਕ ਮੂਲੁ ਨ ਲਭਈ ਓਪਤਿ[6] ਪਰਲਉ[7] ਅਖਿ ਫਰਕੈ।
ਫੁਲਾਂ ਅੰਦਰਿ ਵਾਸੁ ਮਹਕੈ ॥ ੬ ॥

---

੧ ਆਪ ਆਸਰੇ ਤੋਂ ਰਹਿਤ ਹੋ ਕੇ ਸਾਰੀ ਸ੍ਰਿਸ਼ਟੀ ਭੈ ਦੇ ਭਾਰ ਨਾਲ ਧਾਰਣ ਕੀਤੀ ਹੋਈ ਹੈ। ੨ ਸਰੀਰ ਦੇ ਕੰਨ,ਨਾਸਾਂ,ਮੂੰਹ ਆਦਿ ਨੌਂ ਸੁਰਾਖ। ੩ ਪਹੁੰਚ ਸਕਦਾ। ੪ ਉਸ ਦਾ ਕੋਈ ਖਾਸ ਥਾਉਂ, ਪਿੰਡ ਤੇ ਨਾਉਂ ਨਹੀਂ ਹੈ (ਸਭ ਥਾਂ ਮੌਜੂਦ ਹੁੰਦਾ ਹੋਇਆ ਭੀ) ਅਥੱਕ ਹੈ। ੫ ਨੀਵਾਂ ਹੋ ਕੇ ਦੇਖਣ ਨਾਲ ਵੀ (ਉਸ) ਨੀਵੇਂ ਨੂੰ ਨਹੀਂ ਦੇਖ ਸਕਦਾ। ੬ ਉਤਪਤੀ। ੭ ਪ੍ਰਲੈ, ਨਾਸ਼।

## ਪਉੜੀ ੭

[ਕੁਦਰਤ ਦਾ ਭੇਤ ਕਾਦਰ ਜਾਣਦਾ ਹੈ]

ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ[੧] ।
ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ[੨] ।
ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ[੩] ।
ਆਦਿ ਪੁਰਖੁ ਆਦੇਸੁ ਹੈ ਹੈ ਭੀ ਹੋਸੀ ਹੋਂਦਾ ਆਇਆ[੪] ।
ਆਦਿ ਨ ਅੰਤੁ ਬਿਅੰਤੁ ਹੈ ਆਪੇ ਆਪਿ ਨ ਆਪੁ ਗਣਾਇਆ ।
ਆਪੇ ਆਪੁ ਉਪਾਇ ਸਮਾਇਆ ॥ ੭ ॥

## ਪਉੜੀ ੮

[ਕਾਦਰ ਕੀਤੇ ਤੋਂ ਅਗੰਮ ਹੈ]

ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ[੫] ਕਰੋੜਿ ਸਮਾਈ ।
ਕੇਵਡੁ ਵਡਾ ਆਖੀਐ ਕਿਤੁ ਘਰਿ ਵਸੈ ਕੇਵਡੁ ਜਾਈ[੬] ।
ਇਕੁ ਕਵਾਉ ਅਮਾਉ ਹੈ ਲਖ ਦਰੀਆਉ ਨ ਕੀਮਤਿ ਪਾਈ[੭] ।
ਪਰਵਦਗਾਰੁ ਅਪਾਰੁ ਹੈ ਪਾਰਾਵਾਰੁ ਨ ਅਲਖੁ ਲਖਾਈ ।
ਏਵਡੁ ਵਡਾ ਹੋਇ ਕੈ ਕਿਥੈ ਰਹਿਆ ਆਪੁ ਲੁਕਾਈ ।
ਸੁਰ ਨਰ ਨਾਥ ਰਹੇ ਲਿਵ ਲਾਈ[੮] ॥ ੮ ॥

---

੧ (ਓਂਕਾਰ) ਵਾਹਿਗੁਰੂ ਨੇ ਸ੍ਰਿਸ਼ਟੀ ਨੂੰ ਰਚਿਆ (ਤਾਂ ਕੋਈ ਭੀ ਉਸ ਸਮੇਂ) ਥਿਤ, ਵਾਰ ਜਾਂ ਮਹੀਨਾ ਨਹੀਂ ਜਾਣਦਾ ਸੀ । ੨ ਨਿਰੰਕਾਰ (ਪ੍ਰਮਾਤਮਾ) ਸਰੂਪ ਤੋਂ ਬਿਨਾਂ ਹੈ,ਨਾ ਜਾਣੇ ਜਾਣ ਵਾਲੇ ਏਕੰਕਾਰ(ਵਾਹਿਗੁਰੂ) ਨੇ (ਕਿਸੇ ਨੂੰ ਆਪਣਾ ਆਪ)ਨਹੀਂ ਲਖਾਇਆ । ੩ ਆਪ ਹੀ (ਜੀਵਾਂ ਦੇ ਕਲਿਆਣ ਨਮਿਤ) ਆਪਣਾ ਨਾਉਂ ਰਖਾਇਆ ਹੈ । ੪(ਸਭ ਦੇ) ਆਦਿ ਪੁਰਖ ਨੂੰ ਨਮਸਕਾਰ ਹੈ, ਜੋ ਹੈ ਭੀ, ਹੋਵੇਗਾ ਭੀ ਤੇ ਭੂਤ ਕਾਲ ਵਿੱਚ ਭੀ ਹੁੰਦਾ ਆਇਆ ਹੈ । ੫ ਬ੍ਰਹਮੰਡ । ੬ ਕਿੱਡੀ ਕੁ ਜਗ੍ਹਾ ਹੈ । ੭ ਇਕ ਵਾਕ (ਅਮਾਉ) ਮਿਣਤੀ ਤੋਂ ਰਹਿਤ ਹੈ, ਲੱਖਾਂ ਦਰੀਆਉ ਉਸ ਦਾ ਮੁਲ ਨਹੀਂ ਪਾ ਸਕਦੇ (ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥) । ੮ ਸੁਰ, ਨਰ ਤੇ ਨਾਥ ਸਮਾਧੀਆਂ ਲਾ ਲਾ ਕੇ ਰਹਿ ਗਏ ਹਨ ਪਰ ਉਸ ਦਾ ਉਨ੍ਹਾਂ ਨੇ ਅੰਤ ਨਹੀਂ ਪਾਇਆ ।

## ਪਉੜੀ ੯

[ਕਾਦਰ ਕੀਤੇ ਤੋਂ ਅਗੰਮ ਹੈ]

ਲਖ ਦਰੀਆਉ ਕਵਾਉ ਵਿਚਿ ਅਤਿ ਅਸਗਾਹ[੧] ਅਥਾਹ ਵਹੰਦੇ।
ਆਦਿ ਨ ਅੰਤੁ ਬਿਅੰਤੁ ਹੈ ਅਗਮ ਅਗੋਚਰ ਫੇਰ ਫਿਰੰਦੇ[੨]।
ਅਲਖੁ ਅਪਾਰੁ ਵਖਾਣੀਐ ਪਾਰਾਵਾਰੁ ਨ ਪਾਰ ਲਹੰਦੇ[੩]।
ਲਹਰਿ ਤਰੰਗ ਨਿਸੰਗ ਲਖ ਸਾਗਰ ਸੰਗਮ ਰੰਗ ਰਵੰਦੇ[੪]।
ਰਤਨ ਪਦਾਰਥ ਲਖ ਲਖ ਮੁਲਿ ਅਮੁਲਿ ਨ ਤੁਲਿ ਤੁਲੰਦੇ।
ਸਦਕੇ ਸਿਰਜਣਹਾਰਿ ਸਿਰੰਦੇ[੫] ॥ ੯ ॥

## ਪਉੜੀ ੧੦

[ਕਾਦਰ ਨਿਰਲੇਪ ਤੇ ਪੂਰਨ ਹੈ]

ਪਰਵਦਗਾਰੁ ਸਲਾਹੀਐ ਸਿਰਠਿ ਉਪਾਈ ਰੰਗ ਬਿਰੰਗੀ।
ਰਾਜਿਕੁ[੬] ਰਿਜਕੁ ਸਬਾਹਿਦਾ[੭] ਸਭਨਾ ਦਾਤਿ ਕਰੇ ਅਣਮੰਗੀ।
ਕਿਸੈ ਜਿਵੇਹਾ ਨਾਹਿ ਕੋ ਦੁਬਿਧਾ[੮] ਅੰਦਰਿ ਮੰਦੀ ਚੰਗੀ।
ਪਾਰਬ੍ਰਹਮੁ ਨਿਰਲੇਪੁ ਹੈ ਪੂਰਨੁ ਬ੍ਰਹਮੁ ਸਦਾ ਸਹਲੰਗੀ[੯]।
ਵਰਨਾਂ ਚਿਹਨਾਂ ਬਾਹਰਾਂ ਸਭਨਾ ਅੰਦਰਿ ਹੈ ਸਰਬੰਗੀ[੧੦]।
ਪਉਣੁ ਪਾਣੀ ਬੈਸੰਤਰੁ ਸੰਗੀ ॥ ੧੦ ॥

---

੧ ਜੋ ਗਾਹਿਆ ਨਾ ਜਾ ਸਕੇ (ਡੂੰਘਾ)। ੨ ਉਸ ਅਗੰਮ ਤੇ ਅਗੋਚਰ (ਨਾ ਜਾਣੇ ਜਾ ਸਕਣ ਵਾਲੇ ਤੇ ਇੰਦਰੀਆਂ ਦੀ ਪਹੁੰਚ ਤੋਂ ਬਾਹਰ) ਸਾਗਰ ਦੇ ਘੁੰਮਣ ਘੇਰ ਵਿੱਚ ਚੱਕਰ ਖਾ ਰਹੇ ਹਨ । ੩ ਪਾਰਾਵਾਰ ਦਾ ਅੰਤ ਨਹੀਂ ਪਾ ਸਕਦੇ । ੪ ਲਹਿਰਾਂ ਤੇ ਬੁਲਬੁਲੇ ਨਿਸਚੇ ਕਰ ਕੇ ਲੱਖਾਂ ਸਮੁੰਦਰਾਂ ਨਾਲ (ਸੰਗਮ) ਮਿਲੇ ਹੋਏ (ਉਸ ਦੇ) ਰੰਗ ਵਿੱਚ ਰਮੇ ਹੋਏ ਹਨ । ੫ ਸਿਰਜਨਹਾਰ, ਰਚਣਹਾਰ । ੬ ਰਿਜ਼ਕ ਦੇਣ ਵਾਲਾ। ੭ ਪਹੁੰਚਾਉਂਦਾ । ੮ ਦ੍ਵੈਤ। ੯ ਨਿਰਗੁਣ (ਪਾਰਬ੍ਰਹਮ) ਸਰੂਪ ਹੋ ਕੇ ਨਿਰਲੇਪ ਤੇ ਸਰਗੁਣ (ਪੂਰਨ ਬ੍ਰਹਮ) ਹੋ ਕੇ (ਸਭ ਨਾਲ) ਮਿਲਿਆ ਹੋਇਆ ਹੈ । ੧੦ ਸਭ ਨਾਲ ਮਿਲਿਆ (ਵਿਆਪਕ) ।

## ਪਉੜੀ ੧੧

[ਮਾਇਕ ਉਤਪਤੀ ਕਾਰਣ]

ਓਅੰਕਾਰਿ ਆਕਾਰੁ ਕਰਿ ਮਖੀ ਇਕ ਉਪਾਈ ਮਾਇਆ[1]।
ਤਿਨਿ ਲੋਅ ਚਉਦਹ ਭਵਣੁ ਜਲ ਥਲੁ ਮਹੀਅਲੁ ਛਲੁ ਕਰਿ ਛਾਇਆ[2]।
ਬ੍ਰਹਮਾ ਬਿਸਨ ਮਹੇਸੁ ਤ੍ਰੈ ਦਸ ਅਵਤਾਰ ਬਜਾਰਿ ਨਚਾਇਆ[3]।
ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਇਆ[4]।
ਕਾਮ ਕਰੋਧ ਵਿਰੋਧ-ਵਿਚਿ ਲੋਭ ਮੋਹੁ ਕਰਿ ਧ੍ਰੋਹੁ ਲੜਾਇਆ[5]।
ਹਉਮੈ ਅੰਦਰਿ ਸਭੁ ਕੋ ਸੇਰਹੁ ਘਟਿ ਨ ਕਿਨੈ ਅਖਾਇਆ।
ਕਾਰਣੁ ਕਰਤੇ ਆਪੁ ਲੁਕਾਇਆ ॥ ੧੧ ॥

## ਪਉੜੀ ੧੨

[ਪਾਤਸ਼ਾਹਾਂ ਦੇ ਪਾਤਸ਼ਾਹੀ ਹੁਕਮ]

ਪਾਤਿਸਾਹਾਂ ਪਾਤਿਸਾਹੁ ਹੈ ਅਬਚਲੁ ਰਾਜੁ[6] ਵਡੀ ਪਾਤਿਸਾਹੀ।
ਕੇਵਡੁ ਤਖਤੁ ਵਖਾਣੀਐ ਕੇਵਡੁ ਮਹਲੁ ਕੇਵਡੁ ਦਰਗਾਹੀ[7]।
ਕੇਵਡੁ ਸਿਫਤਿ ਸਲਾਹੀਐ ਕੇਵਡੁ ਮਾਲੁ ਮੁਲਖੁ ਅਵਗਾਹੀ[8]।
ਕੇਵਡੁ ਮਾਣੁ[9] ਮਹਤੁ[10] ਹੈ ਕੇਵਡੁ ਲਸਕਰ ਸੇਵ ਸਿਪਾਹੀ[11]।
ਹੁਕਮੈ ਅੰਦਰਿ ਸਭ ਕੋ ਕੇਵਡੁ ਹੁਕਮੁ ਨ ਬੇਪਰਵਾਹੀ।
ਹੋਰਸੁ ਪੁਛਿ ਨ ਮਤਾ ਨਿਬਾਹੀ ॥ ੧੨ ॥

---

੧ ਮੱਖੀ ਰੂਪ (ਚੰਚਲ) ਇਕ ਮਾਇਆ ਪੈਦਾ ਕੀਤੀ । ੨ ਛਲ ਰੂਪ ਹੋ ਕੇ ਜਲ ਥਲ ਪੂਰ ਹਰ ਥਾਵੇਂ ਛਾ ਰਹੀ ਹੈ। ੩ (ਮਾਇਆ) ਬਾਜ਼ਾਰਾਂ ਵਿਚ ਨਚਾਉਂਦੀ ਹੈ। ੪ ਬਹੁਤੇ ਪੰਥਾਂ ਵਿਚ ਭੁਆ ਰਹੀ ਹੈ। ੫ ਦਗੇਬਾਜ਼ ਕਰ ਕੇ ਲੜਾਉਂਦੀ ਹੈ। ੬ ਅਟੱਲ ਰਾਜ । ੭ ਕਿਤਨਾ ਵਡਾ ਦਰਬਾਰ ਹੈ । ੮ ਵਿਚਾਰ ਕਰੀਏ। ੯ ਪ੍ਰਤਾਪ। ੧੦ ਮਹਾਨਤਾ। ੧੧ ਸੇਵਾ ਕਰਨ ਵਾਲੇ ਸਿਪਾਹੀ।

## ਪਉੜੀ ੧੩

[ਕੀਤੇ ਨੇ ਕਰਤਾ ਵਿਸਾਰਿਆ]

ਲਖ ਲਖ ਬ੍ਰਹਮੇ ਵੇਦ ਪੜ੍ਹਿ ਇਕਸ ਅਖਰ[੧] ਭੇਦੁ ਨ ਜਾਤਾ
ਜੋਗ ਧਿਆਨ ਮਹੇਸ਼ ਲਖ ਰੂਪ ਨ ਰੇਖ ਨ ਭੇਖੁ ਪਛਾਤਾ[੨]
ਲਖ ਅਵਤਾਰ ਅਕਾਰ ਕਰਿ ਤਿਲੁ ਵੀਚਾਰੁ ਨ ਬਿਸਨ ਪਛਾਤਾ[੩]
ਲਖ ਲਖ ਨਉਤਨ[੪] ਨਾਉ ਲੈ ਲਖ ਲਖ ਸੇਖ ਵਿਸੇਖ ਨ ਤਾਤਾ[੫]
ਚਿਰੁ ਜੀਵਣੁ ਬਹੁ ਹੰਢਣੇ ਦਰਸਨ ਪੰਥ ਨ ਸਬਦੁ ਸਿਞਾਤਾ[੬]
ਦਾਤਿ ਲੁਭਾਇ ਵਿਸਾਰਨਿ ਦਾਤਾ ॥ ੧੩ ॥

## ਪਉੜੀ ੧੪

[ਕੀਤਾ ਕਰਤੇ ਨੂੰ ਕਿਕੂੰ ਪਾਵੇ ? ਗਾਡੀ ਰਾਹ]

ਨਿਰੰਕਾਰ ਆਕਾਰੁ ਕਰਿ ਗੁਰ ਮੂਰਤਿ ਹੋਇ ਧਿਆਨ ਧਰਾਇਆ[੭]
ਚਾਰਿ ਵਰਨ ਗੁਰਸਿਖ ਕਰਿ ਸਾਧਸੰਗਤਿ ਸਚ ਖੰਡੁ ਵਸਾਇਆ
ਵੇਦ ਕਤੇਬਹੁ ਬਾਹਰਾ ਅਕਥ ਕਥਾ ਗੁਰ ਸਬਦੁ ਸੁਣਾਇਆ
ਵੀਹਾਂ ਅੰਦਰਿ ਵਰਤਮਾਨੁ ਗੁਰਮੁਖਿ ਹੋਇ ਇਕੀਹ ਲਖਾਇਆ[੮]
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ
ਬਾਰਹ ਪੰਥ ਇਕਤ੍ਰ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ[੯]
ਪਤਿ ਪਉੜੀ ਚੜਿ ਨਿਜ ਘਰਿ ਆਇਆ[੧੦] ॥ ੧੪ ॥

---

੧ ਇਕ ਅਬਿਨਾਸ਼ੀ ਵਾਹਿਗੁਰੂ। ੨ ਰੂਪ-ਰੇਖ ਤੇ ਸਰੂਪ ਨੂੰ ਨਾ ਪਹਿਚਾਣਿਆ।੩ ਲਖ ਸਰੀਰ ਧਾਰਨ ਕਰਕੇ ਵਿਸ਼ਨੂੰ ਨੇ ਤਿਲਮਾਤ੍ਰ ਵੀ ਵਿਚਾਰ ਨਾ ਪਛਾਣੀ। ੪ ਨੂਤਨ,ਨਵੀਂ ੫ ਵਿਸ਼ੇਸ਼ ਕਰਕੇ ਸ਼ੇਖ ਨੇ ਭੀ ਤੱਤ ਨਾ ਜਾਣਿਆ।੬ ਬਹੁਤੀਆਂ ਉਮਰਾਂ ਭੋਗਣ ਵਾਲੇ ਚਿਰ ਜੀਵੀ (ਰਿਸ਼ੀਆਂ ਨੇ) ਅਤੇ ਛੇ ਦਰਸ਼ਨਾਂ ਤੇ ਬਾਰਾਂ ਪੰਥਾਂ (ਦੇ ਜੋਗੀਆਂ) ਨੇ (ਸ਼ਬਦ) ਬ੍ਰਹ ਨੂੰ ਨਾ ਪਹਿਚਾਣਿਆ। ੭ ਨਿਰੰਕਾਰ(ਵਾਹਿਗੁਰੂ)ਆਪਣਾ ਸਰਗੁਣ ਰੂਪ ਗੁਰੂ(ਨਾਨਕ) ਦ ਮੂਰਤੀ ਹੋਇਆ ਅਤੇ ਗੁਰ ਸਿਖਾਂ ਪਾਸੋਂ ਧਿਆਨ ਧਰਵਾਇਆ। ੮ (ਜੋ ਪਹਿਲਾਂ) ਵੀਹ (ਸੰਸਾਰ) ਵਿੱਚ ਵਰਤਦੇ ਸਨ, ਉਨ੍ਹਾਂ ਨੂੰ ਗੁਰਮੁਖ ਬਣਾ ਕੇ ਇਕ ਈਸ਼੍ਵਰ ਲਖਾ ਦਿੱਤਾ। ੯ ਜੋਗੀਆਂ ਦੇ ਬਾਰਾਂ ਪੰਥ ਇਕੱਠੇ ਕਰ ਕੇ ਗੁਰਮੁਖਾਂ ਲਈ ਇਕੋ ਹੀ ਵੱਡਾ ਤੇ ਖੁੱਲ੍ਹਾ ਗਾ ਰਾਹ ਚਲਾ ਦਿੱਤਾ। ੧੦ ਪਤੀ (ਵਾਹਿਗੁਰੂ) ਪ੍ਰਾਪਤੀ ਦੀ ਪਉੜੀ (ਸਾਧ ਸੰਗਤਿ) ਰਾਹੀਂ ਚੜ੍ਹ ਕੇ ਆਪਣੇ ਸਰੂਪ ਵਿਚ ਆ ਪੁਜਾ।

## ਪਉੜੀ ੧੫

[ਗਾਡੀ ਰਾਹ ਦੇ ਰਾਹੀ ਗੁਰਮੁਖ]

ਗੁਰਮੁਖਿ ਮਾਰਗਿ ਪੈਰੁ ਧਰਿ ਦੁਬਿਧਾ ਵਾਟ ਕੁਵਾਟ ਨ ਧਾਇਆ[੧]।
ਸਤਿਗੁਰ ਦਰਸਨੁ ਦੇਖਿ ਕੈ ਮਰਦਾ ਜਾਂਦਾ ਨਦਰਿ ਨ ਆਇਆ[੨]।
ਕੰਨੀ ਸਤਿਗੁਰ ਸਬਦੁ ਸੁਣਿ ਅਨਹਦ ਰੁਣ ਝੁਣਕਾਰੁ ਸੁਣਾਇਆ[੩]।
ਸਤਿਗੁਰ ਸਰਣੀ ਆਇ ਕੈ ਨਿਹਚਲੁ[੪] ਸਾਧੂ ਸੰਗਿ ਮਿਲਾਇਆ।
ਚਰਣ ਕਵਲ ਮਕਰੰਦ ਰਸਿ ਸੁਖਸੰਪਟ[੫] ਵਿਚਿ ਸਹਜਿ ਸਮਾਇਆ[੬]।
ਪਿਰਮ ਪਿਆਲਾ ਅਪਿਉ ਪੀਆਇਆ[੭] ॥ ੧੫ ॥

## ਪਉੜੀ ੧੬ [ਗੁਰਮੁਖ ਦਾ ਜੀਵਨ ਮੁਕਤ ਪਦ]

ਸਾਧਸੰਗਤਿ ਕਰਿ ਸਾਧਨਾ ਪਿਰਮ ਪਿਆਲਾ ਅਜਰੁ ਜਰਣਾ[੮]।
ਪੈਰੀ ਪੈ ਪਾ ਖਾਕੁ ਹੋਇ ਆਪੁ ਗਵਾਇ ਜੀਵੰਦਿਆਂ ਮਰਣਾ[੯]।
ਜੀਵਣ ਮੁਕਤਿ ਵਖਾਣੀਐ ਮਰਿਮਰਿ ਜੀਵਣੁ ਡੁਬਿ ਡੁਬਿ ਤਰਣਾ[੧੦]।
ਸਬਦੁਸੁਰਤਿ ਲਿਵਲੀਣੁਹੋਇ ਅਪਿਉ ਪੀਅਣੁ ਤੈਅਉਚਰ ਚਰਣਾ।
ਅਨਹਦ ਨਾਦ ਅਵੇਸ ਕਰਿ ਅੰਮ੍ਰਿਤ ਵਾਣੀ ਨਿਝਰੁ ਝਰਣਾ[੧੧]।
ਕਰਣ ਕਾਰਣ ਸਮਰਥੁ ਹੋਇ ਕਾਰਣੁ ਕਰਣੁ ਨ ਕਾਰਣੁ ਕਰਣਾ[੧੨]।
ਪਤਿਤ ਉਧਾਰਣ ਅਸਰਣ ਸਰਣਾ[੧੩] ॥ ੧੬ ॥

---

੧ ਦ੍ਵੈਤ ਦੇ ਰਸਤੇ ਪੁਰ ਨਹੀਂ ਭਜਾ ਫਿਰਦਾ। ੨ ਮਰਦਾ ਤੇ ਜੰਮਦਾ ਨਹੀਂ ਦਿਸਦਾ, ਭਾਵ ਉਹ ਜਾਣ ਜਾਂਦਾ ਹੈ ਕਿ (ਨਹ ਕਿਛੁ ਜਨਮੈ ਨਹ ਕਿਛੁ ਮਰੈ)। ੩ (ਮਾਨੋ) ਅਨਹਦ ਸ਼ਬਦ ਦੀ ਝੁਣਕਾਰ ਸੁਣ ਰਹੇ ਹਨ। ੪ ਅਚੱਲ। ੫ ਸੁਖਾਂ ਦਾ ਡਬਾ। ੬ ਗਿਆਨ ਰੂਪ ਸਹਜ ਅਵਸਥਾ ਵਿੱਚ ਸਮਾਏ ਰਹਿੰਦੇ ਹਨ। ੭ ਅੰਮ੍ਰਿਤ ਦਾ ਪ੍ਰੇਮ ਪਿਆਲਾ ਪੀਂਦੇ ਹਨ। ੮ ਪ੍ਰੇਮ ਦਾ ਅਜਰ ਪਿਆਲਾ ਜਰ ਲੈਂਦੇ ਹਨ। ੯ ਅਹੰਕਾਰ ਗਵਾ ਕੇ ਜੀਉਂਦੇ ਹੀ ਮਰਨ ਸਮਾਨ ਹਨ। ੧੦ ਜੀਵਨ ਮੁਕਤ ਉਸ ਨੂੰ ਕਿਹਾ ਜਾਂਦਾ ਹੈ ਜੋ (ਮਾਇਆ ਵਲੋਂ) ਮਰ ਕੇ ਇਸ ਮੌਤ ਤੋਂ (ਵਾਹਿਗੁਰੂ ਵਲ) ਜੀਅ ਉਠੇ ਤੇ (ਪ੍ਰੇਮ ਵਿਚ) ਡੁਬ ਕੇ (ਮਾਇਆ) ਦੇ ਡੋਬਿਆਂ ਤੋਂ ਤਰ ਪਵੇ। ੧੧ ਇਕ ਰਸ ਸ਼ਬਦ ਵਿਚ ਪ੍ਰਵੇਸ਼ ਕਰ ਕੇ ਲਗਾਤਾਰ ਅੰਮ੍ਰਿਤ ਬਾਣੀ ਝਰਦੀ ਹੈ। ੧੨ ਕਾਰਨ ਕਰਣ ਵਿਚ ਸਮਰਥ ਹੋ ਗਏ ਹਨ, (ਭਾਵੇਂ) ਕਾਰਣ ਕਰ ਸਕਦੇ ਹਨ; ਪਰ ਤਾਂ ਭੀ ਕੋਈ ਕਾਰਣ ਕਰਦੇ ਨਹੀਂ। ੧੩ ਪਾਪੀਆਂ ਦਾ ਉਧਾਰ ਕਰਦੇ ਹਨ, ਅਸ਼ਰਣ ਲੋਕਾਂ ਨੂੰ ਸ਼ਰਨ ਦੇਂਦੇ ਹਨ।

## ਪਉੜੀ ੧੮

[ਗੁਰਮੁਖ ਅਲਿਪਤ ਰਹਿ ਕੇ ਅਤੇ ਕਸ਼ਟ ਸਹਾਰ ਕੇ ਉਪਕਾਰ ਕਰਦੇ ਹਨ]

**ਗੁਰਮੁਖਿ ਭੈ ਵਿਚਿ ਜੰਮਣਾ ਭੈ ਵਿਚਿ ਰਹਿਣਾ ਭੈ ਵਿਚਿ ਚਲਣਾ।**
**ਸਾਧਸੰਗਤਿ ਭੈ ਭਾਇ ਵਿਚਿ ਭਗਤਿ ਵਛਲੁ ਕਰਿ ਅਛਲੁ ਛਲਣਾ।**
**ਜਲਵਿਚਿ ਕਵਲੁ ਅਲਿਪਤ ਹੋਇ ਆਸ ਨਿਰਾਸ ਵਲੇਵੈ ਵਲਣਾ[1]।**
**ਅਹਰਣਿਘਣਹੀਰੇ ਜੁਗਤਿਗੁਰਮਤਿ ਨਿਹਚਲੁ ਅਟਲੁ ਨ ਟਲਣਾ[2]।**
**ਪਰਉਪਕਾਰ ਵੀਚਾਰਿ ਵਿਚਿ ਜੀਅ ਦੈਆ ਮੋਮ ਵਾਂਗੀ ਢਲਣਾ।**
**ਚਾਰਿ ਵਰਨ ਤੰਬੋਲ ਰਸੁ ਆਪੁ ਗਵਾਇ ਰਲਾਇਆ ਰਲਣਾ[3]।**
**ਵਟੀ ਤੇਲੁ ਦੀਵਾ ਹੋਇ ਬਲਣਾ[4] ॥ ੧੮ ॥**

## ਪਉੜੀ ੧੯

[ਗੁਰਮੁਖਾਂ ਦੀ ਮੁਕਤੀ ਦੀ ਜੁਗਤਿ]

**ਸਤੁ ਸੰਤੋਖੁ ਦਇਆ ਧਰਮੁ ਅਰਥ ਕਰੋੜਿ ਨ ਓੜਕੁ ਜਾਣੈ[5]।**
**ਚਾਰ ਪਦਾਰਥ ਆਖੀਅਨਿ ਹੋਇ ਲਖੂਣਿ ਨ ਪਲੁ ਪਰਵਾਣੈ[6]।**
**ਰਿਧੀ ਸਿਧੀ ਲਖ ਲਖ ਨਿਧਿ ਨਿਧਾਨ ਲਖ ਤਿਲੁ ਨ ਤੁਲਾਣੈ।**
**ਦਰਸਨ ਦ੍ਰਿਸਟਿ ਸੰਜੋਗ ਲਖ ਸਬਦ ਸੁਰਤਿ ਲਿਵ ਲਖ ਹੈਰਾਣੈ।**
**ਗਿਆਨਧਿਆਨਸਿਮਰਣਅਸੰਖਭਗਤਿਜੁਗਤਿ[7] ਲਖਨੇਤ[8] ਵਖਾਣੈ।**
**ਪਿਰਮ ਪਿਆਲਾ ਸਹਜਿ ਘਰੁ ਗੁਰਮੁਖਿ ਸੁਖ ਫਲ ਚੋਜ ਵਿਡਾਣੈ[9]।**
**ਮਤਿ ਬੁਧਿ ਸੁਧਿ ਲਖ ਮੇਲਿ ਮਿਲਾਣੈ[10] ॥ ੧੯ ॥**

---

੧ ਧੰਧਿਆਂ ਵਿਚ ਵਲ੍ਹੇਟੇ ਹੋਏ। ੨ ਅਹਿਰਨ ਪੁਰ ਵਦਾਨ ਹੇਠ ਹੀਰੇ ਵਾਂਗ ਗੁਰਮ[ਤਿ] ਵਿੱਚ ਅਚੱਲ ਤੇ ਅਟੱਲ ਰਹਿੰਦੇ ਹਨ, ਟਲਦੇ ਨਹੀਂ। ੩ ਆਪਾ ਭਾਵ ਗਵਾ ਕੇ ਪਰਸਪਰ ਮਿਲ ਜਾਂਦੇ ਹਨ। ੪ ਵੱਟੀ ਤੇ ਤੇਲ ਵਾਂਗੂ ਹੋਰ ਲੋਕਾਂ ਨੂੰ ਪ੍ਰਕਾਸ਼ ਦੇਣ ਲਈ ਦੀਵਾ ਰੂਪ ਹੋ ਕੇ ਬਲਦੇ ਹਨ। ੫ (ਗੁਰਮੁਖਾਂ ਦੀ ਮੁਕਤੀ ਦੀ ਜੁਗਤੀ ਸਤਿਸੰਗ ਦਾ) ਅੰਤ ਨਹੀਂ ਜਾਣ ਸਕਦੇ। ੬ (ਚਾਰ ਪਦਾਰਥ) ਲੱਖਾਂ ਹੀ (ਸਤਿਸੰਗ ਦੇ) ਇਕ ਪਲ ਦੇ ਬਰਾਬਰ ਨਹੀਂ। ੭ ਤਰੀਕੇ। ੮ ਬੇਅੰਤ। ੯ ਅਸਚਰਜ ਕੌਤਕ। ੧੦ ਗੁਰਮੁਖਾਂ ਦੀ ਮਤਿ (ਬੁਧੀ) ਤੇ ਸੁਧੀ (ਵਾਹਿਗੁਰੂ ਨੂੰ ਜਾਣ ਕੇ ਉਸ ਦੇ) ਮੇਲ ਵਿਖੇ ਮਿਲਦੀਆਂ ਹਨ।

## ਪਉੜੀ ੧੯

[ਸੱਚ ਹੀ ਸ੍ਰੇਸ਼ਟ ਆਚਾਰ ਹੈ]

ਜਪ ਤਪ ਸੰਜਮ[1] ਲਖ ਲਖ ਹੋਮ ਜਗ ਨਈਵੇਦ[2] ਕਰੋੜੀ।
ਵਰਤ ਨੇਮ ਸੰਜਮ[3] ਘਣੇ ਕਰਮ ਧਰਮ ਲਖ ਤੰਦੁ ਮਰੋੜੀ[4]।
ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ।
ਦੇਵੀ ਦੇਵ ਸਰੇਵਣੇ[5] ਵਰ ਸਰਾਪ ਲਖ ਜੋੜ ਵਿਛੋੜੀ[6]।
ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ[7]।
ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ[8]।
ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸੱਭਾ ਥੋੜੀ।
ਉਪਰਿ ਸਚੁ ਅਚਾਰੁ ਚਮੋੜੀ[9] ॥ ੧੯ ॥

## ਪਉੜੀ ੨੦

[ਸੱਚਾ ਰਾਜ]

ਸਤਿਗੁਰ ਸਚਾ ਪਾਤਿਸਾਹੁ ਸਾਧਸੰਗਤਿ ਸਚੁ ਤਖਤੁ ਸੁਹੇਲਾ[10]।
ਸਚੁ ਸਬਦੁ ਟਕਸਾਲ ਸਚੁ ਅਸਟ ਧਾਤੁ ਇਕ ਪਾਰਸ ਮੇਲਾ[11]।
ਸਚਾ ਹੁਕਮੁ ਵਰਤਦਾ ਸਚਾ ਅਮਰੁ ਸਚੋ ਰਸ ਕੇਲਾ[14]।

---

੧ ਯੋਗ ਦੇ ਧਾਰਨਾ, ਧਿਆਨ, ਸਮਾਧੀ ਆਦਿ ਸਾਧਨ। ੨ ਨੈਵੇਦਜ, ਠਾਕਰਾਂ ਨੂੰ ਭੋਗ ਲਾਉਣਾ। ੩ ਪ੍ਰਹੇਜ਼ਗਾਰੀ ਦਾ ਜੀਵਨ। ੪ (ਇਕ) ਤੰਦ ਦੀ ਮਰੋੜੀ ਵਾਂਗ (ਕੱਚੇ) ਹਨ। ੫ ਸੇਵਾ ਕਰਨੀ। ੬ (ਵਰ-ਸਰਾਪ ਨਾਲ) ਮੇਲ ਤੇ ਵਿਛੋੜਾ। ੭ ਛੇ ਦਰਸ਼ਨ ਤੇ ਚਾਰ ਵਰਨਾਂ ਦੇ ਲੋਕ ਅਤੇ (ਹੋਰ ਸਾਰੇ) ਅਵਰਣ ਲੋਕਾਂ ਦੇ ਪੂਜਾ ਅਰਚਾ ਦੇ ਬੰਧਨ ਤੋੜ ਦਿੱਤੇ ਹਨ। ੮ ਝਾੜ ਕੇ ਪਿਛਾਂਹ ਸੁੱਟ ਦਿੱਤੇ ਹਨ। ੯ ਸੱਚੇ ਆਚਾਰ (ਦੇ ਮੁਕਾਬਲੇ ਪਰ ਹੋਰ ਜਪ ਤਪ ਆਦਿ) ਚਮੜੇ ਵਾਂਗ ਹਨ। ੧੦ ਸੁਖ ਰੂਪ। ੧੧ (ਚਾਰ ਵਰਨ ਚਾਰ ਆਸ਼੍ਰਮ ਰੂਪ) ਅੱਠਾਂ ਧਾਤਾਂ ਨੂੰ ਇਕੋ ਜਿਹੀ ਪਾਰਸ ਦੀ ਛੋਹ ਲਾਂਦੇ ਹਨ। ੧੨ ਅਟੱਲ। ੧੩ ਸੱਚ ਸਰੂਪ ਨਵੇਂ ਰੰਗ ਦਾ ਤੇ ਨਿਵੇਕਲਾ। ੧੪ ਸਚਾ ਹੁਕਮ ਹੀ ਉਥੇ ਚਲਦਾ ਹੈ, (ਕਿਉਂ ਜੁ) ਸੱਚ ਦਾ ਕਾਨੂੰਨ ਹੀ ਰਸ ਤੇ ਆਨੰਦ ਦੇ ਦੇਣ ਵਾਲਾ ਹੈ।

ਸਚੀ ਸਿਫਤਿ ਸਲਾਹ ਸਚੁ ਸਚੁ ਸਲਾਹਣੁ ਅੰਮ੍ਰਿਤ ਵੇਲਾ।
ਸਚਾ ਗੁਰਮੁਖਿ ਪੰਥੁ ਹੈ ਸਚੁ ਉਪਦੇਸ ਨ ਗਰਬਿ ਗਹੇਲਾ[੧]।
ਆਸਾ ਵਿਚਿ ਨਿਰਾਸ ਗਤਿ ਸਚਾ ਖੇਲੁ ਮੇਲੁ ਸਚੁ ਖੇਲਾ[੨]।
ਗੁਰਮੁਖਿ ਸਿਖੁ ਗੁਰੂ ਗੁਰ ਚੇਲਾ[੩] ॥ ੨੦॥

## ਪਉੜੀ ੨੧

[ਗੁਰਮੁਖਾਂ ਦੀ ਅਲੇਪਤਾ]

ਗੁਰਮੁਖਿ ਹਉਮੈ ਪਰਹਰੈ[੪] ਮਨਿ ਭਾਵੈ ਖਸਮੈ[੫] ਦਾ ਭਾਣਾ।
ਪੈਰੀ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ[੬]।
ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ[੭]।
ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ।
ਰਾਜੀ ਹੋਇ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ।
ਵਿਸਮਾਦੀ ਵਿਸਮਾਦ ਵਿਚਿ[੮] ਕੁਦਰਤਿ ਕਾਦਰ ਨੋ ਕੁਰਬਾਣਾ।
ਲੇਪ ਅਲੇਪ ਸਦਾ ਨਿਰਬਾਣਾ[੯] ॥ ੨੧ ॥

## ਪਉੜੀ ੨੨

[ਹੁਕਮੀ ਬੰਦਾ ਸਦਾ ਹੁਕਮ ਵਿੱਚ]

ਹੁਕਮੀ ਬੰਦਾ ਹੋਇ ਕੈ ਸਾਹਿਬੁ ਦੇ ਹੁਕਮੈ ਵਿਚਿ ਰਹਣਾ।
ਹੁਕਮੈ ਅੰਦਰਿ ਸਭ ਕੋ ਸਭਨਾ ਆਵਟਣ[੧੦] ਹੈ ਸਹਣਾ।
ਦਿਲੁ ਦਰੀਆਉ ਸਮਾਉ[੧੧] ਕਰਿ ਗਰਬੁ ਗਵਾਇ ਗਰੀਬੀ ਵਹਣਾ[੧੨]।

---

੧ ਅਹੰਕਾਰ ਵਿੱਚ ਗ੍ਰਸੇ ਹੋਏ ਨਹੀਂ। ੨ ਉਸ ਦਾ ਖੇਲ ਭੀ ਸੱਚਾ ਹੈ ਤੇ ਮੇਲ ਭੀ ਸੱਚ ਦਾ ਹੀ ਮਿਲਾਉਂਦਾ ਹੈ। ੩ ਅਜਿਹਾ ਗੁਰਮੁਖ ਸਿੱਖ ਗੁਰੂ ਦਾ ਰੂਪ ਹੋ ਜਾਂਦਾ ਹੈ ਤੇ ਗੁਰੂ ਉਸ ਦਾ ਚੇਲਾ ਰੂਪ। ੪ ਗੁਰਸਿਖ ਹਉਮੈ ਛੱਡ ਦੇਂਦੇ ਹਨ। ੫ ਮਾਲਿਕ, ਵਾਹਿਗੁਰੂ। ੬ ਏਥੇ ਨਿਮਾਣੇ ਹੋ ਕੇ ਦਰਗਹ ਵਿੱਚ ਮਾਣ ਪ੍ਰਾਪਤ ਕਰਦੇ ਹਨ। ੭ ਮਨਜ਼ੂਰ। ੮ ਅਸਚਰਜ ਰੂਪ (ਵਾਹਿਗੁਰੂ) ਦੇ ਵਿਸਮਾਦ ਵਿੱਚ ਰਹਿ ਕੇ। ੯ ਮਾਇਆ ਦੇ ਲੇਪ ਤੋਂ ਅਛੋਹ ਰਹਿ ਕੇ, ਸਦਾ ਬੰਧਨ ਰਹਿਤ ਰਹਿੰਦੇ ਹਨ। ੧੦ ਉਬਾਲਾ, ਤਾਉ। ੧੧ ਸਮਾਈ (ਹੌਸਲਾ)। ੧੨ ਤੁਰਦੇ ਰਹਿੰਦੇ ਹਨ।

ਵੀਹ ਇਕੀਹ ਉਲੰਘਿ ਕੈ[1] ਸਾਧਸੰਗਤਿ ਸਿੰਘਾਸਣਿ ਬਹਣਾ।
ਸਬਦੁ ਸੁਰਤਿ ਲਿਵਲੀਣੁ[2] ਹੋਇ ਅਨਭਉ ਅਘੜ ਘੜਾਏ ਗਹਣਾ[3]।
ਸਿਦਕ[4] ਸਬੂਰੀ[5] ਸਾਬਤਾ ਸਾਕਰੁ ਸੁਕਰਿ ਨ ਦੇਣਾ ਲਹਣਾ।
ਨੀਰਿ ਨ ਡੁਬਣੁ ਅਗਿ ਨ ਦਹਣਾ ॥ ੨੨ ॥

## ਪਉੜੀ ੨੩

[ਗੁਰੂ ਅਤੇ ਸਿੱਖ ਦੀ ਪ੍ਰੀਤਿ]

ਮਿਹਰ ਮੁਹਬਤਿ ਆਸਕੀ[6] ਇਸਕੁ ਮੁਸਕੁ ਕਿਉ ਲੁਕੈ ਲੁਕਾਇਆ।
ਚੰਦਨ ਵਾਸੁ ਵਣਾਸਪਤਿ ਹੋਇ ਸੁਗੰਧੁ ਨ ਆਪੁ ਗਣਾਇਆ।
ਨਦੀਆਂ ਨਾਲੇ ਗੰਗ ਮਿਲਿ ਹੋਇ ਪਵਿਤੁ ਨ ਆਖਿ ਸੁਣਾਇਆ।
ਹੀਰੇ ਹੀਰਾ ਬੇਧਿਆ ਅਣੀ ਕਣੀ ਹੋਇ ਰਿਦੈ ਸਮਾਇਆ[7]।
ਸਾਧਸੰਗਤਿ ਮਿਲਿ ਸਾਧ ਹੋਇ ਪਾਰਸ ਮਿਲਿ ਪਾਰਸ ਹੋਇ ਆਇਆ।
ਨਿਹਚਉ ਨਿਹਚਲੁ ਗੁਰਮਤੀ[8] ਭਗਤਿ ਵਛਲੁ ਹੋਇ ਅਛਲੁ ਛਲਾਇਆ। ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥੨੩॥੧੮॥
ਅਠਾਰਾਂ ॥



---

੧ (ਵੀਹ) ਲੋਕ (ਇਕੀਹ) ਪਰਲੋਕ ਨੂੰ ਲੰਘ ਕੇ । ੨ ਮਗਨ । ੩ ਗਿਆਨ ਨਾਲ ਅਘੜ ਮਨ ਨੂੰ ਘੜਾ ਕੇ ਭੂਸ਼ਣ ਰੂਪ (ਸੁੰਦਰ) ਬਣਾ ਲਵੇ । ੪ ਭਰੋਸਾ। ੫ ਸੰਤੋਖ। ੬ (ਸਤਿਗੁਰੂ ਦੀ) ਮੇਹਰ ਤੇ (ਸਿੱਖ ਦੀ) ਮੁਹੱਬਤ। ੭ ਹੀਰੇ ਨਾਲ ਹੀਰਾ ਵਿੰਨ੍ਹਿਆਂ ਜਾਂਦਾ ਹੈ, ਜੇਕਰ ਹੀਰੇ ਦੀ ਕਣੀ ਦੀ ਅਣੀ (ਹੀਰੇ ਦੇ) ਹਿਰਦੇ ਵਿੱਚ ਸਮਾ ਜਾਏ। ੮ ਅਡੋਲ,ਗੁਰਮਤਿ ਲੈ ਕੇ ਅਡੋਲ (ਹੋ ਜਾਂਦਾ ਹੈ)।

# ਵਾਰ ੧੯

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਗੁਰਮੁਖਿ ਏਕੰਕਾਰ[1] ਆਪਿ ਉਪਾਇਆ।
ਓਅੰਕਾਰਿ ਅਕਾਰੁ ਪਰਗਟੀ ਆਇਆ।
ਪੰਚ ਤਤ ਵਿਸਥਾਰੁ ਚਲਤੁ ਰਚਾਇਆ।
ਖਾਣੀ ਬਾਣੀ ਚਾਰਿ ਜਗਤੁ ਉਪਾਇਆ।
ਕੁਦਰਤਿ ਅਗਮ ਅਪਾਰੁ ਅੰਤੁ ਨ ਪਾਇਆ।
ਸਚੁ ਨਾਉ ਕਰਤਾਰੁ ਸਚਿ ਸਮਾਇਆ[3] ॥ ੧ ॥

## ਪਉੜੀ ੨

[ਚੌਰਾਸੀ ਲੱਖ ਜੂਨਿ ਵਿੱਚ ਉੱਤਮ ਜਨਮ]

ਲਖ ਚਉਰਾਸੀਹ ਜੂਨਿ ਫੇਰਿ[4] ਫਿਰਾਇਆ।
ਮਾਣਸ ਜਨਮੁ ਦੁਲੰਭੁ ਕਰਮੀ ਪਾਇਆ।
ਉਤਮੁ ਗੁਰਮੁਖਿ ਪੰਥੁ ਆਪੁ ਗਵਾਇਆ।
ਸਾਧਸੰਗਤਿ ਰਹਰਾਸਿ[5] ਪੈਰੀਂ ਪਾਇਆ।
ਨਾਮੁ ਦਾਨੁ ਇਸਨਾਨੁ ਸਚੁ ਦਿੜਾਇਆ।
ਸਬਦੁ ਸੁਰਤਿ ਲਿਵ ਲੀਣੁ ਭਾਣਾ ਭਾਇਆ ॥ ੨ ॥

---

੧ ਗੁਰਮੁਖ ਸਤਿਗੁਰੂ, ਅਰਥਾਤ--ਗੁਰੂ ਨਾਨਕ ਦੇਵ ਜੀ ਨੂੰ । ੨ ਵਾਹਿਗੁਰੂ ਨੇ (ਮਾਨੋ ਆਪਣਾ) ਸਰੀਰ ਹੀ ਪ੍ਰਗਟ ਕੀਤਾ ਹੈ । ੩ (ਸਚੁ) ਪਰਮਾਤਮਾ (ਵਿਚ) ਸਮਾ ਰਿਹਾ ਹੈ। ੪ ਚੱਕਰ। ੫ ਮਰਯਾਦਾ।

## ਪਉੜੀ ੩

[ਚੱਲਣ ਜੁਗਤਿ (ਪਰਾਹੁਣਾ)]

ਗੁਰਮੁਖਿ ਸੁਘੜੁ ਸੁਜਾਣੁ ਗੁਰ ਸਮਝਾਇਆ।
ਮਿਹਮਾਣੀ ਮਿਹਮਾਣੁ ਮਜਲਸਿ ਆਇਆ[੧]।
ਖਾਵਾਲੇ ਸੋ ਖਾਣੁ ਪੀਐ ਪੀਆਇਆ।
ਕਰੈ ਨ ਗਰਬੁ ਗੁਮਾਣੁ ਹਸੈ ਹਸਾਇਆ।
ਪਾਹੁਨੜਾ ਪਰਵਾਣੁ ਕਾਜੁ ਸੁਹਾਇਆ।
ਮਜਲਸ ਕਰਿ ਹੈਰਾਣੁ ਉਠਿ ਸਿਧਾਇਆ ॥ ੩ ॥

## ਪਉੜੀ ੪ [ਚੱਲਣ ਜੁਗਤਿ (ਗੋਇਲਵਾਸਾ)]

ਗੋਇਲੜਾ[੨] ਦਿਨ ਚਾਰਿ ਗੁਰਮੁਖਿ ਜਾਣੀਐ।
ਮੰਝੀ ਲੈ ਮਿਹਵਾਰਿ[੩] ਚੋਜ ਵਿਡਾਣੀਐ।
ਵਰਸੈ ਨਿਝਰ ਧਾਰਿ ਅੰਮ੍ਰਿਤ ਵਾਣੀਐ[੪]।
ਵੰਝੁਲੀਐ ਝੀਗਾਰਿ[੫] ਮਜਲਸਿ ਮਾਣੀਐ।
ਗਾਵਣਿ ਮਾਝ ਮਲਾਰਿ ਸੁਘੜੁ ਸੁਜਾਣੀਐ।
ਹਉਮੈ ਗਰਬੁ ਨਿਵਾਰਿ ਮਨਿ ਵਸਿ ਆਣੀਐ[੬]।
ਗੁਰਮੁਖਿ ਸਬਦੁ ਵੀਚਾਰਿ ਸਚਿ ਸਿਵਾਣੀਐ ॥ ੪ ॥

## ਪਉੜੀ ੫

[ਚੱਲਣ ਜੁਗਤਿ (ਸਰਾਂਇ ਦਾ ਵਾਸੀ)]

ਵਾਟ ਵਟਾਊ[੭] ਰਾਤਿ ਸਰਾਈਂ ਵਸਿਆ।
ਉਠ ਚਲਿਆ ਪਰਭਾਤਿ ਮਾਰਗਿ ਦਸਿਆ।

---

੧ ਇਹ ਪ੍ਰਾਣੀ ਪ੍ਰਾਹੁਣਚਾਰੀ ਵਿੱਚ ਪ੍ਰਾਹੁਣਾ ਰੂਪ ਹੋ ਕੇ ਸੰਸਾਰ ਰੂਪ ਮਜਲਸ ਵਿੱਚ ਆਇਆ ਹੈ। ੨ ਗੋਇਲਵਾਸਾ (ਜਿਥੇ ਗੁੱਜਰ ਮਾਲ ਚਾਰਨ ਲਈ ਕੁਝ ਸਮਾਂ ਬਾਹਰ ਜਾ ਕੇ ਰਹਿੰਦੇ ਹਨ)। ੩ ਮਹੀਂਵਾਲ (ਮੱਝਾਂ ਚਾਰਨ ਵਾਲਾ)। ੪ ਇਕ ਰਸ ਮੀਂਹ ਦੀ ਧਾਰ ਵਰਸਦੀ ਹੈ, ਅੰਮ੍ਰਿਤ ਵਾਣੀ ਦੀ। ੫ ਬੰਸਰੀ ਦੀ ਧੁਨੀ। ੬ (ਗੁਰਮੁਖ ਵੀ ਗੁਜਰਾਂ ਵਾਂਗ ਜਗਤ ਨੂੰ ਗੋਇਲਵਾਸਾ ਜਾਣ ਕੇ) ਹਉਮੈ (ਅਹੰਕਾਰ) ਤਿਆਗਦੇ ਤੇ ਮਨ ਨੂੰ ਕਾਬੂ ਵਿੱਚ ਰੱਖਦੇ ਹਨ। ੭ ਰਾਹ ਦਾ ਮੁਸਾਫਿਰ।

ਨਾਹਿ ਪਰਾਈ ਤਾਤਿ[੧] ਨ ਚਿਤਿ ਰਹਸਿਆ[੨] ।
ਮੁਏ ਨ ਪੁਛੈ ਜਾਤਿ ਵਿਵਾਹਿ ਨ ਹਸਿਆ ।
ਦਾਤਾ ਕਰੇ ਜੁ ਦਾਤਿ ਨ ਭੁਖਾ ਤਸਿਆ ।
ਗੁਰਮੁਖਿ ਸਿਮਰਣੁ ਵਾਤਿ[੩] ਕਵਲੁ ਵਿਗਸਿਆ ॥ ੫ ॥

## ਪਉੜੀ ੬

[ਚੱਲਣ ਜੁਗਤਿ]

ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ ।
ਤਾਰੇ ਜਾਤਿ ਸਨਾਤਿ[੪] ਅੰਬਰਿ ਭਾਲੀਅਨਿ ।
ਫੁਲਾਂ ਦੀ ਬਾਗਾਤਿ ਚੁਣਿ ਚੁਣਿ ਚਾਲੀਅਨਿ[੫] ।
ਤੀਰਥਿ ਜਾਤੀ ਜਾਤਿ ਨੈਣ ਨਿਹਾਲੀਅਨਿ[੬] ।
ਹਰਿ ਚੰਦਉਰੀ ਝਾਤਿ ਵਸਾਇ ਉਚਾਲੀਅਨਿ[੭] ।
ਗੁਰਮੁਖਿ ਸੁਖ ਫਲ ਦਾਤਿ ਸਬਦਿ ਸਮ੍ਹਾਲੀਅਨਿ ॥ ੬ ॥

## ਪਉੜੀ ੭

[ਚੱਲਣ ਜੁਗਤਿ (ਪੇਕਾ)]

ਗੁਰਮੁਖਿ ਮਨਿ ਪਰਗਾਸੁ ਗੁਰਿ ਉਪਦੇਸਿਆ ।
ਪੇਈਅੜੈ[੯] ਘਰਿ ਵਾਸੁ ਮਿਟੈ ਅੰਦੇਸਿਆ ।
ਆਸਾ ਵਿਚਿ ਨਿਰਾਸੁ ਗਿਆਨੁ ਅਵੇਸਿਆ[੧੦] ।

---

੧ ਈਰਖਾ । ੨ ਖੁਸ਼ੀ ਹੋਇਆ । ੩ ਮੁਖ ਦੁਆਰਾ । ੪ ਜਾਤ ਕੁਜਾਤ ਦੇ ਨਿੱਕੇ ਵੱਡੇ ਤਾਰੇ । ੫ ਚੁਣ ਚੁਣ ਕੇ ਤੋੜ ਲਏ ਜਾਂਦੇ ਹਨ । ੬ ਤੀਰਥ ਪੁਰ ਯਾਤਰੀ ਜਾਂਦੇ ਅੱਖੀਂ ਦੇਖਦੇ ਹਾਂ । ੭ (ਜਿਵੇਂ) ਹਰਿ ਚੰਦਉਰੀ ਦੇ ਕਲਪਿਤ ਨਗਰ ਦਾ (ਨਜ਼ਾਰਾ) (ਰਾਤ ਨੂੰ) ਵਸਾ ਕੇ (ਦਿਨ ਨੂੰ) ਚੁੱਕ ਲਿਆ ਜਾਂਦਾ ਹੈ । ੮ ਸ਼ਬਦ ਦੀ ਸੰਭਾਲ ਕਰਦੇ ਹਨ (ਸਿਮਰਨ ਕਰਦੇ ਹਨ) । ੯ ਸੰਸਾਰ ਨੂੰ ਪੇਕਾ ਘਰ (ਸਮਝ ਕੇ ਉਦਾਸ ਰਹਿੰਦੇ ਹਨ) । ੧੦ ਪ੍ਰਵੇਸ਼ ਕੀਤਾ ਹੈ ।

ਸਾਧਸੰਗਤਿ ਰਹਰਾਸਿ ਸਬਦਿ ਸੰਦੇਸਿਆ[1]।
ਗੁਰਮੁਖਿ ਦਾਸਨਿ ਦਾਸ ਮਤਿ[2] ਪਰਵੇਸਿਆ।
ਸਿਮਰਣ ਸਾਸਿ ਗਿਰਾਸਿ ਦੇਸ ਵਿਦੇਸਿਆ ॥ ੭ ॥

## ਪਉੜੀ ੮

[ਚੱਲਣ ਜੁਗਤਿ (ਬੇੜੀ ਪੂਰ, ਸੁਪਨਾਂ ਜਾਂ ਛਾਇਆ ਵਾਂਗ)]

ਨਦੀ ਨਾਵ ਸੰਜੋਗੁ[3] ਮੇਲਿ ਮਿਲਾਇਆ।
ਸੁਹਣੇ[4] ਅੰਦਰਿ ਭੋਗੁ ਰਾਜੁ ਕਮਾਇਆ।
ਕਦੇ ਹਰਖੁ ਕਦੇ ਸੋਗੁ ਤਰਵਰ[5] ਛਾਇਆ।
ਕਟੈ ਹਉਮੈ ਰੋਗੁ ਨ ਆਪੁ ਗਣਾਇਆ।
ਘਰ ਹੀ ਅੰਦਰਿ ਜੋਗੁ ਗੁਰਮੁਖਿ ਪਾਇਆ।
ਹੋਵਣਹਾਰ ਸੁ ਹੋਗੁ ਗੁਰ ਸਮਝਾਇਆ ॥ ੮ ॥

## ਪਉੜੀ ੯

[ਚੱਲਣ ਜੁਗਤਿ (ਅਚਾਹਤਾ)]

ਗੁਰਮੁਖਿ ਸਾਧੂ ਸੰਗੁ ਚਲਣੁ ਜਾਣਿਆ।
ਚੇਤਿ ਬਸੰਤੁ ਸੁਰੰਗੁ[6] ਸਭ ਰੰਗ ਮਾਣਿਆ।
ਸਾਵਣ ਲਹਰਿ ਤਰੰਗ ਨੀਰੁ ਨੀਵਾਣਿਆ[7]।
ਸਜਣ ਮੇਲੁ ਸੁ ਢੰਗ[8] ਚੋਜ ਵਿਡਾਣਿਆ।
ਗਰਮੁਖਿ ਪੰਥੁ ਨਿਪੰਗੁ[9] ਦਰਿ ਪਰਵਾਣਿਆ।
ਗਰਮਤਿ ਮੇਲੁ ਅਭੰਗੁ ਸਤਿ ਸੁਹਾਣਿਆ[10] ॥ ੯ ॥

---

੧ ਸਾਧ ਸੰਗਤਿ ਦੀ ਮਰਯਾਦਾ ਵਿੱਚ (ਰਹਿ ਕੇ) ਸ਼ਬਦ ਦੇ ਸੁਨੇਹੇ (ਸਭ ਨੂੰ ਦੇਂਦੇ ਹਨ)। ੨ ਆਤਮਿਕ ਬੁੱਧੀ। ੩ ਪੂਰ। ੪ ਸੁਪਨੇ। ੫ ਦਰਖਤ। ੬ (ਚੇਤ ਬਸੰਤ) ਬਹਾਰ ਦੀ ਰੁੱਤ ਦੇ ਆਨੰਦ। ੭ ਸਾਵਣ ਦੀਆਂ ਲਹਿਰਾਂ ਦੇ ਤਰੰਗਾਂ ਵਾਂਗ (ਅਨੰਦ ਵਿੱਚ ਰਹਿੰਦੇ ਹਨ) ਤੇ ਪਾਣੀ ਵਾਂਗ ਨੀਵੇਂ (ਨਿੰਮ੍ਰਤਾ ਵਾਲੇ) ਹੁੰਦੇ ਹਨ। ੮ ਚੰਗੇ ਢੰਗ ਵਾਲਾ। ੯ ਚਿੱਕੜ ਰਹਿਤ ਭਾਵ ਸ਼ੁੱਧ। ੧੦ ਗੁਰੂ ਦੀ ਸਿਖਿਆ ਦਾ ਮਿਲਾਪ ਹੋਣ ਨਾਲ ਇਕ ਰਸ ਸਤਿ ਤੇ ਸੁੰਦਰ ਰੂਪ (ਨੂੰ ਜਾਣ ਲੈਂਦੇ ਹਨ)।

## ਪਉੜੀ ੧੦

[ਜਨਮ ਦੀ ਸਫਲਤਾ]

ਗੁਰਮੁਖਿ ਸਫਲ ਜਨੰਮੁ ਜਗਿ ਵਿਚਿ ਆਇਆ।
ਗੁਰਮਤਿ ਪੂਰ ਕਰੰਮ[੧] ਆਪੁ ਗਵਾਇਆ।
ਭਾਉ ਭਗਤਿ ਕਰਿ ਕੰਮੁ ਸੁਖ ਫਲੁ ਪਾਇਆ।
ਗੁਰ ਉਪਦੇਸੁ ਅਗੰਮੁ[੨] ਰਿਦੈ ਵਸਾਇਆ।
ਧੀਰਜੁ ਧੁਜਾ ਧਰੰਮੁ[੩] ਸਹਜਿ ਸੁਭਾਇਆ।
ਸਹੈ ਨ ਦੂਖ ਸਹੰਮੁ[੪] ਭਾਣਾ ਭਾਇਆ ॥ ੧੦ ॥

## ਪਉੜੀ ੧੧ [ਗੁਰਮੁਖ ਮਨ]

ਗੁਰਮੁਖਿ ਦੁਰਲਭ ਦੇਹ ਅਉਸਰੁ ਜਾਣਦੇ।
ਸਾਧਸੰਗਤਿ ਅਸਨੇਹ[੫] ਸਭ ਰੰਗ ਮਾਣਦੇ।
ਸਬਦ ਸੁਰਤਿ ਲਿਵਲੇਹ[੬] ਆਖਿ ਵਖਾਣਦੇ।
ਦੇਹੀ ਵਿਚਿ ਬਿਦੇਹ ਸਚੁ ਸਿਞਾਣਦੇ[੭]।
ਦੁਬਿਧਾ ਓਹੁ ਨ ਏਹੁ ਇਕੁ ਪਛਾਣਦੇ[੮]।
ਚਾਰਿ ਦਿਹਾੜੇ ਬੇਹੁ[੯] ਮਨ ਵਿਚਿ ਆਣਦੇ ॥ ੧੧ ॥

## ਪਉੜੀ ੧੨

[ਗੁਰਮੁਖਾਂ ਦੀ ਦੁਰਲੱਭਤਾ]

ਗੁਰਮੁਖਿ ਪਰਉਪਕਾਰੀ ਵਿਰਲਾ ਆਇਆ।
ਗੁਰਮੁਖਿ ਸੁਖ ਫਲੁ ਪਾਇ ਆਪੁ ਗਵਾਇਆ।
ਗੁਰਮੁਖਿ ਸਾਖੀ ਸਬਦਿ ਸਿਖਿ ਸੁਣਾਇਆ।

---

੧ ਪੂਰੇ ਕਰਮਾਂ ਕਰ ਕੇ। ੨ ਨਾ ਜਾਣਿਆ ਜਾਣ ਵਾਲਾ। ੩ ਧੀਰਜ ਤੇ ਧਰਮ ਦੇ ਨਿਸ਼ਾਨ। ੪ ਸਹਿਮ, ਭੈ ਕਸ਼ਟ। ੫ ਪਿਆਰ। ੬ ਰਸ। ੭ ਬਿਦੇਹ ਸੱਚ (ਪ੍ਰਭੂ) ਨੂੰ ਪਛਾਣ ਲੈਂਦੇ ਹਨ। ੮ ਉਹ (ਇਹ) ਲੋਕ ਤੇ (ਉਹ) ਪਰਲੋਕ ਦੀ ਦੁਬਿਧਾ ਵਿੱਚ ਨਹੀਂ ਪੈਂਦੇ। ੯ ਸੰਸਾਰ ਰੂਪ ਬੇਹ।

Agamnigam Digital Preservation Foundation, Chandigarh

ਗੁਰਮੁਖਿ ਸਬਦ ਵੀਚਾਰਿ ਸਚੁ ਕਮਾਇਆ।
ਸਚੁ ਰਿਦੈ ਮੁਹਿ ਸਚੁ ਸਚਿ ਸੁਹਾਇਆ[੧]।
ਗੁਰਮੁਖਿ ਜਨਮੁ ਸਵਾਰਿ ਜਗਤੁ ਤਰਾਇਆ ॥ ੧੨ ॥

## ਪਉੜੀ ੧੩

[ਗੁਰਮੁਖ ਕਰਨੀ]

ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ।
ਗੁਰਮੁਖਿ ਸਤਿ ਸੰਤੋਖੁ ਸਹਜਿ ਸਮਾਣਿਆ।
ਗੁਰਮੁਖਿ ਧੀਰਜੁ ਧਰਮੁ ਦਇਆ ਸੁਖੁ ਮਾਣਿਆ।
ਗੁਰਮੁਖਿ ਅਰਥੁ ਵੀਚਾਰਿ ਸਬਦੁ ਵਖਾਣਿਆ।
ਗੁਰਮੁਖਿ ਹੋਂਦੇ ਤਾਣ ਰਹੈ ਨਿਤਾਣਿਆ।
ਗੁਰਮੁਖਿ ਦਰਗਹ ਮਾਣੁ ਹੋਇ ਨਿਮਾਣਿਆ ॥ ੧੩ ॥

## ਪਉੜੀ ੧੪

[ਗੁਰਮੁਖ ਰਜ਼ਾ ਦੇ ਪੁਤਲੇ]

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।
ਸਚੀ ਦਰਗਹ ਜਾਇ ਸਚਾ ਪਿੜੁ ਮਲਿਆ[੨]।
ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ[੩]।
ਗੁਰਮੁਖਿ ਨਿਹਚਲੁ ਚਿਤੁ[੪] ਨ ਹਲੈ ਹਲਿਆ।
ਗੁਰਮੁਖਿ ਸਚੁ ਅਲਾਉ[੫] ਭਲੀ ਹੂੰ ਭਲਿਆ[੬]।
ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥ ੧੪ ॥

---

੧ ਚੰਗਾ ਲਗਦਾ ਹੈ। ੨ ਨਿਜ ਸਰੂਪ ਦਾ ਸੱਚਾ ਪਿੜ ਮਲਦੇ ਹਨ। ੩ ਗੁਰਮੁਖਾਂ ਦਾ ਪ੍ਰੇਮ ਦਾ ਭੋਜਨ ਹੈ ਤੇ (ਚਾਉ) ਅਨੰਦ ਟਿਕਾਉ ਹੈ। ੪ ਹਿਲਾਇਆਂ ਹਿਲਦਾ ਨਹੀਂ। ੫ ਕਹਿਣਾ। ੬ ਚੰਗੇ ਤੋਂ ਚੰਗਾ।

## ਪਉੜੀ ੧੫

[ਗੁਰਮੁਖ ਦੇ ਗੁਣ]

ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ[1]।
ਗੁਰਮੁਖਿ ਬੁਧਿ ਬਿਬੇਕ ਬਿਬੇਕੀ ਜਾਣੀਐ।
ਗੁਰਮੁਖਿ ਭਾਉ ਭਗਤਿ ਭਗਤੁ ਪਛਾਣੀਐ।
ਗੁਰਮੁਖਿ ਬ੍ਰਹਮ ਗਿਆਨੁ ਗਿਆਨੀ ਬਾਣੀਐ[2]।
ਗੁਰਮੁਖਿ ਪੂਰਣ ਮਤਿ ਸਬਦਿ ਨੀਸਾਣੀਐ[3]।
ਗੁਰਮੁਖਿ ਪਉੜੀ ਪਤਿ[4] ਪਿਰਮ ਰਸੁ ਮਾਣੀਐ ॥ ੧੫॥

## ਪਉੜੀ ੧੬

[ਗੁਰਮੁਖ ਤੋਂ ਲਾਭ]

ਸਚੁ ਨਾਉ ਕਰਤਾਰੁ ਗੁਰਮੁਖਿ ਪਾਈਐ।
ਗੁਰਮੁਖਿ[5] ਓਅੰਕਾਰੁ ਸਬਦਿ ਧਿਆਈਐ।
ਗੁਰਮੁਖਿ ਸਬਦੁ ਵੀਚਾਰੁ ਸਦਾ ਲਿਵ ਲਾਈਐ।
ਗੁਰਮੁਖਿ ਸਚੁ ਅਚਾਰੁ[6] ਸਚੁ ਕਮਾਈਐ।
ਗੁਰਮੁਖਿ ਮੋਖ ਦੁਆਰੁ ਸਹਜਿ ਸਮਾਈਐ।
ਗੁਰਮੁਖਿ ਨਾਮੁ ਅਧਾਰੁ ਨ ਪਛੋਤਾਈਐ ॥ ੧੬॥

## ਪਉੜੀ ੧੭

[ਗੁਰਮੁਖ ਤੋਂ ਲਾਭ]

ਗੁਰਮੁਖਿ ਪਾਰਸੁ ਪਰਸਿ ਪਾਰਸੁ ਹੋਈਐ।
ਗੁਰਮੁਖਿ ਹੋਇ ਅਪਰਸੁ ਦਰਸੁ ਅਲੋਈਐ[7]।
ਗੁਰਮੁਖਿ ਬ੍ਰਹਮ ਧਿਆਨੁ ਦੁਬਿਧਾ[8] ਖੋਈਐ।

---

੧ ਗੁਰਮੁਖਾਂ ਨੇ ਅਸਾਧ ਮਨ ਨੂੰ ਸਾਧ ਲਿਆ ਹੈ, ਇਸੇ ਲਈ ਸਾਧੂ ਕਹੇ ਜਾਂਦੇ ਹਨ। ੨ ਗੁਰਮੁਖਾਂ ਦੀ ਗਿਆਨ ਰੂਪ ਬਾਣੀ ਹੈ। ੩ ਉਨ੍ਹਾਂ ਦੇ ਸ਼ਬਦ ਦੀ ਨਿਸ਼ਾਨੀ ਹੈ। ੪ ਸਤਿਕਾਰ ਦੀ ਪਉੜੀ(ਭਗਤੀ) ਪੁਰ ਚੜ੍ਹਕੇ।੫ ਗੁਰੂ ਦੁਆਰਾ। ੬ ਕਰਨੀ। ੭ ਗੁਰਮੁ (ਕੁਸੰਗ ਤੋਂ) ਅਪਰਸ (ਨਿਰਲੇਪ) ਰਹਿ ਕੇ ਦਰਸ਼ਨ ਦੇਖ ਲੈਂਦੇ ਹਨ। ੮ ਦ੍ਵੈਤ।

ਗੁਰਮੁਖਿ ਪਰ ਧਨ ਰੂਪ ਨਿੰਦ ਨ ਗੋਈਐ[1] ।
ਗੁਰਮੁਖਿ ਅੰਮ੍ਰਿਤੁ ਨਾਉ ਸਬਦੁ ਵਿਲੋਈਐ[2] ।
ਗੁਰਮੁਖਿ ਹਸਦਾ ਜਾਇ ਅੰਤ ਨ ਰੋਈਐ ॥ ੧੭ ॥

## ਪਉੜੀ ੧੮ [ਗੁਰਮੁਖ ਦਾ ਸਰੂਪ]

ਗੁਰਮੁਖਿ ਪੰਡਿਤੁ ਹੋਇ ਜਗੁ ਪਰਬੋਧੀਐ[3] ।
ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ ।
ਗੁਰਮੁਖਿ ਸਤੁ ਸੰਤੋਖੁ ਨ ਕਾਮੁ ਕਰੋਧੀਐ ।
ਗੁਰਮੁਖਿ ਹੈ ਨਿਰਵੈਰੁ ਨ ਵੈਰ ਵਿਰੋਧੀਐ ।
ਚਹੁ ਵਰਨਾ ਉਪਦੇਸੁ ਸਹਜਿ ਸਮੋਧੀਐ[4] ।
ਧੰਨੁ ਜਣੇਦੀ ਮਾਉ ਜੋਧਾ ਜੋਧੀਐ[5] ॥ ੧੮ ॥

## ਪਉੜੀ ੧੯ [ਬੇ-ਪਰਵਾਹ ਗੁਰਮੁਖ]

ਗੁਰਮੁਖਿ ਸਤਿਗੁਰ ਵਾਹੁ ਸਬਦਿ ਸਲਾਹੀਐ ।
ਗੁਰਮੁਖਿ ਸਿਫਤਿ ਸਲਾਹ ਸਚੀ ਪਤਿਸਾਹੀਐ[7] ।
ਗੁਰਮੁਖਿ ਸਚੁ ਸਨਾਹੁ[8] ਦਾਢਿ ਇਲਾਹੀਐ ।
ਗੁਰਮੁਖਿ ਗਾਡੀ ਰਾਹੁ ਸਚੁ ਨਿਬਾਹੀਐ[9] ।
ਗੁਰਮੁਖਿ ਮਤਿ ਅਗਾਹੁ ਗਾਹਣਿ ਗਾਹੀਐ[10] ।
ਗੁਰਮੁਖਿ ਬੇਪਰਵਾਹੁ ਨ ਬੇਪਰਵਾਹੀਐ[11] ॥ ੧੯ ॥

---

੧ ਗੁਰਮੁਖ ਪਰਾਇਆ ਧਨ ਤੇ ਪਰ-ਇਸਤ੍ਰੀ ਦਾ ਰੂਪ(ਨਹੀਂ ਦੇਖਦੇ)ਅਤੇ ਪ੍ਰਾਈ ਨਿੰਦਾ ਨਹੀਂ ਕਰਦੇ । ੨ ਪ੍ਰਮੇਸ਼ਰ ਦਾ ਨਾਮ-ਅੰਮ੍ਰਿਤ ਰਿੜਕਦੇ, ਭਾਵ ਵਿਚਾਰਦੇ ਹਨ । ੩ ਜਗਤ ਨੂੰ ਗਿਆਨ ਦੇਂਦੇ ਹਨ । ੪ ਚੌਹਾਂ ਵਰਨਾਂ ਨੂੰ ਉਪਦੇਸ਼ ਦੇ ਕੇ ਸ਼ਾਂਤ ਪਦ ਵਿੱਚ ਸਮਾ ਦੇਂਦੇ ਹਨ । ੫ ਯੋਧਿਆਂ ਵਿਚੋਂ ਜੋਧਾ । ੬ ਗੁਰਮੁਖ ਵਾਹਿਗੁਰੂ ਸ਼ਬਦ ਨੂੰ ਸਲਾਹੁੰਦੇ ਹਨ । ੭ ਗੁਰਮੁਖਾਂ ਨੂੰ ਸਿਫਤ ਸਲਾਹ ਦੀ ਸੱਚੀ ਪਾਤਿਸ਼ਾਹੀ ਮਿਲੀ ਹੈ । ੮ ਸੰਜੋਅ । ੯ ਸੱਚ (ਸਰੂਪ) ਤਕ (ਨਿਭਾਹੀਐ) ਪਹੁੰਚਾ ਦੇਂਦੀ ਹੈ । ੧੦ ਗੁਰਮੁਖਾਂ ਦੀ ਡੂੰਘੀ ਮਤਿ ਹੈ, ਪਕੜ ਵਿਚ ਨਹੀਂ ਆਉਂਦੀ । ੧੧ ਗੁਰਮੁਖ (ਸੰਸਾਰ ਵਲੋਂ) ਬੇ-ਪਰਵਾਹ ਹਨ, ਪਰ ਵਾਹਿਗੁਰੂ ਵਲੋਂ ਬੇ-ਪਰਵਾਹ ਨਹੀਂ ।

## ਪਉੜੀ ੨੦

[ਗੰਭੀਰ ਤੇ ਅਡੋਲ ਗੁਰਮੁਖ]

ਗੁਰਮੁਖਿ ਪੂਰਾ ਤੋਲੁ ਨ ਤੋਲਣਿ ਤੋਲੀਐ[1] ।
ਗੁਰਮੁਖਿ ਪੂਰਾ ਬੋਲੁ ਨ ਬੋਲਣਿ ਬੋਲੀਐ[2] ।
ਗੁਰਮੁਖਿ ਮਤਿ ਅਡੋਲ ਨ ਡੋਲਣਿ ਡੋਲੀਐ[3] ।
ਗੁਰਮੁਖਿ ਪਿਰਮੁ ਅਮੋਲੁ ਨ ਮੋਲਣਿ ਮੋਲੀਐ[4] ।
ਗੁਰਮੁਖਿ ਪੰਥੁ ਨਿਰੋਲੁ ਨ ਰੋਲਣਿ ਰੋਲੀਐ[5] ।
ਗੁਰਮੁਖਿ ਸਬਦੁ ਅਲੋਲੁ ਪੀ ਅੰਮ੍ਰਿਤ ਝੋਲੀਐ[6] ॥ ੨੦॥

## ਪਉੜੀ ੨੧

[ਗੁਰਮੁਖ ਨਿਜ ਸਰੂਪ ਵਿੱਚ ਨਿਹਚਲ ਹੋਏ ਹਨ]

ਗੁਰਮੁਖਿ ਸੁਖ ਫਲ[7] ਪਾਇ ਸਭ ਫਲ ਪਾਇਆ ।
ਰੰਗ ਸੁਰੰਗ ਚੜ੍ਹਾਇ ਸਭ ਰੰਗ ਲਾਇਆ[8] ।
ਗੰਧ ਸੁਗੰਧਿ ਸਮਾਇ ਬੋਹਿ ਬੁਹਾਇਆ[9] ।
ਅੰਮ੍ਰਿਤ ਰਸ ਤ੍ਰਿਪਤਾਇ ਸਭ ਰਸ ਆਇਆ ।
ਸਬਦ ਸੁਰਤਿ ਲਿਵ ਲਾਇ ਅਨਹਦ ਵਾਇਆ ।
ਨਿਜ ਘਰਿ ਨਿਹਚਲ ਜਾਇ ਦਹ ਦਿਸ ਧਾਇਆ ।
॥ ੨੧ ॥ ੧੯ ॥ ਉਨੀ॥



---

੧ ਕਿਸੇ (ਤੋਲਨ) ਤੱਕੜੀ ਪੁਰ ਤੋਲਿਆ ਨਹੀਂ ਜਾ ਸਕਦਾ । ੨ ਵਿਅਰਥ ਬੋਲ ਨਹੀਂ ਬੋਲਦਾ । ੩ (ਕਿਸੇ) ਦੇ ਡੁਲਾਉਣ ਤੋਂ ਡੋਲਦਾ ਨਹੀਂ । ੪ ਕਿਸੇ ਕੀਮਤ ਨਾਲ ਮੁਲ ਨਹੀਂ ਪਾਇਆ ਜਾ ਸਕਦਾ । ੫ ਰੁਲਾਇਆਂ ਰੁਲਦਾ ਨਹੀਂ । ੬ ਗੁਰਮੁਖਾਂ ਦਾ ਸ਼ਬਦ ਸਥਿਰ ਹੈ, ਉਹ ਨਿਤਾਰ ਕੇ ਅੰਮ੍ਰਿਤ ਪੀਂਦੇ ਹਨ । ੭ ਆਤਮ ਗਿਆਨ ਰੂਪੀ ਫਲ । ੮ (ਗੁਰਮੁਖ) ਰੰਗਾਂ ਵਿਚੋਂ ਵਾਹਿਗੁਰੂ ਦੇ ਪ੍ਰੇਮ ਦਾ ਸੁੰਦਰ ਰੰਗ ਚੜ੍ਹ ਜਾਣ ਕਰ ਕੇ ਸਾ… ਰੰਗ ਮਾਣ ਲਏ, ਅਨੁਭਵ ਕਰਦੇ ਹਨ । ੯ ਖੁਸ਼ਬੂਆਂ ਵਿਚੋਂ ਸਰੇਸ਼ਟ ਪਰਉਪਕਾਰ ਦੀ ਸੁਗੰਧੀ ਉਨ੍ਹਾਂ ਵਿੱਚ ਸਮਾ ਗਈ ਹੈ ਤੇ ਇਸੇ ਨਾਲ (ਉਹ) ਸਭ ਨੂੰ ਸੁਗੰਧਿਤ ਕਰਦੇ ਹਨ।

# ਵਾਰ ੨੦

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ-(ਗੁਰੂ-ਵਰਣਨ)]

ਸਤਿਗੁਰ ਨਾਨਕ ਦੇਉ ਆਪੁ ਉਪਾਇਆ।
ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ[1]।
ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ।
ਰਾਮਦਾਸੁ ਗੁਰਸਿਖੁ ਗੁਰੁ ਸਦਵਾਇਆ।
ਗੁਰੁ ਅਰਜਨੁ ਗੁਰਸਿਖੁ ਪਰਗਟੀ ਆਇਆ।
ਗੁਰਸਿਖੁ ਹਰਿ ਗੋਵਿੰਦੁ ਨ ਲੁਕੈ ਲੁਕਾਇਆ ॥ ੧ ॥

## ਪਉੜੀ ੨

[ਸਾਰੇ ਗੁਰੂਆਂ ਵਿੱਚ ਇਕ ਜੋਤ]

ਗੁਰਮੁਖਿ ਪਾਰਸੁ ਹੋਇ ਪੂਜ ਕਰਾਇਆ[2]।
ਅਸਟ ਧਾਤੁ ਇਕੁ ਧਾਤੁ ਜੋਤਿ ਜਗਾਇਆ[3]।
ਬਾਵਨ ਚੰਦਨੁ ਹੋਇ ਬਿਰਖੁ ਬੋਹਾਇਆ।
ਗੁਰਸਿਖੁ ਸਿਖੁ ਗੁਰ ਹੋਇ ਅਚਰਜੁ ਦਿਖਾਇਆ[4]।
ਜੋਤੀ ਜੋਤਿ ਜਗਾਇ ਦੀਪੁ ਦੀਪਾਇਆ।
ਨੀਰੈ ਅੰਦਰਿ ਨੀਰੁ ਮਿਲੈ ਮਿਲਾਇਆ[5] ॥ ੨ ॥

---

੧ ਬਾਬੇ (ਗੁਰੂ ਜੀ) ਦੀ ਪੀੜ੍ਹੀ (ਖਾਨਦਾਨ) ਵਿਚ ਆ ਗਿਆ, ਅਰਥਾਤ ਗੁਰੂਆਂ ਦੀ ਪਰੰਪਰਾ ਵਿਚ ਗਿਣਿਆ ਜਾਣ ਲੱਗਾ। ੨ (ਸਿੱਖਾਂ ਨੂੰ) ਪੂਜਣ ਯੋਗ ਕਰ ਦੇਂਦੇ ਹਨ। ੩ ਸਭ ਵਰਨਾਂ ਤੇ ਜਾਤੀਆਂ ਦੇ ਲੋਕਾਂ ਨੂੰ ਇਕ ਧਾਤ (ਗੁਰਮੁਖ) ਬਣਾ ਲੈਂਦੇ ਹਨ ਤੇ ਉਨ੍ਹਾਂ ਦੇ ਹਿਰਦਿਆਂ ਵਿਚ ਜੋਤਿ ਜਗਾ ਦੇਂਦੇ ਹਨ। ੪ ਪਹਿਲਾਂ ਗੁਰਸਿਖ ਹੋ ਕੇ, ਫੇਰ ਸਿੱਖ ਤੋਂ ਗੁਰੂ ਰੂਪ ਹੋ ਜਾਂਦੇ ਹਨ। ੫ ਪਾਣੀ (ਵਾਹਿਗੁਰੂ) ਅੰਦਰ ਪਾਣੀ ਹੋ ਕੇ ਮਿਲ ਭੀ ਜਾਂਦੇ ਹਨ ਤੇ ਹੋਰਨਾਂ ਨੂੰ ਭੀ ਮਿਲਾ ਲੈਂਦੇ ਹਨ।

## ਪਉੜੀ ੩

[ਗੁਰਮੁਖ ਦੀ ਮਹਿਮਾ]

ਗੁਰਮੁਖਿ ਸੁਖ ਫਲੁ ਜਨਮੁ ਸਤਿਗੁਰੁ ਪਾਇਆ।
ਗੁਰਮੁਖਿ ਪੂਰ ਕਰੰਮੁ ਸਰਣੀ ਆਇਆ।
ਸਤਿਗੁਰ ਪੈਰੀ ਪਾਇ ਨਾਉ ਦਿੜਾਇਆ[1]।
ਘਰ ਹੀ ਵਿਚਿ ਉਦਾਸੁ ਨ ਵਿਆਪੈ ਮਾਇਆ।
ਗੁਰ ਉਪਦੇਸੁ ਕਮਾਇ ਅਲਖੁ ਲਖਾਇਆ।
ਗੁਰਮੁਖਿ ਜੀਵਨ ਮੁਕਤੁ ਆਪੁ ਗਵਾਇਆ॥ ੩॥

## ਪਉੜੀ ੪

[ਅਜਰ ਪ੍ਰੇਮ ਪਿਆਲਾ ਗੁਰਮੁਖ ਹੀ ਜਰਦੇ ਹਨ]

ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ।
ਦੂਜਾ ਭਾਉ ਮਿਟਾਇ ਇਕੁ ਧਿਆਇਆ।
ਗੁਰ ਪਰਮੇਸਰੁ ਜਾਣਿ ਸਬਦੁ ਕਮਾਇਆ।
ਸਾਧਸੰਗਤਿ ਚਲਿ ਜਾਇ ਸੀਸੁ ਨਿਵਾਇਆ।
ਗੁਰਮੁਖਿ ਕਾਰ ਕਮਾਇ ਸੁਖ ਫਲੁ ਪਾਇਆ।
ਪਿਰਮ ਪਿਆਲਾ ਪਾਇ ਅਜਰੁ ਜਰਾਇਆ॥ ੪॥

## ਪਉੜੀ ੫

[ਗੁਰਮੁਖ ਦਾ ਨਿੱਤ-ਕਰਮ]

ਅੰਮ੍ਰਿਤ ਵੇਲੇ ਉਠਿ ਜਾਗ ਜਗਾਇਆ।
ਗੁਰਮੁਖਿ ਤੀਰਥ ਨਾਇ ਭਰਮ ਗਵਾਇਆ।
ਗੁਰਮੁਖਿ ਮੰਤੁ ਸਮ੍ਹਾਲਿ ਜਪੁ ਜਪਾਇਆ।
ਗੁਰਮੁਖਿ ਨਿਹਚਲੁ ਹੋਇ ਇਕ ਮਨਿ ਧਿਆਇਆ।

੧ (ਵਾਹਿਗੁਰੂ) ਦਾ ਨਾਮ ਦ੍ਰਿੜ੍ਹ ਕੀਤਾ ਹੈ।

ਮਥੈ ਟਿਕਾ ਲਾਲੁ ਨੀਸਾਣੁ ਸੁਹਾਇਆ।
ਪੈਰੀ ਪੈ ਗੁਰ ਸਿਖ ਪੈਰੀ ਪਾਇਆ ॥ ੫॥

## ਪਉੜੀ ੬

[ਗੁਰਸਿੱਖ ਕਮਾਈ]

ਪੈਰੀ ਪੈ ਗੁਰਸਿਖ ਪੈਰ ਧੁਆਇਆ।
ਅੰਮ੍ਰਿਤ ਵਾਣੀ ਚਖਿ[੧] ਮਨੁ ਵਸਿ ਆਇਆ।
ਪਾਣੀ ਪਖਾ ਪੀਹਿ ਭਠੁ ਝੁਕਾਇਆ।
ਗੁਰਬਾਣੀ ਸੁਣਿ ਸਿਖਿ ਲਿਖਿ ਲਿਖਾਇਆ।
ਨਾਮੁ ਦਾਨੁ ਇਸਨਾਨੁ ਕਰਮ ਕਮਾਇਆ।
ਨਿਵ ਚਲਣੁ ਮਿਠ ਬੋਲ ਘਾਲਿ[੨] ਖਵਾਇਆ॥ ੬ ॥

## ਪਉੜੀ ੭

[ਗੁਰਸਿੱਖਾਂ ਦਾ ਮੇਲ]

ਗੁਰਸਿਖਾਂ ਗੁਰਸਿਖ ਮੇਲਿ ਮਿਲਾਇਆ।
ਭਾਇ ਭਗਤਿ ਗੁਰਪੁਰਬ ਕਰੈ ਕਰਾਇਆ।
ਗੁਰਸਿਖ ਦੇਵੀ ਦੇਵ ਜਠੇਰੇ ਭਾਇਆ[੩]।
ਗੁਰਸਿਖ ਮਾਂ ਪਿਉ ਵੀਰ ਕੁਟੰਬ ਸਬਾਇਆ।
ਗੁਰਸਿਖ ਖੇਤੀ ਵਣਜੁ ਲਾਹਾ ਪਾਇਆ।
ਹੰਸ ਵੰਸ ਗੁਰਸਿਖ ਗੁਰਸਿਖ ਜਾਇਆ[੪] ॥ ੭ ॥

## ਪਉੜੀ ੮

[ਸ਼ਗਨਾਂ ਦੇ ਵਿਚਾਰ ਵਿਖੇ]

ਸਜਾ ਖਬਾ ਸਉਣੁ[੫] ਨ ਮੰਨਿ ਵਸਾਇਆ।
ਨਾਰਿ ਪੁਰਖ ਨੋ ਵੇਖਿ ਨ ਪੈਰੁ ਹਟਾਇਆ।

---

੧ ਅੰਮ੍ਰਿਤ ਰੂਪ ਬਾਣੀ ਦਾ ਅਭਿਆਸ ਕਰ ਕੇ। ੨ (ਦਸਾਂ ਨਵ੍ਹਾਂ ਦੀ) ਮਿਹਨਤ ਨਾਲ। ੩ ਗੁਰਸਿੱਖਾਂ ਨੂੰ ਹੀ ਦੇਵੀ ਦੇਵਤੇ ਤੇ (ਆਪਣੇ) ਵਡੇਰੇ ਮੰਨਦੇ ਹਨ। ੪ ਹੰਸ ਰੂਪ ਗੁਰਸਿਖਾਂ ਦੀ ਵੰਸ਼ ਵਿਚ ਗੁਰਸਿਖ ਹੀ ਜਨਮ ਲੈਂਦੇ ਹਨ। ੫ ਸ਼ਗਨ।

ਭਾਖ ਸੁਭਾਖ ਵੀਚਾਰਿ ਨ ਛਿਕ ਮਨਾਇਆ[੧]।
ਦੇਵੀ ਦੇਵ ਨ ਸੇਵਿ, ਨ ਪੂਜ ਕਰਾਇਆ।
ਭੰਭਲ ਭੂਸੇ ਖਾਇ ਨ ਮਨੁ ਭਰਮਾਇਆ।
ਗੁਰਸਿਖ ਸਚਾ ਖੇਤੁ ਬੀਜ ਫਲਾਇਆ ॥ ੮॥

## ਪਉੜੀ ੯

[ਸਾਧਸੰਗਤ ਰੂਪ ਸੱਚਖੰਡ]

ਕਿਰਤਿ ਵਿਰਤਿ ਮਨੁ ਧਰਮੁ ਸਚੁ ਦਿੜਾਇਆ[੨]।
ਸਚੁ ਨਾਉ ਕਰਤਾਰੁ ਆਪੁ ਉਪਾਇਆ।
ਸਤਿਗੁਰ ਪੁਰਖੁ ਦਇਆਲੁ ਦਇਆ ਕਰਿ ਆਇਆ।
ਨਿਰੰਕਾਰ ਆਕਾਰੁ ਸਬਦੁ ਸੁਣਾਇਆ[੩]।
ਸਾਧਸੰਗਤਿ ਸਚੁ ਖੰਡ ਥੇਹੁ[੪] ਵਸਾਇਆ।
ਸਚਾ ਤਖਤੁ ਬਣਾਇ ਸਲਾਮੁ ਕਰਾਇਆ[੫] ॥ ੯॥

## ਪਉੜੀ ੧੦

[ਸਾਧ ਸੰਗਤ ਦੀ ਸੇਵਾ]

ਗੁਰਸਿਖਾ ਗੁਰਸਿਖ ਸੇਵਾ ਲਾਇਆ।
ਸਾਧਸੰਗਤਿ ਕਰਿ ਸੇਵ ਸੁਖ ਫਲੁ ਪਾਇਆ।
ਤਪੜੁ ਝਾੜਿ ਵਿਛਾਇ ਧੂੜੀ ਨਾਇਆ।
ਕੋਰੇ ਮਟ ਅਣਾਇ ਨੀਰੁ ਭਰਾਇਆ।
ਆਣਿ ਮਹਾ ਪਰਸਾਦੁ[੬] ਵੰਡਿ ਖੁਆਇਆ ॥ ੧੦॥

---

੧ (ਜਾਨਵਰਾਂ ਦੇ) ਬੋਲ-ਕੁਬੋਲ ਨੂੰ ਨਹੀਂ ਵਿਚਾਰਦੇ ਤੇ ਨਾ ਹੀ ਨਿੱਛ ਆਦਿ ਕੁਸ਼ਗਨ ਮੰਨਦੇ ਹਨ। ੨ ਮਨ ਵਿੱਚ ਧਰਮ ਰੱਖ ਕੇ ਉਪਜੀਵਕਾ ਲਈ ਕਿਰਤ ਕ[illegible] ਹਨ। ੩ ਨਿਰਗੁਣ ਅਤੇ ਸਰਗੁਣ ਸਰੂਪ ਵਾਹਿਗੁਰੂ ਦਾ ਸ਼ਬਦ ਸੁਣਾਉਂਦੇ ਹਨ। ੪ ਉ[illegible] ਥਾਂ। ੫ (ਸਾਧ ਸੰਗਤਿ ਰੂਪ) ਸੱਚਾ ਤਖ਼ਤ ਕਾਇਮ ਕਰ ਕੇ ਸਭ ਪਾਸੋਂ ਨਮਸਕਾਰ ਕ[illegible] ਹੈ। ੬ ਕੜਾਹ ਪ੍ਰਸ਼ਾਦ।

## ਪਉੜੀ ੧੧

[ਬੁਰੇ ਨਾਲ ਭਲਾ ਕਰਦਾ ਹੈ]

ਹੋਇ ਬਿਰਖੁ ਸੰਸਾਰੁ ਸਿਰ ਤਲਵਾਇਆ[੧]।
ਨਿਹਚਲੁ ਹੋਇ ਨਿਵਾਸੁ ਸੀਸੁ ਨਿਵਾਇਆ।
ਹੋਇ ਸੁਫਲ ਫਲੁ ਸਫਲੁ ਵਟ ਸਹਾਇਆ।
ਸਿਰਿ ਕਰਵਤੁ ਧਰਾਇ ਜਹਾਜੁ ਬਣਾਇਆ।
ਪਾਣੀ ਦੇ ਸਿਰਿ ਵਾਟ ਰਾਹੁ ਚਲਾਇਆ[੨]।
ਸਿਰਿ ਕਰਵਤੁ ਧਰਾਇ ਸੀਸ ਚੜਾਇਆ[੩] ॥ ੧੧ ॥

## ਪਉੜੀ ੧੨

[ਬ੍ਰਿਛ ਅਉਗੁਣ ਸਹਾਰ ਕੇ ਗੁਣ ਕਰਦਾ ਹੈ]

ਲੋਹੇ ਤਛਿ ਤਛਾਇ ਲੋਹਿ ਜੜਾਇਆ[੪]।
ਲੋਹਾ ਸੀਸੁ ਚੜਾਇ ਨੀਰਿ ਤਰਾਇਆ।
ਆਪਨੜਾ ਪੁਤੁ ਪਾਲਿ ਨ ਨੀਰਿ ਡੁਬਾਇਆ[੫]।
ਅਗਰੈ ਡੋਬੈ ਜਾਣਿ ਡੋਬਿ ਤਰਾਇਆ[੬]।
ਗੁਣ ਕੀਤੇ ਗੁਣ ਹੋਇ ਜਗੁ ਪਤੀਆਇਆ[੭]।
ਅਵਗੁਣ ਸਹਿ ਗੁਣੁ ਕਰੈ ਘੋਲਿ ਘੁਮਾਇਆ[੮] ॥ ੧੨ ॥

---

੧ ਉਲਟੇ ਸਿਰ ਹੋ ਕੇ। ੨ ਪਾਣੀ ਦੇ ਸਿਰ ਪੁਰ ਰਾਹ ਬਣਾ ਕੇ ਪੰਧ ਕਰਾਉਂਦਾ ਹੈ। ੩ (ਜੋ ਤਰਖਾਣ) ਸਿਰ ਪੁਰ ਆਰਾ ਰੱਖਦਾ ਹੈ (ਜਹਾਜ਼ ਬਣ ਜਾਣ ਪੁਰ) ਉਸ ਨੂੰ ਭੀ ਆਪਣੇ ਸਿਰ ਪੁਰ ਬਿਠਾ ਲੈਂਦਾ ਹੈ। ੪ ਲੋਹੇ ਨਾਲ ਕੱਟਿਆ-ਵੱਢਿਆ ਤੇ ਛਿੱਲਿਆ ਜਾ ਸਕੇ। ੫ ਆਪਣਾ ਪਾਲਿਆ ਪੁੱਤਰ ਸਮਝ ਕੇ ਪਾਣੀ (ਲੱਕੜੀ ਨੂੰ) ਡੋਬਦਾ ਨਹੀਂ। ੬ ਅਗਰ ਨੂੰ ਜਾਣ ਕੇ ਡੋਬਦਾ ਹੈ, ਕਿਉਂ ਜੁ ਉਹ ਡੁੱਬਾ ਹੋਇਆ ਹੀ ਤਰਦਾ ਹੈ, ਭਾਵ ਵਧੇਰੇ ਮੁੱਲ ਪੁਆਉਂਦਾ ਹੈ। ੭ ਪ੍ਰਤੀਤ ਕਰਦਾ ਹੈ। ੮ ਕੁਰਬਾਨ ਹਾਂ।

## ਪਉੜੀ ੧੩

[ਸਤਿਗੁਰੂ ਦਾ ਹੁਕਮ]

ਮੰਨੈ ਸਤਿਗੁਰ ਹੁਕਮੁ ਹੁਕਮਿ ਮਨਾਇਆ।
ਭਾਣਾ ਮੰਨੈ ਹੁਕਮਿ ਗੁਰ ਫੁਰਮਾਇਆ[1]।
ਪਿਰਮ ਪਿਆਲਾ ਪੀਵਿ ਅਲਖੁ ਲਖਾਇਆ।
ਗੁਰਮੁਖਿ ਅਲਖੁ ਲਖਾਇ ਨ ਅਲਖੁ ਲਖਾਇਆ[2]।
ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ।
ਗੁਰਮੁਖਿ ਸੁਖ ਫਲੁ ਪਾਇ ਬੀਜ ਫਲਾਇਆ[3] ॥ ੧੩॥

## ਪਉੜੀ ੧੪

[ਚੇਲੇ ਦਾ ਪ੍ਰੇਮ]

ਸਤਿਗੁਰ ਦਰਸਨੁ ਦੇਖਿ ਧਿਆਨੁ ਧਰਾਇਆ[4]।
ਸਤਿਗੁਰ ਸਬਦੁ ਵੀਚਾਰਿ ਗਿਆਨੁ ਕਮਾਇਆ[5]।
ਚਰਣ ਕਵਲ ਗੁਰ ਮੰਤੁ ਚਿਤਿ ਵਸਾਇਆ।
ਸਤਿਗੁਰ ਸੇਵ ਕਮਾਇ ਸੇਵ ਕਰਾਇਆ।
ਗੁਰ ਚੇਲਾ ਪਰਚਾਇ ਜਗ ਪਰਚਾਇਆ[6]।
ਗੁਰਮੁਖਿ ਪੰਥੁ ਚਲਾਇ ਨਿਜ ਘਰਿ ਛਾਇਆ[7] ॥੧੪॥

---

੧ ਗੁਰੂ ਜੀ ਨੇ ਹੁਕਮ ਕੀਤਾ ਹੈ ਕਿ 'ਭਾਣਾ ਮੰਨੋ'। ੨ ਗੁਰਮੁਖਾਂ ਨੇ ਅਲਖ ਨੂੰ ਲਖ ਲਿਆ ਹੈ (ਤੇ ਇਸ ਰਾਜ਼ ਨੂੰ ਹੋਰਨਾਂ ਪਾਸੋਂ) ਅਲਖ (ਰੱਖਦੇ ਹਨ, ਕਿਸੇ ਨੂੰ ਨਹੀਂ ਲਖਾਉਂਦੇ। ੩ (ਉਪਦੇਸ਼ ਰੂਪ) ਬੀਜ (ਹੋਰਨਾਂ ਦੇ ਹਿਰਦੇ ਵਿੱਚ ਭੀ) ਸਫਲ ਕੀਤਾ ਹੈ। ੪ (ਅੱਖਾਂ ਨਾਲ) ਸਤਿਗੁਰੂ ਜੀ ਦਾ ਦਰਸ਼ਨ ਦੇਖਦੇ (ਤੇ ਮਨ ਨਾਲ) ਧਿਆਨ ਧਰਦੇ ਹਨ। ੫ (ਗੁਰੂ ਦੇ ਬਖਸ਼ੇ) ਗਿਆਨ ਅਨੁਸਾਰ ਆਚਰਣ ਕਰਦੇ ਹਨ। ੬ ਚੇਲਾ ਗੁਰੂ ਨੂੰ ਪ੍ਰਸੰਨ ਕਰ ਕੇ ਜਗਤ ਨੂੰ ਖੁਸ਼ ਕਰਦਾ ਹੈ; ਅਰਥਾਤ ਜਗਤ ਦੀ ਸੇਵਾ ਕਰਦਾ ਹੈ। ੭ ਆਪਣੇ ਨਿਜ ਸਰੂਪ ਵਿੱਚ ਛਾ ਜਾਂਦਾ ਹੈ।

## ਪਉੜੀ ੧੫

[ਗੁਰਸਿੱਖ ਲਈ ਜੋਗ ਦੀ ਜੁਗਤੀ]

ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ ।
ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ ।
ਥੋੜਾ ਪਾਣੀ ਅੰਨੁ ਖਾਇ ਪੀਆਇਆ ।
ਥੋੜਾ ਬੋਲਣ ਬੋਲਿ ਨ ਝਖਿ ਝਖਾਇਆ[੧] ।
ਥੋੜੀ ਰਾਤੀ ਨੀਦ ਨ ਮੋਹਿ ਫਹਾਇਆ ।
ਸੁਹਣੇ[੨] ਅੰਦਰਿ ਜਾਇ ਨ ਲੋਭ ਲੁਭਾਇਆ ॥ ੧੫ ॥

## ਪਉੜੀ ੧੬

[ਗੁਰਸਿੱਖਾਂ ਲਈ ਜੋਗ ਦੇ ਸਾਧਨ]

ਮੁੰਦ੍ਰਾ ਗੁਰ ਉਪਦੇਸੁ ਮੰਤ੍ਰ ਸੁਣਾਇਆ ।
ਖਿੰਥਾ[੩] ਖਿਮਾ ਸਿਵਾਇ ਝੋਲੀ ਪਤਿ ਮਾਇਆ[੪] ।
ਪੈਰੀ ਪੈ ਪਾ ਖਾਕ ਬਿਭੂਤ[੫] ਬਣਾਇਆ ।
ਪਿਰਮ ਪਿਆਲਾ ਪਤ ਭੋਜਨੁ ਭਾਇਆ ।
ਡੰਡਾ ਗਿਆਨ ਵਿਚਾਰੁ ਦੂਤ ਸਧਾਇਆ[੬] ।
ਸਹਜ ਗੁਫਾ ਸਤਿਸੰਗੁ ਸਮਾਧਿ ਸਮਾਇਆ ॥ ੧੬ ॥

## ਪਉੜੀ ੧੭

[ਗੁਰਸਿੱਖਾਂ ਦੀ ਜੋਗ ਜੁਗਤੀ ਦੇ ਹੋਰ ਸਾਧਨ]

ਸਿੰਙੀ ਸੁਰਤਿ ਵਿਸੇਖੁ ਸਬਦੁ ਵਜਾਇਆ[੮] ।
ਗੁਰਮੁਖਿ ਆਈ ਪੰਥੁ ਨਿਜ ਘਰੁ ਪਾਇਆ[੯] ।

---

੧ ਵਿਅਰਥ ਗੱਪਾਂ ਨਹੀਂ ਮਾਰਦੇ । ੨ ਸੁਪਨੇ । ੩ ਖਫਨੀ । ੪ ਮਾਇਆ (ਵਿੱਚ
ਰਹਿੰਦਿਆਂ ਹੋਇਆਂ ਭੀ ਪਤ (ਇੱਜ਼ਤ) ਕਾਇਮ ਰੱਖਣੀ), ਝੋਲੀ ਹੈ । ੫ ਸੁਆਹ । ੬ ਕਾਮ,
ਕ੍ਰੋਧ ਆਦਿ ਦੂਤਾਂ ਨੂੰ ਸਿੱਧੇ ਕਰ ਲਿਆ ਹੈ । ੭ ਸਤਿਸੰਗ ਹੀ ਸ਼ਾਂਤੀ ਦੀ ਗੁਫਾ ਹੈ (ਜਿਸ
ਵਿੱਚ ਗੁਰ ਸਿੱਖ) ਸਮਾਧੀ ਵਿੱਚ ਸਮਾਏ ਰਹਿੰਦੇ ਹਨ । ੮ ਵਿਸ਼ੇਸ਼ (ਵਾਹਿਗੁਰੂ) ਦੀ
ਗਿਆਤ ਹੀ ਸਿੰਙੀ ਹੈ ਤੇ ਸ਼ਬਦ ਬਾਣੀ ਦਾ ਪਾਠ ਹੀ ਇਸ ਦਾ ਵਜਾਉਣਾ ਹੈ । ੯ ਗੁਰਮੁਖਾਂ
ਦਾ ਆਪਣਾ ਪੰਥ ਹੀ ਆਈ ਪੰਥ ਹੈ, ਜਿਸ ਦੁਆਰਾ ਉਨ੍ਹਾਂ ਸੁਸਰੂਪ ਨੂੰ ਪਾ ਲਿਆ ਹੈ ।

ਆਦਿ ਪੁਰਖੁ ਆਦੇਸੁ ਅਲਖੁ ਲਖਾਇਆ।
ਗੁਰ ਚੇਲੇ ਰਹਰਾਸਿ ਮਨੁ ਪਰਚਾਇਆ।
ਵੀਹ ਇਕੀਹ ਚੜ੍ਹਾਇ ਸਬਦੁ ਮਿਲਾਇਆ[1] ॥ ੧੭॥

## ਪਉੜੀ ੧੮

[ਸੰਸਾਰ ਰੂਪ ਚਉਪੜ ਦੀ ਬਾਜੀ]

ਗੁਰ ਸਿਖ ਸੁਣਿ ਗੁਰਸਿਖ ਸਿਖੁ ਸਦਾਇਆ।
ਗੁਰ ਸਿਖੀ ਗੁਰਸਿਖ ਸਿਖ ਸੁਣਾਇਆ।
ਗੁਰ ਸਿਖ ਸੁਣਿ ਕਰਿ ਭਾਉ ਮੰਨਿ ਵਸਾਇਆ।
ਗੁਰਸਿਖਾ ਗੁਰ ਸਿਖ ਗੁਰਸਿਖ ਭਾਇਆ।
ਗੁਰ ਸਿਖ ਗੁਰਸਿਖ ਸੰਗੁ ਮੇਲਿ ਮਿਲਾਇਆ।
ਚਉਪੜਿ ਸੋਲਹ ਸਾਰ ਜੁਗ ਜਿਣਿ ਆਇਆ[2] ॥ ੧੮॥

## ਪਉੜੀ ੧੯

[ਸ਼ਤਰੰਜ ਦੀ ਖੇਲ]

ਸਤਰੰਜ ਬਾਜੀ ਖੇਲੁ ਬਿਸਾਤਿ ਬਣਾਇਆ[3]।
ਹਾਥੀ ਘੋੜੇ ਰਥ ਪਿਆਦੇ ਆਇਆ।
ਹੁਇ ਪਤਿਸਾਹੁ ਵਜੀਰ ਦੁਇ ਦਲ ਛਾਇਆ[4]।
ਹੋਇ ਗਡਾਵਡਿ ਜੋਧ ਜੁਧੁ ਮਚਾਇਆ।
ਗੁਰਮੁਖਿ ਚਾਲ ਚਲਾਇ ਹਾਲ ਪੁਜਾਇਆ।
ਪਾਇਕ[5] ਹੋਇ ਵਜੀਰੁ ਗੁਰਿ ਪਹੁਚਾਇਆ ॥ ੧੯॥

---

੧ ਇਸੇ ਤਰ੍ਹਾਂ (ਵੀਹ) ਸੰਸਾਰ ਤੋਂ ਇਕੀਹ (ਈਸ਼੍ਵਰ) ਪਦ ਵਿਚ ਜਾ ਚੜ੍ਹੇ ਤੇ ਸ਼ਬਦ ਦੁਆਰਾ ਮਿਲੇ ਹਨ। ੨ ਸੋਲਾਂ ਨਰਦਾਂ ਵਾਲੇ ਸੰਸਾਰ ਰੂਪ ਚਉਪੜ (ਜਿਸ ਵਿਚ ਚੌਹਾਂ ਵਰਨਾਂ ਵਿਚ ਚਾਰ ਆਸ਼੍ਰਮ ਹਨ) ਨੂੰ ਇਹ ਗੁਰੂ ਤੇ ਚੇਲਾ ਦਾ ਜੁਗ (ਜੋੜਾ) ਹੀ ਜਿੱਤ ਕੇ (ਘਰ ਨੂੰ) ਆਉਂਦਾ ਹੈ। ੩ ਚੌਂਕ। ੪ ਜੋਧੇ ਪਰਸਪਰ ਖਹਿ ਕੇ ਜੁੱਧ ਮਚਾ ਰਹੇ ਹਨ। ੫ ਜੋ ਗੁਰੂ ਵਜ਼ੀਰ ਦੇ ਪਿਆਦੇ ਹੋਏ ਹਨ, ਉਹ (ਵਾਹਿਗੁਰੂ ਪਾਸ) ਪਹੁੰਚਾਏ ਜਾਣਗੇ।

## ਪਉੜੀ ੨੦

[ਗੁਰਮੁਖ ਭੈ ਵਿਚ ਰਹਿੰਦੇ ਹੋਏ ਨਿਰੰਕਾਰ ਨੂੰ ਪ੍ਰਾਪਤ ਕਰ ਲੈਂਦੇ ਹਨ]

ਭੈ ਵਿਚਿ ਨਿਮਣਿ ਨਿਮਿ ਭੈ ਵਿਚਿ ਜਾਇਆ[੧]।
ਭੈ ਵਿਚਿ ਗੁਰਮੁਖਿ ਪੰਥਿ ਸਰਣੀ ਆਇਆ।
ਭੈ ਵਿਚਿ ਸੰਗਤਿ ਸਾਧ ਸਬਦੁ ਕਮਾਇਆ।
ਭੈ ਵਿਚਿ ਜੀਵਨੁ ਮੁਕਤਿ ਭਾਣਾ ਭਾਇਆ।
ਭੈ ਵਿਚਿ ਜਨਮੁ ਵਸਾਰਿ ਸਹਜਿ ਸਮਾਇਆ।
ਭੈ ਵਿਚਿ ਨਿਜ ਘਰਿ ਜਾਇ ਪੂਰਾ ਪਾਇਆ ॥ ੨੦ ॥

## ਪਉੜੀ ੨੧

[ਗੁਰ ਉਸਤਤਿ ਵਿਖੇ]

ਗੁਰ ਪਰਮੇਸਰੁ ਜਾਇ ਸਰਣੀ ਆਇਆ[੨]।
ਗੁਰ ਚਰਣੀ ਚਿਤੁ ਲਾਇ ਨ ਚਲੈ ਚਲਾਇਆ।
ਗੁਰਮਤਿ ਨਿਹਚਲੁ ਹੋਇ ਨਿਜ ਪਦ ਪਾਇਆ[੩]।
ਗੁਰਮੁਖਿ ਕਾਰ ਕਮਾਇ ਭਾਣਾ ਭਾਇਆ।
ਗੁਰਮੁਖਿ ਆਪੁ ਗਵਾਇ ਸਚਿ ਸਮਾਇਆ।
ਸਫਲੁ ਜਨਮੁ ਜਗਿ ਆਇ ਜਗਤੁ ਤਰਾਇਆ ॥ ੨੧ ॥
੨੦ ॥ ਵੀਹ ॥



---

੧ ਭੈ ਵਿੱਚ ਹੀ (ਜੀਵ) ਮਾਤਾ ਦੇ ਗਰਭ ਵਿਚ ਟਿਕਦਾ ਤੇ ਟਿਕ ਕੇ ਭੈ ਵਿੱਚ ਹੀ ਜਨਮ ਲੈਂਦਾ ਹੈ । ੨ ਗੁਰੂ ਨੂੰ ਪਰਮੇਸ਼ਰ ਸਰੂਪ ਜਾਣ ਕੇ । ੩ ਗੁਰੂ ਦੀ ਸਿਖਿਆ ਵਿਚ ਅਚਲ ਰਹਿ ਕੇ ਸੁਸਰੂਪ ਨੂੰ ਪਾ ਲਿਆ ਹੈ।

# ਵਾਰ ੨੧

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ, ਵਾਹਿਗੁਰੂ ਤੇ ਸਤਿਗੁਰੂ ਦੀ ਮਹਿਮਾ]

ਪਾਤਿਸਾਹਾ ਪਾਤਿਸਾਹੁ ਸਤਿ ਸੁਹਾਣੀਐ[1]।
ਵਡਾ ਬੇਪਰਵਾਹ ਅੰਤੁ ਨ ਜਾਣੀਐ।
ਲਉਬਾਲੀ[2] ਦਰਗਾਹ ਆਖਿ ਵਖਾਣੀਐ।
ਕੁਦਰਤ ਅਗਮੁ ਅਥਾਹੁ ਚੋਜ ਵਿਡਾਣੀਐ।
ਸਚੀ ਸਿਫਤਿ ਸਲਾਹ ਅਕਥ ਕਹਾਣੀਐ।
ਸਤਿਗੁਰ ਸਚੇ ਵਾਹੁ ਸਦ ਕੁਰਬਾਣੀਐ[3] ॥ ੧ ॥

## ਪਉੜੀ ੨

[ਆਦਿ ਪੁਰਖ ਦੀ ਮਹਿਮਾ]

ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ।
ਨਾਰਦ ਸਾਰਦ[4] ਸੇਸ ਕੀਰਤਿ ਗਾਇਦੇ।
ਗਣ ਗੰਧਰਬ ਗਣੇਸ ਨਾਦ ਵਜਾਇਦੇ[5]।
ਛਿਅ ਦਰਸਨ ਕਰਿ ਵੇਸ ਸਾਂਗ ਬਣਾਇਦੇ[6]।
ਗੁਰ ਚੇਲੇ ਉਪਦੇਸ ਕਰਮ ਕਮਾਇਦੇ।
ਆਦਿ ਪੁਰਖੁ ਆਦੇਸੁ ਪਾਰੁ ਨ ਪਾਇਦੇ[7] ॥ ੨ ॥

---

੧ ਸੁੰਦਰ। ੨ ਬੇ-ਪ੍ਰਵਾਹ। ੩ ਸੱਚੇ ਸਤਿਗੁਰੂ ਤੇ ਵਾਹਿਗੁਰੂ ਤੋਂ ਸਦਾ ਕੁਰਬਾਨ ਹਾਂ। ੪ ਸਰਸ੍ਵਤੀ। ੫ (ਸ਼ਿਵਜੀ ਦੇ) ਗਣ (ਨੰਦੀ, ਭ੍ਰਿੰਗੀ ਆਦਿ) ਗੰਧਰਬ (ਦੇਵਤਿਆਂ ਦੇ ਰਾਗੀ) ਤੇ ਗਣੇਸ਼ ਸਭ ਵਾਜੇ ਵਜਾ ਰਹੇ ਹਨ। ੬ ਜੋਗੀ ਜੰਗਮ ਆਦਿ ਛੇ ਦਰਸ਼ਨਾਂ (ਦੇ ਮੰਨਣ ਵਾਲੇ ਭੀ ਅਨੇਕ ਤਰ੍ਹਾਂ ਦੇ) ਭੇਖ ਧਾਰ ਕੇ ਸ੍ਵਾਂਗ ਰਚਦੇ ਹਨ। ੭ ਆਦਿ ਪੁਰਖ (ਗੁਰੂ ਨਾਨਕ ਦੇਵ ਜੀ) ਨੂੰ ਨਮਸਕਾਰ ਹੈ (ਕੋਈ ਉਸ ਦਾ) ਪਾਰ ਨਹੀਂ ਪਾ ਸਕਦਾ।

## ਪਉੜੀ ੩

[ਆਦਿ ਪੁਰਖ ਦੀ ਮਹਿਮਾ]

ਪੀਰ ਪੈਕੰਬਰ ਹੋਇ ਕਰਦੇ ਬੰਦਗੀ।
ਸੇਖ ਮਸਾਇਕ ਹੋਇ ਕਰਿ ਮੁਹਛੰਦਗੀ[੧]।
ਗਉਸ ਕੁਤਬ ਕਈ ਲੋਇ ਦਰ ਬਖਸੰਦਗੀ।
ਦਰ ਦਰਵੇਸ ਖਲੋਇ ਮਸਤ ਮਸੰਦਗੀ[੨]।
ਵਲੀ-ਉਲਹ ਸੁਣਿ ਸੋਇ ਕਰਨਿ ਪਸੰਦਗੀ।
ਦਰਗਹ ਵਿਰਲਾ ਕੋਇ ਬਖਤ ਬਿਲੰਦਗੀ[੩] ॥ ੩ ॥

## ਪਉੜੀ ੪

[ਕਾਦਰ ਦੇ ਕੀਤੇ ਨੂੰ ਨਹੀਂ ਜਾਣਦੇ]

ਸੁਣਿ ਆਖਾਣਿ ਵਖਾਣੁ ਆਖਿ ਵਖਾਣਿਆ[੪]।
ਹਿੰਦੂ ਮੁਸਲਮਾਣੁ ਨ ਸਚੁ ਸਿਵਾਣਿਆ।
ਦਰਗਹ ਪਤਿ ਪਰਵਾਣੁ ਮਾਣੁ ਨਿਮਾਣਿਆ।
ਵੇਦ ਕਤੇਬ ਕੁਰਾਣੁ ਨ ਅਖਰ ਜਾਣਿਆ[੫]।
ਦੀਨ ਦੁਨੀ ਹੈਰਾਣੁ ਚੋਜ ਵਿਡਾਣਿਆ।
ਕਾਦਰ ਨੋ ਕੁਰਬਾਣੁ ਕੁਦਰਤਿ ਮਾਣਿਆ[੬] ॥ ੪ ॥

## ਪਉੜੀ ੫

[ਰਸਾਂ ਦੇ ਪਿਆਰੇ ਮਹਲ ਤੋਂ ਦੂਰ ਹਨ]

ਲਖ ਲਖ ਰੂਪ ਸਰੂਪ ਅਨੂਪ ਸਿਧਾਵਹੀ[੭]।
ਰੰਗ ਬਿਰੰਗ ਸੁਰੰਗ ਤਰੰਗ ਬਣਾਵਹੀ[੮]।

---

੧ ਮੁਹਤਾਜੀ ਕਰਦੇ, ਭਾਵ ਸ਼ਰਨ ਲੈਂਦੇ ਹਨ। ੨ ਮਸੰਦਪੁਣਾ (ਫ਼ਕੀਰੀ) ਧਾਰਨ ਕਰਦੇ ਹਨ। ੩ ਬੁਲੰਦ (ਉੱਚੇ) ਭਾਗਾਂ ਵਾਲਾ। ੪ ਸ਼ਾਸਤ੍ਰਾਂ ਦੇ ਵਖਾਣ (ਵਰਣ) ਸੁਣ ਸੁਣ ਕੇ (ਅੱਗੇ ਹੋਰ ਲੋਕਾਂ ਨੂੰ) ਕਹਿ ਸੁਣਾਉਂਦੇ ਹਨ। ੫ ਅਖਰ (ਅਖੈ–ਪਾਰਬ੍ਰਹਮ) ਨੂੰ ਨਹੀਂ ਜਾਣਿਆ। ੬ (ਜੋ) ਆਪਣੀ ਕੁਦਰਤ ਦਾ ਮਾਣ (ਆਸਰਾ) ਰੂਪ ਹੈ। ੭ ਪ੍ਰਲੋਕ ਨੂੰ ਤੁਰ ਜਾਂਦੇ ਹਨ। ੮ ਲਹਿਰਾਂ ਪੈਦਾ ਕਰ ਰਹੇ ਹਨ।

ਰਾਗ ਨਾਦ ਵਿਸਮਾਦ ਗੁਣ ਨਿਧਿ[੧] ਗਾਵਹੀ।
ਰਸ ਕਸ ਲਖ ਸੁਆਦ ਚਖਿ ਚਖਾਵਹੀ[੨]।
ਗੰਧ ਸੁਗੰਧ ਕਰੋੜਿ ਮਹਿ[੩] ਮਹਕਾਵਈ।
ਗੈਰ ਮਹਲਿ ਸੁਲਤਾਨ ਮਹਲੁ ਨ ਪਾਵਹੀ[੪] ॥ ੫ ॥

## ਪਉੜੀ ੬

[ਦ੍ਵੰਦ੍ਵ ਤੇ ਏਕਤਾ]

ਸਿਵ ਸਕਤੀ ਦਾ ਮੇਲੁ ਦੁਬਿਧਾ ਹੋਵਈ[੫]।
ਤ੍ਰੈ ਗੁਣ ਮਾਇਆ ਖੇਲੁ ਭਰਿ ਭਰਿ ਧੋਵਈ[੬]।
ਚਾਰਿ ਪਦਾਰਥ ਭੇਲੁ ਹਾਰ ਪਰੋਵਈ[੭]।
ਪੰਜਿ ਤਤ ਪਰਵੇਲ ਅੰਤਿ ਵਿਗੋਵਈ[੮]।
ਛਿਅ ਰੁਤਿ ਬਾਰਹ ਮਾਹ ਹਸਿ ਹਸਿ ਰੋਵਈ।
ਰਿਧਿ ਸਿਧਿ ਨਵ ਨਿਧਿ ਨੀਦ ਨ ਸੋਵਈ[੯] ॥ ੬ ॥

## ਪਉੜੀ ੭

[ਭਾਉ-ਭਗਤਿ ਤੋਂ ਬਿਨਾਂ ਸਭ ਫੋਕਟ ਹੈ]

ਸਹਸ ਸਿਆਣਪ ਲਖ ਕੰਮਿ ਨ ਆਵਹੀ।
ਗਿਆਨ ਧਿਆਨ ਉਨਮਾਨੁ ਅੰਤੁ ਨਾ ਪਾਵਹੀ।
ਲਖ ਸਸੀਅਰ ਲਖ ਭਾਨੁ ਅਹਿਨਿਸਿ ਧਯਾਵਹੀ।
ਲਖ ਪਰਕਿਰਤਿ ਪਰਾਣ ਕਰਮ ਕਮਾਵਹੀ।

---

੧ ਗੁਣਾਂ ਦੇ ਸਾਗਰ ਨੂੰ। ੨ ਚਖਦੇ ਚਖਾਉਂਦੇ ਹਨ। ੩ ਮਹਿ (ਧਰਤੀ) ਨੂੰ ਮਹਿਕਾ ਦੇਂਦੇ ਹਨ। ੪ ਸੁਲਤਾਨ ਵਾਹਿਗੁਰੂ ਦੇ ਮਹਿਲ ਤੋਂ ਗੈਰ ਰਹਿ ਕੇ ਆਪਣੇ ਨਿਜ ਸਰੂਪ (ਮਹਲ) ਨੂੰ ਨਹੀਂ ਪਾ ਸਕਣਗੇ। ੫ ਜੜ੍ਹ ਤੇ ਚੇਤਨ ਦੇ ਮਿਲਾਪ ਨਾਲ ਹੀ ਇਹ ਦੁਬਿਧਾ (ਰੂਪ ਸੰਸਾਰ) ਉਤਪੰਨ ਹੋਇਆ ਹੈ। ੬ ਰਜ ਗੁਣ, ਤਮ ਗੁਣ, ਸਤ ਗੁਣ ਰੂਪ ਮਾਇਆ ਦੀ ਖੇਡ ਵਿਚ (ਆਪਣਾ ਆਪ) ਭਰ ਭਰ ਧੋਂਦੇ ਹਨ। ੭ ਧਰਮ, ਅਰਥ, ਕਾਮ, ਮੋਖ ਨੂੰ ਇਕੱਠੇ ਕਰ ਕੇ। ੮ ਪੰਜਾਂ ਤੱਤਾਂ ਦੇ ਪੁਤਲੇ (ਮਨੁੱਖ) ਅੰਤ ਨੂੰ ਨਾਸ਼ ਹੋ ਜਾਂਦੇ ਹਨ। ੯ ਸ਼ਾਂਤੀ ਪ੍ਰਾਪਤ ਨਹੀਂ ਕਰ ਸਕਦੇ।

ਲਖ ਲਖ ਗਰਬ ਗੁਮਾਨ ਲੱਜ ਲਜਾਵਹੀ।
ਲਖ ਲਖ ਦੀਨ ਈਮਾਨ ਤਾੜੀ ਲਾਵਹੀ।
ਭਾਉ ਭਗਤਿ ਭਗਵਾਨ ਸਚਿ ਸਮਾਵਹੀ ॥ ੭ ॥

## ਪਉੜੀ ੮

[ਭਾਉ-ਭਗਤਿ ਤੋਂ ਬਿਨਾਂ ਪਰਚੇ]

ਲਖ ਪੀਰ ਪਤਿਸਾਹ ਪਰਚੇ[੧] ਲਾਵਹੀ।
ਜੋਗ ਭੋਗ ਲਖ ਰਾਹ ਸੰਗਿ ਚਲਾਵਹੀ[੨]।
ਦੀਨ ਦੁਨੀ ਅਸਗਾਹ ਹਾਥਿ ਨ ਪਾਵਹੀ[੩]।
ਕਟਕ ਮੁਰੀਦ ਪਨਾਹ ਸੇਵ ਕਮਾਵਹੀ[੪]।
ਅੰਤੁ ਨ ਸਿਫਤਿ ਸਲਾਹ ਆਖਿ ਸੁਣਾਵਹੀ।
ਲਉਬਾਲੀ ਦਰਗਾਹ ਖੜੇ ਧਿਆਵਹੀ ॥ ੮ ॥

## ਪਉੜੀ ੯

[ਭਾਉ-ਭਗਤਿ ਤੋਂ ਬਿਨਾਂ ਪਰਚੇ]

ਲਖ ਸਾਹਿਬਿ[੫] ਸਿਰਦਾਰ ਆਵਣ ਜਾਵਣੇ।
ਲਖ ਵਡੇ ਦਰਬਾਰ ਬਣਤ[੬] ਬਣਾਵਣੇ।
ਦਰਬ[੭] ਭਰੇ ਭੰਡਾਰ ਗਣਤ ਗਣਾਵਣੇ[੮]।
ਪਰਵਾਰੇ ਸਾਧਾਰ ਬਿਰਦ ਸਦਾਵਣੇ।
ਲੋਭ ਮੋਹ ਅਹੰਕਾਰ ਧੋਹ[੯] ਕਮਾਵਣੇ।
ਕਰਦੇ ਚਾਰੁ[੧੦] ਵੀਚਾਰਿ ਦਹ ਦਿਸਿ ਧਾਵਣੇ।
ਲਖ ਲਖ ਬੁਜਰਕਵਾਰ[੧੧] ਮਨ ਪਰਚਾਵਣੇ ॥ ੯ ॥

---

੧ ਕਰਾਮਾਤਾਂ। ੨ ਜੋਗ ਅਤੇ ਭੋਗ ਦੇ ਲੱਖਾਂ ਮਾਰਗ ਅਤੇ ਉਨ੍ਹਾਂ ਦੇ ਮੰਨਣ ਵਾਲਿਆਂ ਦੇ ਸੰਗ ਕਾਇਮ ਕਰਦੇ ਹਨ। ੩ (ਪਰ ਉਹ ਭੀ) ਨਾ ਤਾਂ ਇਸ ਡੂੰਘੀ ਦੁਨੀਆਂ ਤੇ ਨਾ ਹੀ ਦੀਨ ਦਾ ਅੰਤ ਪਾ ਸਕਦੇ ਹਨ। ੪ ਮੁਰੀਦਾਂ ਦੇ ਕਈ ਸਮੂਹ ਸ਼ਰਨ ਵਿਚ ਹੋ ਕੇ ਸੇਵਾ ਕਮਾਉਂਦੇ ਹਨ। ੫ ਦਰਬਾਰੀ। ੬ ਸਜਾਵਟ। ੭ ਧਨ। ੮ ਗਿਣਤੀਆਂ ਗਿਣਦੇ ਰਹਿੰਦੇ ਹਨ। ੯ ਛਲ। ੧੦ ਸੁੰਦਰ। ੧੧ ਬੁਜ਼ੁਰਗਵਾਰ-ਮਹਾਪੁਰਖ।

## ਪਉੜੀ ੧੦

[ਭਾਉ ਭਗਤਿ ਤੋਂ ਛੁਟ ਹੋਰ ਪਰਚੇ]

ਲਖ ਦਾਤੇ ਦਾਤਾਰ[੧] ਮੰਗਿ ਮੰਗਿ ਦੇਵਹੀ।
ਅਉਤਰਿ ਲਖ ਅਵਤਾਰ[੨] ਕਾਰ ਕਰੇਵਹੀ।
ਅੰਤੁ ਨ ਪਾਰਾਵਾਰੁ ਖੇਵਟ ਖੇਵਹੀ[੩]।
ਵੀਚਾਰੀ ਵੀਚਾਰਿ[੪] ਭੇਤੁ ਨ ਦੇਵਹੀ।
ਕਰਤੂਤੀ ਆਚਾਰਿ ਕਰਿ ਜਸੁ ਲੇਵਹੀ[੫]।
ਲਖ ਲਖ ਜੇਵਣਹਾਰ ਜੇਵਣ ਜੇਵਹੀ[੬]।
ਲਖ ਦਰਗਹ ਦਰਬਾਰ ਸੇਵਕ ਸੇਵਹੀ ॥੧੦॥

## ਪਉੜੀ ੧੧

[ਭਾਉ-ਭਗਤਿ ਤੋਂ ਛੁਟ ਹੋਰ ਪਰਚੇ]

ਸੂਰ ਵੀਰ ਵਰੀਆਮ ਜੋਰੁ ਜਣਾਵਹੀ।
ਸੁਣਿ ਸੁਣਿ ਸੁਰਤੇ[੭] ਲਖ ਆਖਿ ਸੁਣਾਵਹੀ।
ਖੋਜੀ ਖੋਜਨਿ ਖੋਜਿ[੮] ਦਹਿ ਦਿਸਿ ਧਾਵਹੀ।
ਚਿਰ ਜੀਵੇ ਲਖ ਹੋਇ ਨ ਓੜਕੁ ਪਾਵਹੀ।
ਖਰੇ ਸਿਆਣੇ ਹੋਇ ਨ ਮਨੁ ਸਮਝਾਵਹੀ[੯]।
ਲਉਬਾਲੀ ਦਰਗਾਹ ਚੋਟਾਂ ਖਾਵਹੀ ॥੧੧॥

## ਪਉੜੀ ੧੨

[ਖੁਦੀ ਦੇ ਦੁੱਖ ਤੇ ਸਬਰ ਦੇ ਸੁਖ]

ਹਿਕਮਤਿ[੧੦] ਲਖ ਹਕੀਮ ਚਲਤ ਬਣਾਵਹੀ।
ਆਕਲ ਹੋਇ ਫਹੀਮ[੧੧] ਮਤੇ ਮਤਾਵਹੀ।

---

੧ ਦਾਤਾਂ ਕਰਨ ਵਾਲੇ ਲੱਖਾਂ ਦਾਤੇ।੨ਲੱਖਾਂ ਅਵਤਾਰ ਜਨਮ ਲੈਕੇ।੩ਮਲਾਹ ਚੱਪੂ ਲਾਉਂਦੇ ਹਨ।੪ ਵਿਚਾਰਵਾਨ ਵਿਚਾਰਾਂ ਕਰਦੇ ਹਨ।੫ ਜੱਗ ਆਦਿ ਆਚਾਰ ਤੇ ਪੁੰਨ ਕਰਮ ਕਰ ਕੇ ਜਸ ਲੈਂਦੇ ਹਨ।੬ ਭੋਜਨ ਕਰਾਉਣ ਵਾਲੇ ਭੋਜਨ ਖੁਆਈ ਜਾਂਦੇ ਹਨ।੭ ਸ੍ਰੋਤੇ। ੮ਖੋਜੀ ਖੋਜ ਕਰਨ ਨੂੰ। ੯ ਬਹੁਤੇ ਸਿਆਣੇ ਹੁੰਦੇ ਹੋਏ ਭੀ ਮਨ ਨੂੰ ਨਹੀਂ ਸਮਝਾ ਸਕਦੇ। ੧੦ ਹਕੀਮ ਲੱਖਾਂ ਹਿਕਮਤਾਂ (ਚਿਕਿਤਸਾ) ਦੇ ਚਰਿੱਤ੍ਰ (ਨੁਸਖੇ) ਬਣਾਉਂਦੇ ਹਨ। ੧੧ ਸਮਝਦਾਰ।

ਗਾਫਲ ਹੋਇ ਗਨੀਮ[੧] ਵਾਦ ਵਧਾਵਹੀ ।
ਲੜਿ ਲੜਿ ਕਰਨਿ ਮੁਹੀਮ[੨] ਆਪੁ ਗਣਾਵਹੀ ।
ਹੋਇ ਜਦੀਦ ਕਦੀਮ[੩] ਨ ਖੁਦੀ ਮਿਟਾਵਹੀ ।
ਸਾਬਰੁ ਹੋਇ ਹਲੀਮ[੪] ਆਪੁ ਗਵਾਵਹੀ ॥੧੨॥

## ਪਉੜੀ ੧੩

[ਖੁਦੀ ਮਿਟੇ ਤਾਂ ਗਤੀ ਹੈ]

ਲਖ ਲਖ ਪੀਰ ਮੁਰੀਦ ਮੇਲ ਮਿਲਾਵਹੀ[੫] ।
ਸੁਹਦੇ ਲਖ ਸਹੀਦ ਜਾਰਤ ਲਾਵਹੀ[੬] ।
ਲਖ ਰੋਜੇ ਲਖ ਈਦ ਨਿਵਾਜ ਕਰਾਵਹੀ ।
ਕਰਿ ਕਰਿ ਗੁਫਤ ਸੁਨੀਦ[੭] ਮਨ ਪਰਚਾਵਹੀ ।
ਹੁਜਰੇ ਕੁਲਫ ਕਲੀਦ ਜੁਹਦ ਕਮਾਵਹੀ[੮] ।
ਦਰਿ ਦਰਵੇਸ ਰਸੀਦ ਆਪੁ ਜਣਾਵਹੀ[੯] ॥੧੩॥

## ਪਉੜੀ ੧੪

[ਮਾਇਆਧਾਰੀ ਡਰਾਵਣੇ ਹਨ]

ਉਚੇ ਮਹਲ ਉਸਾਰਿ ਵਿਛਾਇ ਵਿਛਾਵਣੇ[੧੦] ।
ਵਡੇ ਦੁਨੀਆਦਾਰ ਨਾਉ ਗਣਾਵਣੇ ।
ਕਰਿ ਗੜ ਕੋਟ ਹਜਾਰ ਰਾਜ ਕਮਾਵਣੇ ।
ਲਖ ਲਖ ਮਨਸਬਦਾਰ ਵਜਹ ਵਧਾਵਣੇ[੧੧] ।

---

੧ ਦੁਸ਼ਮਣ । ੨ ਚੜ੍ਹਾਈਆਂ । ੩ ਨਵਿਆਂ ਤੋਂ ਪੁਰਾਣੇ ਅਰਥਾਤ ਜਵਾਨੀ ਤੋਂ ਬੁਢਾਪੇ (ਤਕ) । ੪ ਸ਼ਹਿਨਸ਼ੀਲ । ੫ ਮੁਰੀਦਾਂ ਦੇ ਇਕੱਠ ਕਰਦੇ ਹਨ । ੬ ਲੱਖਾਂ ਗਰੀਬ ਸ਼ਹੀਦਾਂ ਦੀ ਜ਼ਿਆਰਤ (ਮੇਲੇ) ਲਗਾਉਂਦੇ ਹਨ । ੭ ਪ੍ਰਸ਼ਨ ਉੱਤਰ । ੮ (ਮਨ ਰੂਪੀ) ਮੰਦਿਰ ਦੇ ਜੰਦਰੇ ਦੀ ਕੁੰਜੀ ਰੂਪ ਜ਼ੁਹਦ (ਭਗਤੀ) ਕਮਾਉਂਦੇ ਹਨ । ੯ (ਪਰ ਉਹੀ) ਦਰਵੇਸ਼ (ਸਾਧੂ) ਹੀ (ਵਾਹਿਗੁਰੂ ਦੇ) ਦਰ ਤੇ ਪਹੁੰਚ ਸਕਦੇ ਹਨ, ਜੋ ਆਪਾ-ਭਾਵ ਨਹੀਂ ਜਣਾਉਂਦੇ । ੧੦ ਦਰੀਆਂ, ਕਾਲੀਨ ਆਦਿ ਵਿਛਾਉਣੇ ਵਿਛਾਉਂਦੇ ਹਨ । ੧੧ ਲੱਖਾਂ ਅਹੁਦੇਦਾਰ ਲੱਖਾਂ ਰੁਪਏ ਮਾਹਵਾਰ ਤਨਖਾਹਾਂ ਵਧਵਾ ਲੈਂਦੇ ਹਨ ।

ਪੂਰ ਭਰੇ ਅਹੰਕਾਰ ਆਵਨ ਜਾਵਣੇ।
ਤਿਤੁ ਸਚੇ ਦਰਬਾਰ ਖਰੇ ਡਰਾਵਣੇ ॥੧੪॥

## ਪਉੜੀ ੧੫

[ਉੱਥੇ ਪਖੰਡ ਨਹੀਂ ਚਲਦਾ]

ਤੀਰਥ ਲਖ ਕਰੋੜਿ ਪੁਰਬੀ[੧] ਨਾਵਣਾ।
ਦੇਵੀ ਦੇਵ ਸਥਾਨ ਸੇਵ ਕਰਾਵਣਾ।
ਜਪ ਤਪ ਸੰਜਮ ਲਖ ਸਾਧਿ ਸਧਾਵਣਾ[੨]।
ਹੋਮ ਜਗ ਨਈਵੇਦ[੩] ਭੋਗ ਲਗਾਵਣਾ।
ਵਰਤ ਨੇਮ ਲਖ ਦਾਨ ਕਰਮ ਕਮਾਵਣਾ।
ਲਉਬਾਲੀ[੪] ਦਰਗਾਹ ਪਖੰਡ ਨ ਜਾਵਣਾ ॥੧੫॥

## ਪਉੜੀ ੧੬

[ਦਰਗਾਹ ਦਾ ਬੰਦਾ ਸਭ ਤੋਂ ਉੱਚਾ ਹੈ]

ਪੋਪਲੀਆਂ[੫] ਭਰਨਾਲਿ[੬] ਲਖ ਤਰੰਦੀਆਂ।
ਓੜਕ ਓੜਕ ਭਾਲਿ ਸੁਧਿ ਨ ਲਹੰਦੀਆਂ।
ਅਨਲ ਮਨਲ[੭] ਕਰਿ ਖਿਆਲ ਉਮਗਿ[੮] ਉਡੰਦੀਆਂ।
ਉਛਲਿ ਕਰਨਿ ਉਛਾਲ ਨ ਉਭਿ ਚੜ੍ਹੰਦੀਆਂ[੯]।
ਲਖ ਅਗਾਸ ਪਤਾਲ ਕਰਿ ਮੁਹਛੰਦੀਆਂ[੧੦]।
ਦਰਗਹ ਇਕ ਰਵਾਲ ਬੰਦੇ ਬੰਦੀਆਂ[੧੧] ॥੧੬॥

---

੧ ਪਵਿੱਤ੍ਰ ਦਿਨਾਂ ਪੁਰ । ੨ ਸਾਧਨਾ ਸਾਧਦੇ ਹਨ । ੩ ਦੇਵਤਿਆਂ ਨੂੰ ਅਰਪਣ ਕੀਤਾ ਪਦਾਰਥ, ਭੋਜਨ ਆਦਿ । ੪ ਬੇ-ਪ੍ਰਵਾਹ । ੫ ਹਵਾ ਭਰੀਆਂ ਮਸ਼ਕਾਂ । ੬ ਨਦੀ ਵਿਚ । ੭ ਮਨ ਜੇਡੀ ਤੇਜ਼ ਚਾਲ ਵਾਲਾ ਅਨਿਲ ਪੰਛੀ । ੮ ਖੁਸ਼ੀ ਨਾਲ । ੯ ਅਨਿਲ ਪੰਛੀ ਦੇ ਅੰਡੇ ਵਿੱਚੋਂ ਬੱਚੇ ਭੀ ਉਛਲ ਕੇ (ਉੱਪਰ ਨੂੰ ਹੀ) ਛਾਲ ਮਾਰਦੇ ਹਨ, ਪਰ ਆਕਾਸ਼ ਤਕ ਨਹੀਂ ਪੁੱਜ ਸਕਦੇ । ੧੦ ਲੱਖਾਂ ਹੀ ਆਕਾਸ਼ ਤੇ ਪਾਤਾਲ (ਦੇ ਨਿਵਾਸੀ ਭੀ ਵਾਹਿਗੁਰੂ ਦੇ ਸਨਮੁਖ) ਮੁਹਤਾਜ ਹੁੰਦੇ ਹਨ। ੧੧ ਇਹ ਸਭ ਦਰਗਹ ਦੇ ਦਾਸ ਦਾਸੀਆਂ ਦੇ ਸਾਹਮਣੇ ਇਕ ਰਵਾਲ ਮਾਤਰ ਹਨ।

## ਪਉੜੀ ੧੭

[ਵਾਹਿਗੁਰੂ ਦੀ ਸ੍ਰਿਸ਼ਟੀ]

ਤ੍ਰੈ ਗੁਣ ਮਾਇਆ ਖੇਲੁ[੧] ਕਰਿ ਦੇਖਾਲਿਆ।
ਖਾਣੀ ਬਾਣੀ ਚਾਰਿ ਚਲਤੁ ਉਠਾਲਿਆ[੨]।
ਪੰਜਿ ਤਤ ਉਤਪਤਿ ਬੰਧਿ ਬਹਾਲਿਆ[੩]।
ਛਿਅ ਰੁਤਿ ਬਾਰਹ ਮਾਹ ਸਿਰਜਿ ਸਮ੍ਹਾਲਿਆ।
ਅਹਿਨਿਸਿ[੪] ਸੂਰਜ ਚੰਦੁ ਦੀਵੇ ਬਾਲਿਆ।
ਇਕੁ ਕਵਾਉ ਪਸਾਉ ਨਦਰਿ ਨਿਹਾਲਿਆ[੫] ॥੧੭॥

## ਪਉੜੀ ੧੯

[ਆਪ ਅਲੇਪ ਹੈ]

ਕੁਦਰਤਿ ਇਕੁ ਕਵਾਉ ਥਾਪ ਉਥਾਪਦਾ[੬]।
ਤਿਦੂ ਲਖ ਦਰੀਆਉ ਨ ਓੜਕੁ[੭] ਜਾਪਦਾ।
ਲਖ ਬ੍ਰਹਮੰਡ ਸਮਾਉ ਨ ਲਹਰਿ ਵਿਆਪਦਾ[੮]।
ਕਰਿ ਕਰਿ ਵੇਖੈ ਚਾਉ ਲਖ ਪਰਤਾਪਦਾ[੯]।
ਕਉਣੁ ਕਰੈ ਅਰਥਾਉ[੧੦] ਵਰ ਨ ਸਰਾਪ ਦਾ।
ਲਹੈ ਨ ਪਛੋਤਾਉ ਪੁੰਨੁ ਨ ਪਾਪ ਦਾ ॥੧੯॥

---

੧ ਮਾਇਆ ਦੇ ਤਿੰਨਾਂ ਗੁਣਾਂ ਦਾ ਖੇਲ। ੨ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸੰਤੀ, ਮੱਧਮਾ, ਬੈਖਰੀ) ਦਾ ਕੌਤਕ ਰਚਿਆ। ੩ (ਨਿਯਮ ਅੰਦਰ) ਬੰਨ੍ਹ ਕੇ ਰੱਖਿਆ। ੪ ਦਿਨ-ਰਾਤ। ੫ ਇਕ ਫੁਰਨੇ ਤੋਂ ਸਭ ਪਸਾਰਾ ਕਰ ਕੇ ਨਜ਼ਰ ਨਾਲ ਤੱਕਿਆ (ਕਰਿ ਆਸਣੁ ਡਿਠੋ ਚਾਉ)। ੬ (ਵਾਹਿਗੁਰੂ) ਇਕ ਫੁਰਨੇ ਨਾਲ ਹੀ ਸ੍ਰਿਸ਼ਟੀ ਨੂੰ ਥਾਪ ਕੇ ਉਸ ਨੂੰ (ਉਥਾਪ) ਨਾਸ਼ ਕਰ ਦੇਂਦਾ ਹੈ। ੭ ਅੰਤ। ੮ (ਮਾਇਆ ਦੀ) ਲਹਿਰ ਨਹੀਂ ਵਿਆਪਦੀ। ੯ ਲੱਖਾਂ ਨੂੰ ਪ੍ਰਤਾਪਵਾਨ ਕਰਦਾ ਹੈ। ੧੦ ਅਰਥ-ਭਾਵ।

## ਪਉੜੀ ੧੯

[ਕੁਦਰਤ ਤੇ ਕਾਦਰ ਬੇਅੰਤ ਅਸਗਾਹ ਹੈ]

ਕੁਦਰਤਿ ਅਗਮੁ ਅਥਾਹੁ ਅੰਤੁ ਨ ਪਾਈਐ।
ਕਾਦਰੁ ਬੇਪਰਵਾਹੁ ਕਿਨ ਪਰਚਾਈਐ[1]।
ਕੇਵਡੁ ਹੈ ਦਰਗਾਹ ਆਖਿ ਸੁਣਾਈਐ।
ਕੋਇ ਨ ਦਸੈ ਰਾਹੁ ਕਿਤੁ ਬਿਧਿ ਜਾਈਐ।
ਕੇਵਡੁ ਸਿਫਤਿ ਸਲਾਹ ਕਿਉ ਕਰਿ ਧਿਆਈਐ।
ਅਬਿਗਤਿ ਗਤਿ ਅਸਗਾਹੁ ਨ ਅਲਖੁ ਲਖਾਈਐ[2]॥੧੯॥

## ਪਉੜੀ ੨੦

[ਕੇਵਲ ਗੁਰਪ੍ਰਸਾਦਿ ਦੀ ਇੱਛਾ]

ਆਦਿ ਪੁਰਖੁ ਪਰਮਾਦਿ ਅਚਰਜੁ ਆਖੀਐ[3]।
ਆਦਿ ਅਨੀਲੁ ਅਨਾਦਿ ਸਬਦੁ ਨ ਸਾਖੀਐ[4]।
ਵਰਤੈ ਆਦਿ ਜੁਗਾਦਿ ਨ ਗਲੀ ਗਾਖੀਐ[5]।
ਭਗਤਿ ਵਛਲੁ ਅਛਲਾਦਿ[6] ਸਹਜਿ ਸੁਭਾਖੀਐ[7]।
ਉਨਮਨਿ ਅਨਹਦਿ ਨਾਦਿ ਲਿਵ ਅਭਿਲਾਖੀਐ[8]।
ਵਿਸਮਾਦੇ ਵਿਸਮਾਦ ਪੂਰਨ ਪਾਖੀਐ[9]।
ਪੂਰੈ ਗੁਰ ਪਰਸਾਦਿ ਕੇਵਲ ਕਾਖੀਐ[10] ॥੨੦॥

੨੧ ॥ ਇਕੀਹ ॥

---

੧ ਕੌਣ ਪਰਚਾ ਸਕਦਾ ਹੈ। ੨ ਵਾਹਿਗੁਰੂ ਦੀ ਗਤਿ ਨਾ ਜਾਣੀ ਜਾਣ ਵਾਲੀ ਤੇ ਡੂੰਘੀ ਹੈ। ੩ ਆਦਿ ਪੁਰਖ(ਵਾਹਿਗੁਰੂ ਨੂੰ) ਪਰਮ ਆਦਿ ਤੇ ਅਚਰਜ ਰੂਪ ਕਿਹਾ ਜਾਂਦਾ ਹੈ। ੪ ਉ[illegible] ਆਦਿ ਸਰੂਪ,ਕਲੰਕ ਰਹਿਤ ਤੇ ਆਦਿ ਰਹਿਤ ਹੈ, ਜਿਸ ਦੇ ਆਦਿ ਦੀ ਸ਼ਬਦ-ਪ੍ਰਮਾਣ [illegible] ਸਾਖੀ ਨਹੀਂ(ਭਰਦਾ)।੫ ਗੱਲਾਂ ਨਾਲ ਨਹੀਂ(ਗਾਖਿਆ)ਵਿਚਾਰਿਆ ਜਾਂਦਾ।੬ ਆਦਿ [illegible] ਹੀ ਅਛਲ ਰੂਪ। ੭ ਉਸ ਨੂੰ (ਸਹਿਜ) ਗਿਆਨ ਸਰੂਪ ਕਹੀਦਾ ਹੈ। ੮ ਚੌਥੇ ਪਦ [illegible] ਅਨਹਦ ਸ਼ਬਦ ਦਵਾਰਾ ਲਿਵਲੀਨ ਹੋਣ ਦੀ ਅਭਿਲਾਖਾ ਹੁੰਦੀ ਹੈ। ੯ ਪੂਰੇ ਪੱਖ [illegible] ਵਿਸਮਾਦ ਸਰੂਪ ਵਿਚ ਵਿਸਮਾਦ ਹੋਈਦਾ ਹੈ। ੧੦ ਕੇਵਲ ਇੱਛਾ ਕਰਨੀ ਚਾਹੀਦੀ ਹੈ।

# ਵਾਰ ੨੨

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ ਈਸ਼੍ਵਰੀ ਰਚਨਾ]

ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ[੧]।
ਹੋਆ ਏਕੰਕਾਰੁ ਆਪੁ ਉਪਾਇਆ।
ਓਅੰਕਾਰਿ ਅਕਾਰੁ ਚਲਿਤੁ ਰਚਾਇਆ[੨]।
ਸਚੁ ਨਾਉ ਕਰਤਾਰੁ ਬਿਰਦੁ ਸਦਾਇਆ।
ਸਚਾ ਪਰਵਦਗਾਰੁ ਤ੍ਰੈ ਗੁਣ ਮਾਇਆ।
ਸਿਰਠੀ ਸਿਰਜਣਹਾਰੁ ਲੇਖੁ ਲਿਖਾਇਆ।
ਸਭਸੈ ਦੇ ਆਧਾਰੁ ਨ ਤੋਲਿ ਤੁਲਾਇਆ[੩]।
ਲਖਿਆ ਥਿਤਿ ਨ ਵਾਰੁ ਨ ਮਾਹੁ ਜਣਾਇਆ।
ਵੇਦ ਕਤੇਬ ਵੀਚਾਰੁ ਨ ਆਖਿ ਸੁਣਾਇਆ ॥੧॥

## ਪਉੜੀ ੨

[ਈਸ਼੍ਵਰੀ ਬਲ]

ਨਿਰਾਲੰਬੁ[੪] ਨਿਰਬਾਣੁ ਬਾਣੁ ਚਲਾਇਆ।
ਉਡੈ ਹੰਸ ਉਚਾਣ ਕਿਨਿ ਪਹੁਚਾਇਆ।

---

੧ ਆਸਰੇ ਤੋਂ ਰਹਿਤ ਤੇ ਆਕਾਰ ਤੋਂ ਬਿਨਾਂ ਅਲਖ (ਪਰਮਾਤਮਾ ਨੇ ਆਪਣਾ ਆਪ ਲਖਾਇਆ ਨਹੀਂ। ੨ ਓਅੰਕਾਰ ਤੋਂ ਆਕਾਰ ਰੂਪ ਹੋਣ ਦਾ ਕੌਤਕ ਰਚਿਆ। ੩ (ਕਿਸੇ ਦੇ) ਤੋਲ ਨਹੀਂ ਤੋਲਦਾ; ਅਰਥਾਤ ਪਾਪਾਂ ਨੂੰ ਦੇਖਦਾ ਹੋਇਆ ਭੀ ਪਾਲਣਾ ਕਰਦਾ ਹੈ। ੪ ਆਸਰੇ ਤੋਂ ਰਹਿਤ।

ਖੰਭੀ ਚੋਜ ਵਿਡਾਣੁ ਆਨਿ ਮਿਲਾਇਆ।
ਧ੍ਰੂ ਚੜਿਆ ਅਸਮਾਣਿ ਨ ਟਲੈ ਟਲਾਇਆ।
ਮਿਲੈ ਨਿਮਾਣੈ ਮਾਣੁ ਆਪੁ ਗਵਾਇਆ।
ਦਰਗਹ ਪਤਿ ਪਰਵਾਣੁ ਗੁਰਮੁਖਿ ਧਿਆਇਆ ॥ ੨॥

## ਪਉੜੀ ੩

[ਈਸ਼੍ਵਰੀ ਬਲ)

ਓੜਕੁ ਓੜਕੁ ਭਾਲਿ ਨ ਓੜਕੁ ਪਾਇਆ।
ਓੜਕੁ ਭਾਲਣਿ ਗਏ ਸਿ ਫੇਰ ਨ ਆਇਆ।
ਓੜਕੁ ਲਖ ਕਰੋੜਿ ਭਰਮਿ ਭੁਲਾਇਆ[1]।
ਆਦੁ ਵਡਾ ਵਿਸਮਾਦੁ ਨ ਅੰਤੁ ਸੁਣਾਇਆ।
ਹਾਥਿ[2] ਨ ਪਾਰਾਵਾਰੁ ਲਹਰੀ[3] ਛਾਇਆ।
ਇਕੁ ਕਵਾਉ ਪਸਾਉ ਨ ਅਲਖੁ ਲਖਾਇਆ।
ਕਾਦਰੁ ਨੋ ਕੁਰਬਾਣੁ ਕੁਦਰਤਿ ਮਾਇਆ[4]।
ਆਪੇ ਜਾਣੈ ਆਪੁ ਗੁਰਿ ਸਮਝਾਇਆ ॥੩॥

## ਪਉੜੀ ੪

[ਸ੍ਰਿਸ਼ਟੀ ਰਚਨਾ]

ਸਚਾ ਸਿਰਜਣਿਹਾਰੁ ਸਚਿ ਸਮਾਇਆ[5]।
ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ।
ਪਵਣਹੁ ਪਾਣੀ ਸਾਜਿ ਸੀਸੁ ਨਿਵਾਇਆ।
ਤੁਲਹਾ[6] ਧਰਤਿ ਬਣਾਇ ਨੀਰ ਤਰਾਇਆ।

---

੧ ਇਸ ਓੜਕ (ਦੀ ਭਾਲ ਨੇ) ਲੱਖਾਂ ਤੇ ਕ੍ਰੋੜਾਂ ਨੂੰ ਭਰਮ ਵਿਚ ਭੁਲਾ ਦਿਤਾ। ੨ ਅੰਤ। ੩ ਆਨੰਦ ਦੀਆਂ ਲਹਿਰਾਂ ਵਿਚ। ੪ ਜਿਸ ਦੀ ਮਾਇਆ ਦੀ ਏਡੀ ਕੁਦਰਤ (ਸ਼ਕਤੀ) ਹੈ, (ਉਸ) ਕ਼ਾਦਰ ਤੋਂ ਕੁਰਬਾਨ ਹਾਂ। ੫ ਸੱਚ ਸਰੂਪ ਹੋ ਕੇ (ਉਸ ਵਿਚ) ਸਮਾ ਰਿਹਾ ਹੈ। ੬ ਆਸਰਾ।

ਨੀਰਹੁ ਉਪਜੀ ਅਗਿ ਵਣਖੰਡੁ ਛਾਇਆ।
ਅਗੀ ਹੋਦੀ ਬਿਰਖੁ ਸੁਫਲ ਫਲਾਇਆ।
ਪਉਣੁ ਪਾਣੀ ਬੈਸੰਤਰੁ ਮੇਲਿ ਮਿਲਾਇਆ।
ਆਦਿ ਪੁਰਖੁ ਆਦੇਸੁ ਖੇਲੁ ਰਚਾਇਆ ॥੪॥

## ਪਉੜੀ ੫

[ਰਚਨਾ]

ਕੇਵਡੁ ਆਖਾ ਸਚੁ ਸਚੇ ਭਾਇਆ।
ਕੇਵਡੁ ਹੋਆ ਪਉਣੁ ਫਿਰੈ ਚਉਵਾਇਆ[੧]।
ਚੰਦਣ ਵਾਸੁ ਨਿਵਾਸੁ ਬਿਰਖ ਬੋਹਾਇਆ[੨]।
ਖਹਿ ਖਹਿ ਵੰਸੁ ਗਵਾਇ ਵਾਂਸੁ ਜਲਾਇਆ।
ਸਿਵ ਸਕਤੀ ਸਹਲੰਗੁ ਅੰਗੁ ਜਣਾਇਆ[੩]।
ਕੋਇਲ ਕਾਉ ਨਿਆਉ ਬਚਨ ਸੁਣਾਇਆ[੪]।
ਖਾਣੀ ਬਾਣੀ ਚਾਰਿ ਸਾਹ ਗਣਾਇਆ[੫]।
ਪੰਜਿ ਸਬਦ ਪਰਵਾਣੁ ਨੀਸਾਣੁ ਬਜਾਇਆ[੬] ॥੫॥

## ਪਉੜੀ ੬

[ਸਾਧ ਲੱਖਣ]

ਰਾਗ ਨਾਦ ਸੰਬਾਦ ਗਿਆਨੁ ਚੇਤਾਇਆ[੭]।
ਨਉ ਦਰਵਾਜੇ ਸਾਧਿ ਸਾਧੁ ਸਦਾਇਆ।

---

੧ ਚੌਹੀਂ ਪਾਸੀਂ । ੨ ਸੁਗੰਧਿਤ ਕਰਦੀ ਹੈ । ੩ ਸ਼ਿਵ (ਸੀਤਲਤਾ) ਤੇ ਸ਼ਕਤੀ (ਅਗਨੀ) ਮਿਲ ਕੇ (ਆਪਣਾ ਆਪ) ਗੁਣ ਪ੍ਰਗਟ ਕਰਦੇ ਹਨ। ੪ ਕੋਇਲ ਤੇ ਕਾਉਂ ਦਾ (ਨਿਆਉਂ) ਪਤਾ (ਉਨ੍ਹਾਂ ਦੇ) ਵਚਨ ਸੁਣਨ ਤੋਂ ਲਗਦਾ ਹੈ। ੫ ਚਾਰ ਖਾਣੀਆਂ(ਬਾਣੀ) ਬਣਾ ਕੇ ਉਨ੍ਹਾਂ ਵਿਚ ਸਾਹ ਗਿਣ ਕੇ ਪਾਏ ਹਨ। ੬ ਪੰਜ ਸ਼ਬਦ ਜੋ ਪ੍ਰਗਟ ਹੀ ਵੱਜ ਰਹੇ ਹਨ, ਪ੍ਰਵਾਨ ਹਨ । (ਅਨਹਦ ਸ਼ਬਦ ਕੰਨਾਂ ਦਾ ਵਿਸ਼ਾ ਨਹੀਂ, ਇਹ ਆਤਮਾ ਦੇ ਅੰਦਰੋਂ ਹੁੰਦਾ ਹੈ ਤੇ ਅਰੰਭ ਵਿਚ ਪੰਜ ਤਰ੍ਹਾਂ ਦਾ ਹੁੰਦਾ ਹੈ) । ੭ ਰਾਗ, ਸ਼ਬਦ ਤੇ ਚਰਚਾ ਸਭ ਗਿਆਨ ਦੀ ਚੇਤਾਵਨੀ ਲਈ ਹੀ ਹਨ।

ਵੀਹ ਇਕੀਹ ਉਲੰਘਿ ਨਿਜ ਘਰਿ ਆਇਆ।
ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ[੧]।
ਨਿਉਲੀ ਕਰਮ ਭੁਯੰਗੁ[੨] ਆਸਣ ਲਾਇਆ।
ਇੜਾ ਪਿੰਗੁਲਾ ਝਾਗ ਸੁਖਮਨਿ ਛਾਇਆ[੩]।
ਖੇਚਰ ਭੂਚਰ ਚਾਚਰ ਸਾਧਿ ਸਧਾਇਆ[੪]।
ਸਾਧ ਅਗੋਚਰ ਖੇਲੁ ਉਨਮਨਿ ਆਇਆ[੫] ॥੬॥

ਪਉੜੀ ੭

[ਜੋਗ]

ਤ੍ਰੈ ਸਤੁ ਅੰਗੁਲ ਲੈ ਮਨੁ ਪਵਣੁ ਮਿਲਾਇਆ[੬]।
ਸੋਹੰ ਸਹਜਿ ਸੁਭਾਇ ਅਲਖ ਲਖਾਇਆ[੭]।
ਨਿਝਰਿ ਧਾਰਿ ਚੁਆਇ ਅਪਿਉ ਪੀਆਇਆ[੮]।
ਅਨਹਦ ਧੁਨਿ ਲਿਵ ਲਾਇ ਨਾਦ ਵਜਾਇਆ[੯]।
ਅਜਪਾ ਜਾਪੁ ਜਪਾਇ ਸੁੰਨ ਸਮਾਇਆ[੧੦]।
ਸੁੰਨਿ ਸਮਾਧਿ ਸਮਾਇ ਆਪੁ ਗਵਾਇਆ[੧੧]।
ਗੁਰਮੁਖਿ ਪਿਰਮੁ ਚਖਾਇ ਨਿਜ ਘਰੁ ਛਾਇਆ[੧੨]।

---

੧ (ਸ੍ਵਾਸਾਂ ਨੂੰ) ਚੜ੍ਹਾਉਣ,ਅੰਦਰ ਟਿਕਾ ਕੇ ਰੱਖਣ ਤੇ ਉਤਾਰਨ ਦੀ ਅਤੇ ਤ੍ਰਾਟਕ(ਕਿਸੇ ਵਸਤੂ ਪੁਰ ਧਿਆਨ ਜਮਾਉਣ ਦੀ ਯੋਗ ਕ੍ਰਿਆ) ਵਲ ਧਾਉਂਦਾ ਹੈ । ੨ ਕੰਗਰੋੜ ਨਾੜੀ ਦੁਆਰਾ।੩ ਸੱਜੀ ਨਾਸਿਕਾ ਦ੍ਵਾਰਾ ਪ੍ਰਾਣ ਚੜ੍ਹਾ ਕੇ ਖੱਬੀ ਨਾਸਿਕਾ ਦੁਆਰਾ ਉਤਾਰਦੇ ਹਨ, ਇਸ ਪ੍ਰਕਾਰ ਸੁਖਮਨਾ ਨਾੜੀ (ਦਸਮ ਦਵਾਰ)ਵਿਚ ਪ੍ਰਾਣਾਂ ਨੂੰ ਟਿਕਾਉਂਦੇ ਹਨ। ੪ ਖੇਚਰ ਭੂਚਰ ਤੇ ਚਾਚਰੀ ਆਦਿ ਯੋਗ ਦੀਆਂ ਪੰਜ ਮੁੰਦ੍ਰਾਂ ਨੂੰ ਸਾਧ ਕੇ ਸਾਧੂ ਅਖਵਾਉਂਦੇ ਹਨ। ੫ ਸਾਧਨਾਂ ਦੇ ਇਹ ਅਗੋਚਰ(ਨ ਜਾਣੇ ਜਾਣ ਵਾਲੇ) ਖੇਲ ਰਾਹੀਂ ਸਹਿਜ ਅਵਸਥਾ ਵਿਚ ਆ ਜਾਂਦੇ ਹਨ। ੬ ਦਸ ਉਂਗਲਾਂ ਦੇ ਅੰਦਾਜ਼ ਜੋ ਸਾਹ ਲੰਮਾ ਲਈਦਾ ਹੈ, ਉਸ ਵਿਚ ਮਨ ਤੇ ਪਵਨ ਨੂੰ ਇਕੱਠਾ ਕੀਤਾ। ੭ ਸੋਹੰ (ਮੰਤ੍ਰ ਦੇ ਜਾਪ) ਦੁਆਰਾ ਸਹਿਜ ਸੁਭਾ ਹੀ ਅਲਖ (ਵਾਹਿਗੁਰੂ) ਨੂੰ ਜਾਣ ਲਿਆ। ੮ (ਦਸਮ ਦੁਆਰ ਵਿਚੋਂ) ਇਕ ਰਸ ਚੋ ਰਹੀ ਅੰਮ੍ਰਿਤ ਧਾਰ ਪੀਂਦੇ ਹਨ । ੯ ਇਕ ਰਸ ਧੁਨੀ ਨਾਲ ਵੱਜ ਰਹੇ (ਨਾਦ) ਸ਼ਬਦ ਵਿਚ ਸਮਾਉਂਦੇ ਹਨ। ੧੦ ਅਜਪਾ ਜਾਪ ਨੂੰ ਜਪ ਕੇ ਅਫੁਰ ਰੂਪ (ਪਰਮਾਤਮਾ) ਵਿਚ ਸਮਾਉਂਦੇ ਹਨ। ੧੧ ਅਡੋਲ ਸਮਾਧੀ ਵਿਚ ਸਮਾ ਕੇ ਆਪਣਾ ਆਪ ਭੁਲਾ ਦੇਂਦੇ ਹਨ। ੧੨ (ਪਰ)ਗੁਰਮੁਖ (ਉਕਤ ਸਭ, ਯੋਗ ਦੇ ਕਠਿਨ ਸਾਧਨਾਂ ਨੂੰ ਛੱਡ ਕੇ) ਸ੍ਵਸਰੂਪ ਵਿਚ ਛਾ ਜਾਂਦੇ ਹਨ।

ਗੁਰਸਿਖਿ ਸੰਧਿ ਮਿਲਾਇ ਪੂਰਾ ਪਾਇਆ ॥੭॥

## ਪਉੜੀ ੮

[ਗੁਰੂ ਅਤੇ ਸਿੱਖ]

ਜੋਤੀ ਜੋਤਿ ਜਗਾਇ ਦੀਵਾ ਬਾਲਿਆ।
ਚੰਦਨ ਵਾਸੁ ਨਿਵਾਸੁ ਵਣਾਸਪਤਿ ਫਾਲਿਆ।
ਸਲਲੈ ਸਲਲਿ ਸੰਜੋਗੁ ਤ੍ਰਿਬੇਣੀ ਚਾਲਿਆ[੧]।
ਪਵਣੈ ਪਵਣੁ ਸਮਾਇ ਅਨਹਦੁ ਭਾਲਿਆ[੨]।
ਹੀਰੈ ਹੀਰਾ ਬੇਧਿ ਪਰੋਇ ਦਿਖਾਲਿਆ।
ਪਥਰੁ ਪਾਰਸੁ ਹੋਇ ਪਾਰਸੁ ਪਾਲਿਆ।
ਅਨਲ ਪੰਖਿ ਪੁਤੁ ਹੋਇ ਪਿਤਾ ਸਮ੍ਹਾਲਿਆ[੩]।
ਬ੍ਰਹਮੈ ਬ੍ਰਹਮੁ ਮਿਲਾਇ ਸਹਜਿ ਸੁਖਾਲਿਆ ॥੮॥

## ਪਉੜੀ ੯ [ਈਸ਼੍ਵਰੀ ਉਸਤਤੀ]

ਕੇਵਡੁ ਇਕੁ ਕਵਾਉ[੪] ਪਸਾਉ ਕਰਾਇਆ।
ਕੇਵਡੁ ਕੰਡਾ[੫] ਤੋਲੁ ਤੋਲਿ ਤੁਲਾਇਆ।
ਕਰਿ ਬ੍ਰਹਮੰਡ ਕਰੋੜਿ ਕਵਾਉ ਵਧਾਇਆ।
ਲਖ ਲਖ ਧਰਤਿ ਅਗਾਸਿ ਅਧਰ[੬] ਧਰਾਇਆ।
ਪਉਣੁ ਪਾਣੀ ਬੈਸੰਤਰੁ ਲਖ ਉਪਾਇਆ।
ਲਖ ਚਉਰਾਸੀਹ ਜੋਨਿ ਖੇਲੁ ਰਚਾਇਆ।
ਜੋਨਿ ਜੋਨਿ ਜੀਅ ਜੰਤ ਅੰਤੁ ਨ ਪਾਇਆ।
ਸਿਰਿ ਸਿਰਿ ਲੇਖੁ ਲਿਖਾਇ ਅਲੇਖੁ ਧਿਆਇਆ[੭] ॥੯॥

---

੧ (ਤ੍ਰਿਬੇਣੀ ਦੇ) ਪਾਣੀ ਵਿਚ (ਸਾਧਾਰਣ) ਪਾਣੀ ਮਿਲ ਕੇ ਤ੍ਰਿਬੇਣੀ ਰੂਪ ਹੋ ਗਿਆ। ੨ ਜਿਵੇਂ ਹਵਾ ਵਿਚ ਹਵਾ ਮਿਲ ਜਾਏ, ਤਿਵੇਂ ਅਨਹਦ ਸ਼ਬਦ ਵਿਚ ਹੋਰ ਸ਼ਬਦ ਮਿਲ ਕੇ ਉਸ ਦਾ ਰੂਪ ਹੋ ਜਾਂਦੇ ਹਨ।੩ ਅਨਲ ਪੰਛੀ ਦਾ ਬੱਚਾ ਅਕਾਸ਼ ਵਿਚ ਜਨਮ ਲੈ ਕੇ ਪਿਤਾ ਦੀ ਸੰਭਾਲ ਕਰਦਾ ਹੈ। ੪ ਵਾਕ। ੫ ਤਰੱਕੜ। ੬ ਨਿਰਾਸਰੇ। ੭ ਸਿਰ ਸਿਰ ਪੁਰ ਲੇਖ ਲਿਖਿਆ ਹੈ (ਪਰ ਉਹ) ਆਪ ਅਲੇਖ ਹੈ, ਅਸਾਂ ਉਸ ਨੂੰ ਧਿਆਇਆ ਹੈ।

## ਪਉੜੀ ੧੦

[ਗੁਰਮੁਖ ਮਾਰਗ]

ਸਤਿਗੁਰ ਸਚਾ ਨਾਉ ਆਖਿ ਸੁਣਾਇਆ।
ਗੁਰ ਮੂਰਤਿ ਸਚੁ ਥਾਉ ਧਿਆਨੁ ਧਰਾਇਆ[੧]।
ਸਾਧਸੰਗਤਿ ਅਸਰਾਉ ਸਚਿ ਸੁਹਾਇਆ[੨]।
ਦਰਗਹ ਸਚੁ ਨਿਆਉ ਹੁਕਮੁ ਚਲਾਇਆ।
ਗੁਰਮੁਖਿ ਸਚੁ ਗਿਰਾਉ[੩] ਸਬਦ ਵਸਾਇਆ।
ਮਿਟਿਆ ਗਰਬੁ ਗੁਆਉ ਗਰੀਬੀ ਛਾਇਆ[੪]।
ਗੁਰਮਤਿ ਸਚੁ ਹਿਆਉ ਅਜਰੁ ਜਰਾਇਆ[੫]।
ਤਿਸੁ ਬਲਿਹਾਰੈ ਜਾਉ ਸੁ ਭਾਣਾ ਭਾਇਆ ॥੧੦॥

## ਪਉੜੀ ੧੧

[ਗੁਰਮੁਖ ਪਰਮ-ਪਦ]

ਸਚੀ ਖਸਮ ਰਜਾਇ ਭਾਣਾ ਭਾਵਣਾ।
ਸਤਿਗੁਰ ਪੈਰੀ ਪਾਇ ਆਪੁ ਗੁਵਾਵਣਾ।
ਗੁਰ ਚੇਲਾ ਪਰਚਾਇ ਮਨੁ ਪਤੀਆਵਣਾ[੬]।
ਗੁਰਮੁਖਿ ਸਹਜਿ ਸੁਭਾਇ ਨ ਅਲਖ ਲਖਾਵਣਾ।
ਗੁਰਸਿਖ ਤਿਲ ਨ ਤਮਾਇ[੭] ਕਾਰ ਕਮਾਵਣਾ।
ਸਬਦ ਸੁਰਤਿ ਲਿਵ ਲਾਇ ਹੁਕਮੁ ਮਨਾਵਣਾ।
ਵੀਹ ਇਕੀਹ ਲੰਘਾਇ ਨਿਜ ਘਰਿ ਜਾਵਣਾ।
ਗੁਰਮੁਖਿ ਸੁਖ ਫਲ ਪਾਇ ਸਹਜਿ ਸਮਾਵਣਾ ॥੧੧॥

---

੧ ਗੁਰੂ ਦੀ ਮੂਰਤਿ ਹੀ ਧਿਆਨ ਧਰਨ ਲਈ ਸੱਚਾ ਥਾਉਂ ਹੈ। ੨ ਸਾਧ ਸੰਗਤਿ ਹੀ ਆਸਰਾ ਹੈ (ਜਿਥੇ) ਸੱਚ ਸ਼ੋਭਾ ਦੇਂਦਾ ਹੈ। ੩ ਪਿੰਡ । ੪ ਅਹੰਕਾਰ ਗਵਾ ਕੇ ਰਿਦੇ ਵਿ ਗਰੀਬੀ ਸਮਾਈ ਹੈ। ੫ ਗੁਰ ਉਪਦੇਸ਼ ਰਾਹੀਂ ਸੱਚ ਨੂੰ ਹਿਰਦੇ ਵਿਚ ਥਾਉਂ ਦਿੱਤੀ ਹੈ ਤੇ ਅਜਰ ਨੂੰ ਜਰਿਆ ਹੈ। ੬ ਚੇਲਾ ਗੁਰੂ ਨੂੰ ਪ੍ਰਸੰਨ ਕਰ ਲਵੇ ਤਾਂ ਗੁਰੂ ਦਾ ਮਨ ਪਤੀਜਦਾ ਹੈ। ੭ ਲਾਲਚ।

## ਪਉੜੀ ੧੨

[ਗੁਰੂ ਅੰਗਦ ਦੇਵ]

ਇਕੁ ਗੁਰੂ ਇਕੁ ਸਿਖੁ ਗੁਰਮੁਖਿ ਜਾਣਿਆ[੧]।
ਗੁਰ ਚੇਲਾ ਗੁਰ ਸਿਖੁ ਸਚਿ ਸਮਾਣਿਆ।
ਸੋ ਸਤਿਗੁਰ ਸੋ ਸਿਖੁ ਸਬਦੁ ਵਖਾਣਿਆ[੨]।
ਅਚਰਜ ਭੂਰ ਭਵਿਖ ਸਚੁ ਸੁਹਾਣਿਆ।
ਲੇਖੁ ਅਲੇਖੁ ਅਲਿਖੁ ਮਾਣੁ ਨਿਮਾਣਿਆ।
ਸਮਸਰਿ ਅੰਮ੍ਰਿਤੁ[੩] ਵਿਖੁ ਨ ਆਵਣ ਜਾਣਿਆ।
ਨੀਸਾਣਾ ਹੋਇ ਲਿਖੁ ਹਦ ਨੀਸਾਣਿਆ[੪]।
ਗੁਰ ਸਿਖਹੁ ਗੁਰ ਸਿਖੁ ਹੋਇ ਹੈਰਾਣਿਆ[੫] ॥੧੨॥

## ਪਉੜੀ ੧੩

[ਗੁਰਮੁਖਾਂ ਦੇ ਲੱਛਣ ਤੇ ਧੂੜ ਦਾ ਪ੍ਰਤਾਪ]

ਪਿਰਮ ਪਿਆਲਾ ਪੂਰਿ[੬] ਅਪਿਓ ਪੀਆਵਣਾ।
ਮਹਰਮੁ ਹਕੁ ਹਜੂਰਿ ਅਲਖੁ ਲਖਾਵਣਾ[੭]।
ਘਟ ਅਵਘਟ ਭਰਪੂਰਿ ਰਿਦੇ ਸਮਾਵਣਾ।
ਬੀਅਹੁ ਹੋਇ ਅੰਗੂਰੁ ਸੁਫਲਿ ਸਮਾਵਣਾ[੮]।
ਬਾਵਨ ਹੋਇ ਠਰੂਰ ਮਹਿ ਮਹਿਕਾਵਣਾ[੯]।
ਚੰਦਨ ਚੰਦ ਕਪੂਰ ਮੇਲਿ ਮਿਲਾਵਣਾ।

---

੧ ਇਕ ਗੁਰੂ (ਸ੍ਰੀ ਗੁਰੂ ਨਾਨਕ ਦੇਵ) ਤੇ ਇਕ ਸਿੱਖ (ਗੁਰੂ ਅੰਗਦ ਦੇਵ) ਨੂੰ ਗੁਰਮੁਖ ਜਾਣਦੇ ਹਨ। ੨ ਉਹੀ ਗੁਰੂ ਤੇ ਉਹੀ ਸਿੱਖ ਸੀ (ਵੱਖੋ ਵੱਖ ਤਾਂ ਕੇਵਲ) ਸ਼ਬਦ ਦਵਾਰਾ ਹੀ ਕਹੇ ਜਾਂਦੇ ਸਨ। ੩ ਅੰਮ੍ਰਿਤ ਤੇ ਜ਼ਹਿਰ ਬਰਾਬਰ ਹੈ। ੪ ਪ੍ਰਗਟ ਹੋ ਕੇ (ਸ਼ਬਦ) ਲਿਖਦੇ ਹਨ, ਜਿਨ੍ਹਾਂ ਤੋਂ ਉਹ ਸੱਚ ਦੀ ਹੱਦ ਪ੍ਰਸਿੱਧ ਹੋ ਗਏ ਹਨ। ੫ ਸਿਖੋਂ ਗੁਰੂ ਹੋ ਜਾਣ ਦੀ ਖੇਡ ਨੂੰ ਦੇਖ ਕੇ ਗੁਰਸਿੱਖ ਹੈਰਾਨ ਹੋ ਰਹੇ ਹਨ। ੬ ਲਬਾ ਲਬ। ੭ ਹਰ ਥਾਂ ਹਾਜ਼ਰ (ਮੌਜੂਦ) ਹੱਕ (ਵਾਹਿਗੁਰੂ) ਦੇ ਮਹਿਰਮ ਹੋ ਗਏ ਹਨ। ੮ (ਗੁਰੂ ਰੂਪ) ਬੀਜ ਪਹਿਲਾ ਅੰਗੂਰ ਰੂਪ ਹੋ ਕੇ ਪੁੰਗਰਦਾ ਹੈ ਤੇ ਫੇਰ ਫਲਦਾਰ ਦਰੱਖ਼ਤ ਹੋ ਕੇ ਉਸ ਵਿਚ ਸਮਾ ਜਾਂਦਾ ਹੈ। ੯ ਬਾਵਨ ਚੰਦਨ ਵਾਂਗ ਸੀਤਲ ਹੋ ਕੇ ਧਰਤੀ ਨੂੰ ਮਹਿਕਾ ਦੇਂਦੇ ਹਨ।

ਸਸੀਅਰ[1] ਅੰਦਰਿ ਸੂਰ[2] ਤਪਤਿ ਬੁਝਾਵਣਾ।
ਚਰਣ ਕਵਲ ਦੀ ਧੂਰਿ ਮਸਤਕਿ ਲਾਵਣਾ।
ਕਾਰਣ ਲਖ ਅੰਕੂਰ ਕਰਣੁ ਕਰਾਵਣਾ[3]।
ਵਜਨਿ ਅਨਹਦ ਤੂਰ[4] ਜੋਤਿ ਜਗਾਵਣਾ ॥੧੩॥

## ਪਉੜੀ ੧੪

[ਗੁਰਮੁਖਾਂ ਦੇ ਲੱਛਣ ਤੇ ਧੂੜ ਦਾ ਪ੍ਰਤਾਪ]

ਇਕੁ ਕਵਾਉ ਅਤੋਲੁ ਕੁਦਰਤਿ ਜਾਣੀਐ।
ਓਅੰਕਾਰੁ ਅਬੋਲੁ[5] ਚੋਜ ਵਿਡਾਣੀਐ।
ਲਖ ਦਰੀਆਵ ਅਲੋਲੁ ਪਾਣੀ ਆਣੀਐ[6]।
ਹੀਰੇ ਲਾਲ ਅਮੋਲੁ ਗੁਰਸਿਖ ਜਾਣੀਐ।
ਗੁਰਮਤਿ ਅਚਲ ਅਡੋਲ ਪਤਿ ਪਰਵਾਣੀਐ[7]।
ਗੁਰਮੁਖਿ ਪੰਥੁ ਨਿਰੋਲੁ ਸਚੁ ਸੁਹਾਣੀਐ।
ਸਾਇਰ ਲਖ ਢੰਢੋਲ ਸਬਦੁ ਨੀਸਾਣੀਐ[8]।
ਚਰਣ ਕਵਲ ਰਜ ਘੋਲਿ ਅੰਮ੍ਰਿਤ ਵਾਣੀਐ[9]।
ਗੁਰਮੁਖਿ ਪੀਤਾ ਰਜਿ ਅਕਥ ਕਹਾਣੀਐ ॥੧੪॥

## ਪਉੜੀ ੧੫

[ਵਾਹਿਗੁਰੂ ਅਕਥ ਹੈ]

ਕਾਦਰੁ ਨੋ ਕੁਰਬਾਣੁ ਕੀਮ ਨ ਜਾਣੀਐ।
ਕੇਵਡੁ ਵਡਾ ਹਾਣੁ[10] ਆਖਿ ਵਖਾਣੀਐ।

---

੧ ਚੰਦ੍ਰਮਾ। ੨ ਸੂਰਜ। ੩ (ਧੂੜੀ) ਲੱਖਾਂ ਅੰਗੂਰਾਂ ਦਾ ਕਾਰਨ ਹੋ ਕੇ ਕਾਰਜ ਕਰਦੀ ਹੈ। ੪ ਵਾਜੇ। ੫ ਬੋਲ (ਦੱਸਣ)ਤੋਂ ਬਾਹਰ। ੬ ਲੱਖਾਂ ਦਰਿਆ ਅੰਮ੍ਰਿਤ ਪਾਣੀ ਦੇ, ਅਡੋਲ ਲੈ ਆਉਂਦੇ ਹਨ। ੭ ਪਤ ਪ੍ਰਵਾਣ ਪਈ। ੮ ਲੱਖਾਂ ਸ਼ਾਇਰ (ਕਵੀ) ਢੂੰਡੇ, (ਪਰ) ਸ਼ਬਦ ਦੀ ਨਿਸ਼ਾਨੀ ਵਾਲੇ ਹੀ (ਅਸਲੀ ਸ਼ਾਇਰ ਹਨ)। ੯ ਚਰਨ ਕਮਲਾਂ ਦੀ ਧੂੜੀ ਘੋਲੀ ਹੋਈ ਅੰਮ੍ਰਿਤ (ਵਾਣੀ) ਵਰਗੀ ਹੈ। ੧੦ ਉਮਰ।

ਕੇਵਡੁ ਆਖਾ ਤਾਣੁ ਮਾਣੁ ਨਿਮਾਣੀਐ।
ਲਖ ਜਿਮੀ ਅਸਮਾਣੁ ਤਿਲੁ ਨ ਤੁਲਾਣੀਐ।
ਕੁਦਰਤਿ ਲਖ ਜਹਾਨੁ ਹੋਇ ਹੈਰਾਣੀਐ।
ਸੁਲਤਾਨਾ ਸੁਲਤਾਨ ਹੁਕਮੁ ਨੀਸਾਣੀਐ[1]।
ਲਖ ਸਾਇਰ ਨੈਸਾਣ ਬੂੰਦ ਸਮਾਣੀਐ[2]।
ਕੂੜ ਅਖਾਣ ਵਖਾਣ ਅਕਥ ਕਹਾਣੀਐ[3] ॥੧੫॥

## ਪਉੜੀ ੧੬

[ਗੁਰਮੁਖਾਂ ਦੀ ਰਹਿਣੀ]

ਚਲਣੁ ਹੁਕਮੁ ਰਜਾਇ[4] ਗੁਰਮੁਖਿ ਜਾਣਿਆ।
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ[5]।
ਸਿਦਕੁ[6] ਸਬੂਰੀ ਪਾਇ ਕਰਿ ਸੁਕਰਾਣਿਆ।
ਗੁਰਮੁਖਿ ਅਲਖੁ ਲਖਾਇ ਚੋਜ ਵਿਡਾਣਿਆ।
ਵਰਤਣ ਬਾਲ ਸੁਭਾਇ ਆਦਿ ਵਖਾਣਿਆ।
ਸਾਧਸੰਗਤਿ ਲਿਵ ਲਾਇ ਸਚੁ ਸੁਹਾਣਿਆ[7]।
ਜੀਵਨ ਮੁਕਤਿ ਕਰਾਇ ਸਬਦੁ[8] ਸਿਞਾਣਿਆ।
ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ ॥੧੬॥

## ਪਉੜੀ ੧੭

[ਸਤਿਗੁਰ ਮਹਿਮਾ]

ਅਬਿਗਤਿ ਗਤਿ ਅਸਗਾਹ ਆਖਿ ਵਖਾਣੀਐ।
ਗਹਿਰ ਗੰਭੀਰ ਅਥਾਹ ਹਾਥਿ ਨ ਆਣੀਐ।

---

੧ ਰਾਜਿਆਂ ਦਾ ਰਾਜਾ ਹੈ, ਉਸ ਦਾ ਹੁਕਮ ਪ੍ਰਗਟ ਹੈ। ੨ ਲੱਖਾਂ ਸਮੁੰਦ੍ਰ ਤੇ ਨਦੀਆਂ ਉਸ ਦੇ ਸਾਹਮਣੇ ਇਕ ਬੂੰਦ ਸਮਾਨ ਹਨ। ੩ ਉਨ੍ਹਾਂ ਦੇ ਕਥਨ ਝੂਠੇ ਵਿਆਖਿਆਨ ਹਨ, (ਕਿਉਂਕਿ) ਵਾਹਿਗੁਰੂ ਦੀ ਅਕਥ ਕਹਾਣੀ ਹੈ। ੪ ਰਜ਼ਾ ਨਾਲ। ੫ ਗੁਰਮੁਖਾਂ ਦੇ ਭਾਣੇ ਅੰਦਰ ਚੱਲਣ ਦਾ ਹੀ ਪੰਥ ਤੋਰਿਆ। ੬ ਭਰੋਸਾ। ੭ ਉਨ੍ਹਾਂ ਨੂੰ ਸੱਚ ਚੰਗਾ ਲੱਗਦਾ ਹੈ। ੮ ਬ੍ਰਹਮ।

ਬੂੰਦ ਲਖ ਪਰਵਾਹ ਹੁਲੜ ਵਾਣੀਐ।
ਗੁਰਮੁਖਿ ਸਿਫਤਿ ਸਲਾਹ ਅਕਥ ਕਹਾਣੀਐ।
ਪਾਰਾਵਾਰੁ ਨ ਰਾਹੁ ਬਿਅੰਤੁ ਸੁਹਾਣੀਐ[1]।
ਲਉਬਾਲੀ ਦਰਗਾਹ ਨ ਆਵਣ ਜਾਣੀਐ।
ਵਡਾ ਵੇਪਰਵਾਹੁ ਤਾਣੁ ਨਿਤਾਣੀਐ।
ਸਤਿਗੁਰ ਸਚੇ ਵਾਹੁ ਹੋਇ ਹੈਰਾਣੀਐ॥ ੧੭॥

## ਪਉੜੀ ੧੮

[ਸਾਧਸੰਗਤਿ ਸਚਖੰਡ ਹੈ]

ਸਾਧਸੰਗਤਿ ਸਚ ਖੰਡੁ ਗੁਰਮੁਖਿ ਜਾਈਐ।
ਸਚੁ ਨਾਉ ਬਲਵੰਡੁ[2] ਗੁਰਮੁਖਿ ਧਿਆਈਐ।
ਪਰਮ ਜੋਤਿ ਪਰਚੰਡੁ ਜੁਗਤਿ ਜਗਾਈਐ।
ਸੋਧਿ ਡਿਠਾ ਬ੍ਰਹਮੰਡੁ ਲਵੈ ਨ ਲਾਈਐ[2]।
ਤਿਸੁ ਨਾਹੀ ਜਮ ਡੰਡੁ ਸਰਣਿ ਸਮਾਈਐ।
ਘੋਰ ਪਾਪ ਕਰਿ ਖੰਡੁ ਨਰਕਿ ਨ ਪਾਈਐ।
ਚਾਵਲ ਅੰਦਰਿ ਵੰਡੁ ਉਬਰਿ ਜਾਈਐ[3]।
ਸਚਹੁ ਸਚੁ ਅਖੰਡੁ ਕੂੜੁ ਛੁਡਾਈਐ[4]॥੧੮॥

## ਪਉੜੀ ੧੯

[ਗੁਰ ਸਿੱਖ ਦੀ ਰਹਿਣੀ]

ਗੁਰਸਿਖਾ ਸਾਬਾਸ ਜਨਮੁ ਸਵਾਰਿਆ।

---

੧ ਸੁਭਾਇਮਾਨ । ੨ ਸਾਰਾ ਬ੍ਰਹਮੰਡ ਖੋਜ ਡਿੱਠਾ ਹੈ, ਉਸ ਦੇ ਸਮਾਨ ਕੋਈ ਨਹੀਂ । ੩ ਚੌਲਾਂ ਵਿਚੋਂ ਜਿਵੇਂ (ਧੋਤਿਆਂ) ਵੰਡ ਉੱਪਰ ਤਰ ਆਉਂਦੇ ਹਨ। ੪ ਅਖੰਡ ਸੱਚ (ਸਾਧਸੰਗਤ) ਵਿਚੋਂ ਝੂਠ ਬਾਹਰ ਕੱਢੀਂਦਾ ਹੈ।

ਗੁਰਸਿਖਾਂ ਰਹਰਾਸਿ ਗੁਰੂ ਪਿਆਰਿਆ।
ਗੁਰਮੁਖਿ ਸਾਸਿ ਗਿਰਾਸਿ ਨਾਉ ਚਿਤਾਰਿਆ।
ਮਾਇਆ ਵਿਚਿ ਉਦਾਸੁ ਗਰਬੁ ਨਿਵਾਰਿਆ।
ਗੁਰਮੁਖਿ ਦਾਸਨਿ ਦਾਸ ਸੇਵ ਸੁਚਾਰਿਆ[੧]।
ਵਰਤਨਿ ਆਸ ਨਿਰਾਸ ਸਬਦੁ ਵੀਚਾਰਿਆ।
ਗੁਰਮੁਖਿ ਸਹਜਿ ਨਿਵਾਸੁ ਮਨ ਹਠ ਮਾਰਿਆ[੨]।
ਗੁਰਮੁਖਿ ਮਨਿ ਪਰਗਾਸੁ ਪਤਿਤ ਉਧਾਰਿਆ ॥੧੯॥

## ਪਉੜੀ ੨੦

[ਗੁਰਮੁਖ ਰਹਿਣੀ]

ਗੁਰਸਿਖਾ ਜੈਕਾਰੁ ਸਤਿਗੁਰ ਪਾਇਆ।
ਪਰਵਾਰੈ ਸਾਧਾਰੁ[੩] ਸਬਦੁ ਕਮਾਇਆ।
ਗੁਰਮੁਖਿ ਸਚੁ ਆਚਾਰੁ[੪] ਭਾਣਾ ਭਾਇਆ।
ਗੁਰਮੁਖਿ ਮੋਖ ਦੁਆਰੁ ਆਪ ਗਵਾਇਆ।
ਗੁਰਮੁਖਿ ਪਰਉਪਕਾਰ ਮਨੁ ਸਮਝਾਇਆ।
ਗੁਰਮੁਖਿ ਸਚੁ ਆਧਾਰੁ ਸਚਿ ਸਮਾਇਆ।
ਗੁਰਮੁਖਾ ਲੋਕਾਰੁ ਲੇਪੁ ਨ ਲਾਇਆ[੫]।
ਗੁਰਮੁਖਿ ਏਕੰਕਾਰੁ ਅਲਖੁ ਲਖਾਇਆ ॥ ੨੦ ॥

---

੧ ਸ੍ਰੇਸ਼ਟ ਆਚਾਰ ਵਾਲਾ (ਭਲਾ ਆਦਮੀ)। ੨ ਗੁਰਮੁਖਾਂ ਦਾ ਨਿਵਾਸ ਗਿਆਨ ਅਵਸਥਾ ਵਿਚ ਹੈ, ਉਨ੍ਹਾਂ ਮਨ ਵਿੱਚੋਂ ਹਠ ਨੂੰ ਮਾਰ ਦਿੱਤਾ ਹੈ। ੩ ਆਧਾਰ ਸਹਿਤ। ੪ ਕਰਨੀ। ੫ ਗੁਰਮੁਖ ਲੋਕ-ਲਾਜ ਦਾ ਲੇਪ ਮਨ ਪਰ ਨਹੀਂ ਲੱਗਣ ਦੇਂਦੇ।

## ਪਉੜੀ ੨੧

(ਗੁਰਮੁਖ ਸਰੂਪ)

ਗੁਰਮੁਖਿ ਸਸੀਅਰ ਜੋਤਿ ਅੰਮ੍ਰਿਤ ਵਰਸਣਾ[੧]।
ਅਸਟ ਧਾਤੁ ਇਕ ਧਾਤੁ ਪਾਰਸੁ ਪਰਸਣਾ[੨]।
ਚੰਦਨ ਵਾਸੁ ਨਿਵਾਸੁ ਬਿਰਖ ਸੁਦਰਸਣਾ[੩]।
ਗੰਗ ਤਰੰਗ ਮਿਲਾਪੁ ਨਦੀਆਂ ਸਰਸਣਾ[੪]।
ਮਾਨ ਸਰੋਵਰ ਹੰਸ ਨ ਤ੍ਰਿਸਨਾ ਤਰਸਣਾ[੫]।
ਪਰਮ ਹੰਸ ਗੁਰਸਿਖ ਦਰਸ ਅਦਰਸਣਾ।
ਚਰਣ ਸਰਣ ਗੁਰਦੇਵ ਪਰਸ ਅਪਰਸਣਾ[੬]।
ਸਾਧਸੰਗਤਿ ਸਚ ਖੰਡੁ ਅਮਰ ਨ ਮਰਸਣਾ ॥੨੧॥
॥ ੨੨ ॥ ਬਾਈ ॥



---

੧ ਗੁਰਮੁਖਾਂ ਦੀ (ਗਿਆਨ) ਜੋਤਿ ਚੰਦਰਮਾ ਵਾਂਗ ਸੀਤਲ ਹੈ । ੨ ਪਾਰਸ ਦੇ ਪਰਸਨ (ਵਾਂਗ ਇਹ ਭੀ) ਭਿੰਨ ਭਿੰਨ ਧਾਤਾਂ ਤੋਂ ਇਕ ਧਾਤ ਬਣਾ ਦੇਂਦੇ ਹਨ। ੩ ਆਪਣੇ ਵਾਂਗ। ੪ ਗੰਗਾ ਦੇ ਤਰੰਗਾਂ ਨਾਲ ਮਿਲਾਪ ਹੋਣ ਤੇ ਨਦੀਆਂ ਦੇ ਗੰਗਾ ਦਾ ਰੂਪ ਹੋਣ ਵਾਂਗ। ੫ ਹੰਸਾਂ ਵਾਂਗ ਮਾਨ ਸਰੋਵਰ ਦੀ ਤ੍ਰਿਸ਼ਨਾ ਲਈ ਤਰਸਦੇ ਹਨ। ੬ ਅਪਰਸ (ਨੀਚ ਜਾਤਿ) ਤੋਂ ਪਰਸ (ਉੱਚੀ ਜਾਤਿ) ਦੇ ਹੋ ਗਏ ਹਨ।

# ਵਾਰ ੨੩

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਸਤਿ ਰੂਪ ਗੁਰੁ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ[੧]।
ਸਤਿ ਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ।
ਸਤਿਗੁਰਸਬਦ ਗਿਆਨੁ ਸਚੁਅਨਹਦਧੁਨਿ ਵਿਸਮਾਦੁਸੁਣਾਇਆ[੨]।
ਗੁਰਮੁਖਿ ਪੰਥੁ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।
ਗੁਰ ਸਿਖੁ[੩] ਦੇ ਗੁਰਸਿਖ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ।
ਸਚੁ ਰਾਸ ਰਹਰਾਸਿ[੪] ਦੇ ਸਤਿਗੁਰ ਗੁਰਸਿਖ ਪੈਰੀ ਪਾਇਆ।
ਚਰਣ ਕਵਲ ਪਰਤਾਪੁ ਜਣਾਇਆ ॥ ੧ ॥

## ਪਉੜੀ ੨

[ਤੀਰਥ ਸਾਧੂ]

ਤੀਰਥ ਨ੍ਹਾਤੇ ਪਾਪ ਜਾਨਿ ਪਤਿਤ ਉਧਾਰਣ ਨਾਉਂ ਧਰਾਇਆ।
ਤੀਰਥ ਹੋਨ ਸਕਾਰਥੇ[੫] ਸਾਧ ਜਨਾਂ ਦਾ ਦਰਸਨੁ ਪਾਇਆ।
ਸਾਧ ਹੋਏ ਮਨ ਸਾਧਿ ਕੈ ਚਰਣ ਕਵਲ ਗੁਰ ਚਿਤਿ ਵਸਾਇਆ।
ਉਪਮਾ ਸਾਧ ਅਗਾਧਿ ਬੋਧ ਕੋਟ ਮਧੇ ਕੋ ਸਾਧੁ ਸੁਣਾਇਆ[੬]।
ਗੁਰਸਿਖ ਸਾਧ ਅਸੰਖ ਜਗਿ ਧਰਮਸਾਲ ਥਾਇ ਥਾਇ ਸੁਹਾਇਆ।

---

੧ ਗੁਰੂ ਦਾ ਦਰਸ਼ਨ ਸੱਤ ਰੂਪ ਹੈ, (ਜਿਨ੍ਹਾਂ ਨੇ) ਵਿਆਪਕ ਬ੍ਰਹਮ ਦਾ ਅਚਰਜ ਰੂਪ ਦਿਖਾਇਆ ਹੈ । ੨ ਸਤਿਗੁਰ ਸ਼ਬਦ ਦਾ ਗਿਆਨ ਸੱਚਾ ਹੈ, ਜਿਸ ਦਵਾਰਾ ਅਚਰਜ ਰੂਪ ਅਨਹਦ ਧੁਨੀ ਸੁਣਾਈ। ੩ ਗੁਰੂ ਦੀ ਸਿਖਿਆ। ੪ ਰਾਹਿ ਰਾਸਤ (ਸੱਚ ਦੇ ਮਾਰਗ) ਦੀ ਸ਼ੱਚੀ ਪੂੰਜੀ। ੫ ਸਫਲ। ੬ ਸਾਧੂ ਦੀ ਉਪਮਾ ਦਾ ਬੋਧ (ਵਿਚਾਰ) ਡੂੰਘਾ ਹੈ, ਕਰੋੜਾਂ ਵਿਚੋਂ ਕੋਈ ਸਾਧੂ ਸੁਣੀਦਾ ਹੈ।

ਪੈਰੀ ਪੈ ਪੈਰ ਧੋਵਣੇ ਚਰਣੋਦਕੁ[1] ਲੈ ਪੈਰੁ ਪੁਜਾਇਆ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ ੨ ॥

### ਪਉੜੀ ੩ [ਧੂੜੀ]

ਪੰਜਿ ਤਤ ਉਤਪਤਿ ਕਰਿ ਗੁਰਮੁਖਿ ਧਰਤੀ ਆਪੁ ਗਵਾਇਆ[2]।
ਚਰਣ ਕਵਲ ਸਰਣਾਗਤੀ ਸਭ ਨਿਧਾਨ ਸਭੇ ਫਲ ਪਾਇਆ।
ਲੋਕ ਵੇਦ ਗੁਰ ਗਿਆਨ ਵਿਚਿ ਸਾਧੂ ਧੂੜਿ ਜਗਤ ਤਰਾਇਆ।
ਪਤਿਤ ਪੁਨੀਤ ਕਰਾਇ ਕੇ ਪਾਵਨ ਪੁਰਖ ਪਵਿਤ੍ਰ ਕਰਾਇਆ।
ਚਰਣੋਦਕ ਮਹਿਮਾ ਅਮਿਤ ਸੇਖ ਸਹਸ ਮੁਖਿ ਅੰਤੁ ਨ ਪਾਇਆ[4]।
ਧੂੜੀ ਲੇਖੁ ਮਿਟਾਇਆ ਚਰਣੋਦਕ ਮਨੁ ਵਸਿਗਤਿ ਆਇਆ[5]।
ਪੈਰੀ ਪੈ ਜਗੁ ਚਰਨੀ ਲਾਇਆ ॥ ੩ ॥

### ਪਉੜੀ ੪ [ਗੰਗਾ ਦੇ ਦ੍ਰਿਸ਼ਟਾਂਤ ਤੋਂ ਉਪਦੇਸ਼]

ਚਰਣੋਦਕੁ ਹੋਇ ਸੁਰਸਰੀ[6] ਤਜਿ ਬੈਕੁੰਠ ਧਰਤਿ ਵਿਚਿ ਆਈ।
ਨਉ ਸੈ ਨਦੀ ਨੜਿੰਨਵੈ ਅਠਸਠਿ ਤੀਰਥਿ ਅੰਗਿ ਸਮਾਈ।
ਤਿਹੁ ਲੋਈ ਪਰਵਾਣੁ ਹੈ ਮਹਾਦੇਵ ਲੈ ਸੀਸ ਚੜ੍ਹਾਈ[7]।
ਦੇਵੀ ਦੇਵ ਸਰੇਵਦੇ[8] ਜੈ ਜੈ ਕਾਰ ਵਡੀ ਵਡਿਆਈ।
ਸਣੁ ਗੰਗਾ ਬੈਕੁੰਠ ਲਖ ਲਖ ਬੈਕੁੰਠ ਨਾਥਿ ਲਿਵ ਲਾਈ[9]।
ਸਾਧੂ ਧੂੜਿ ਦੁਲੰਭ ਹੈ ਸਾਧਸੰਗਤਿ ਸਤਿਗੁਰੁ ਸਰਣਾਈ।

---

੧ ਚਰਨਾਮ੍ਰਿਤ।੨ਗੁਰਮੁਖਾਂ ਨੇ ਧਰਤੀ ਵਾਂਗ ਆਪਾ ਭਾਵ (ਅਹੰਕਾਰ) ਗਵਾ ਦਿੱਤਾ ਹੈ। ੩ਲੋਕਾਂ ਦੀ ਕਥਨੀ, ਵੇਦ ਵਾਕ ਅਤੇ ਗੁਰੂ ਗਿਆਨ ਅਨੁਸਾਰ ਸਾਧੂ ਦੀ ਧੂੜੀ ਨੇ ਜਗਤ ਨੂੰ ਤਾਰਿਆ ਹੈ।੪ ਚਰਨਾਮ੍ਰਿਤ ਦੀ ਮਹਿਮਾ ਮਿਣਤੀ ਤੋਂ ਰਹਿਤ ਹੈ, ਸ਼ੇਸ਼ਨਾਗ ਨੇ ਹਜ਼ਾਰ ਮੁਖਾਂ ਦਵਾਰਾ (ਮਹਿਮਾ ਗਾ ਕੇ ਭੀ) ਅੰਤ ਨਹੀਂ ਪਾਇਆ । ੫ ਚਰਨ ਧੂੜੀ ਨਾਲ ਮਾੜੇ ਲੇਖ ਮਿਟ ਜਾਂਦੇ ਹਨ ਤੇ ਚਰਨਾਮ੍ਰਿਤ ਨਾਲ ਮਨ ਵਸ ਹੋ ਜਾਂਦਾ ਹੈ । ੬ (ਬਾਵਨ ਅਵਤਾਰ ਦੇ ਚਰਨਾਂ ਦਾ) ਚਰਨਾਮ੍ਰਿਤ ਹੋ ਕੇ ਗੰਗਾ। ੭ ਤਿੰਨਾਂ ਲੋਕਾਂ ਵਿਚ ਪ੍ਰਮਾਣੀਕ ਹੋਈ (ਪੁਰਾਣਕ ਕਥਾ ਅਨੁਸਾਰ ਸਵਰਗ ਲੋਕ ਵਿਚ ਅਮਰਾਵਤੀ ਨਾਮ ਕਰ ਕੇ, ਪਾਤਾਲਪੁਰੀ ਵਿਚ ਭੋਗਾਵਤੀ ਤੇ ਭੂਲੋਕ ਵਿਚ ਗੰਗਾ ਨਾਮ ਨਾਲ ਪੂਜੀ ਗਈ)। ੮ ਸੇਂਵਦੇ ਹਨ । ੯ ਲੱਖਾਂ ਬੈਕੁੰਠਾਂ ਦੇ ਸੁਆਮੀ ਲਿਵ ਲਾਈ ਬੈਠੇ ਹਨ।

ਚਰਨ ਕਵਲ ਦਲ ਕੀਮ ਨ ਪਾਈ[1] ॥ ੪ ॥

## ਪਉੜੀ ੫

[ਗੁਰਮੁਖਾਂ ਦੇ ਸੁਖ-ਫਲ ਦੀ ਵਡਿਆਈ]

ਚਰਣ ਸਰਣਿ ਜਿਸੁ ਲਖਮੀ ਲਖ ਕਲਾ ਹੋਇ ਲਖੀ ਨ ਜਾਈ[2]।
ਰਿਧਿ ਸਿਧਿ ਨਿਧਿ ਸਭ ਗੋਲੀਆਂ ਸਾਧਿਕ ਸਿਧ ਰਹੇ ਲਪਟਾਈ।
ਚਾਰਿ ਵਰਨ ਛਿਅ ਦਰਸਨਾਂ ਜਤੀ ਸਤੀ ਨਉ ਨਾਥ ਨਿਵਾਈ।
ਤਿੰਨ ਲੋਅ ਚੌਦਹ ਭਵਨ ਜਲਿ[3] ਥਲਿ ਮਹੀਅਲ ਛਲੁ ਕਰਿ ਛਾਈ।
ਕਵਲਾ[4] ਸਣੁ ਕਵਲਾਪਤੀ ਸਾਧਸੰਗਤਿ ਸਰਣਾਗਤਿ ਆਈ।
ਪੈਰੀ ਪੈ ਪਾ ਖਾਕ ਹੋਇ ਆਪੁ ਗਵਾਇ ਨ ਆਪੁ ਗਣਾਈ।
ਗੁਰਮੁਖਿ ਸੁਖ ਫਲੁ ਵਡੀ ਵਡਿਆਈ॥ ੫ ॥

## ਪਉੜੀ ੬

ਰਾਜਾ ਬਲਿ ਦੇ ਕਥਾ-ਪ੍ਰਸੰਗ ਤੋਂ ਚਰਨ-ਕਮਲਾਂ ਦੀ ਮਹਿਮਾ]

ਬਾਵਨ ਰੂਪੀ ਹੋਇ ਕੈ ਬਲਿ ਛਲਿ ਅਛਲਿ ਆਪੁ ਛਲਾਇਆ[5]।
ਕਰੌਂ ਅਢਾਈ ਧਰਤਿ ਮੰਗਿ ਪਿਛੌਂ ਦੇ ਵਡ ਪਿੰਡੁ ਵਧਾਇਆ[6]।
ਦੁਇਕਰੁਵਾ ਕਰਿ ਤਿੰਨਿਲੋਅਬਲਿਰਾਜੇ ਫਿਰਿ ਮਗਰੁਮਿਣਾਇਆ[7]।
ਸੁਰਗਹੁ ਚੰਗਾ ਜਾਣਿ ਕੈ ਰਾਜੁ ਪਤਾਲ ਲੋਕ ਦਾ ਪਾਇਆ।
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਭਗਤਿ ਵਛਲ ਦਰਵਾਨ ਸਦਾਇਆ।
ਬਾਵਨ ਲਖ ਸੁ ਪਾਵਨਾ[8] ਸਾਧਸੰਗਤਿ ਰਜ[9] ਇਛ ਇਛਾਇਆ।
ਸਾਧ ਸੰਗਤਿ ਗੁਰ ਚਰਨ ਧਿਆਇਆ ॥ ੬ ॥

---

੧ ਚਰਨ ਕਮਲਾਂ ਦੀ ਇਕ ਪੰਖੜੀ ਦੀ ਭੀ ਕੀਮਤ ਨਹੀਂ ਪਾਈ ਜਾਂਦੀ। ੨ ਜਿਸ ਲਛਮੀ(ਮਾਇਆ)ਦੇ ਚਰਨਾਂ ਦੀ ਸ਼ਰਨ ਵਿਚ ਲੱਖਾਂ ਕਲਾਂ (ਸ਼ਕਤੀਆਂ) ਹਨ, ਜੋ ਲਖੀਆਂ ਨਹੀਂ ਜਾ ਸਕਦੀਆਂ। ੩ ਜਲ ਥਲ ਤੇ ਆਕਾਸ਼ ਵਿਚ ਛਲ ਰੂਪ ਹੋ ਕੇ ਵਿਆਪਦਾ ਹੈ। ੪ ਅਜਿਹੀ ਲਛਮੀ ਸਮੇਤ ਪਤਿ (ਵਿਸ਼ਨੂੰ) ਭੀ ਸਾਧ ਸੰਗਤਿ ਦੀ ਸ਼ਰਨ ਵਿਚ ਆਉਂਦਾ ਹੈ। ੫ ਬਾਵਨ ਅਵਤਾਰ ਨੇ ਬਲੀ ਰਾਜੇ ਨੂੰ ਛਲਣ ਵਿਚ ਅਛਲ ਰਹਿੰਦੇ ਹੋਇਆਂ ਆਪਣੇ ਆਪ ਨੂੰ ਛਲਾ ਲਿਆ। ੬ (ਆਪਣਾ) ਸਰੀਰ ਵਧਾ ਲਿਆ । ੭ (ਰਾਜੇ ਦਾ) ਸ਼ਰੀਰ। ੮ ਪਵਿਤਰ। ੯ ਧੂੜੀ।

## ਪਉੜੀ ੭

[ਪਰਸੁ ਰਾਮ ਅਵਤਾਰ ਚਰਣ-ਕਮਲਾਂ ਦੇ ਰਸ ਤੋਂ ਵਾਂਜਿਆ ਰਿਹਾ]

ਸਹਸ ਬਾਹੁ[1] ਜਮਦਗਨਿ[2] ਘਰਿ ਹੋਇ ਪਰਾਹਣੁਚਾਰੀ[3] ਆਇਆ।
ਕਾਮਧੇਣੁ ਲੋਭਾਇ ਕੈ ਜਮਦਗਨੈ ਦਾ ਸਿਰੁ ਵਢਵਾਇਆ।
ਪਿਟਦੀ ਸੁਣਿ ਕੈ ਰੇਣੁਕਾ[4] ਪਰਸਰਾਮ ਧਾਈ ਕਰਿ ਧਾਇਆ।
ਇਕੀਹ ਵਾਰ ਕਰੋਧ ਕਰਿ ਖਤ੍ਰੀ ਮਾਰਿ ਨਿ-ਖਤ੍ਰ[5] ਗਵਾਇਆ।
ਚਰਣ ਸਰਣਿ ਫੜਿ ਉਬਰੇ ਦੂਜੈ ਕਿਸੈ ਨ ਖੜਗੁ ਉਚਾਇਆ।
ਹਉਮੈ ਮਾਰਿ ਨ ਸਕੀਆ ਚਿਰੰਜੀਵ ਹੁਇ ਆਪੁ ਜਣਾਇਆ।
ਚਰਣ ਕਵਲ ਮਕਰੰਦੁ[6] ਨ ਪਾਇਆ ॥ ੭ ॥

## ਪਉੜੀ ੮

[ਰਾਮ ਚੰਦਰ ਤੋਂ ਪਗ-ਧੂੜੀ ਦਾ ਉਪਦੇਸ਼]

ਰੰਗ ਮਹਲ[7] ਰੰਗ ਰੰਗ ਵਿਚਿ ਦਸਰਥੁ ਕਉਸਲਿਆ ਰਲੀਆਲੇ[8]।
ਮਤਾ ਮਤਾਇਨਿ ਆਪ ਵਿਚਿ ਚਾਇ ਚਈਲੇ ਖਰੇ ਸੁਖਾਲੇ[9]।
ਘਰਿ ਅਸਾੜੈ ਪੁਤੁ ਹੋਇ ਨਾਉ ਕਿ ਧਰੀਐ ਬਾਲਕ ਬਾਲੇ[10]।
ਰਾਮ ਚੰਦੁ ਨਾਉ ਲੈਂਦਿਆਂ ਤਿੰਨਿ ਹਤਿਆ[11] ਤੇ ਹੋਇ ਨਿਰਾਲੇ।
ਰਾਮ ਰਾਜ ਪਰਵਾਣ ਜਗਿ ਸਤ ਸੰਤੋਖ ਧਰਮ ਰਖਵਾਲੇ[12]।
ਮਾਇਆ ਵਿਚਿ ਉਦਾਸ ਹੋਇ ਸੁਣੈ ਪੁਰਾਣੁ ਬਸਿਸਟੁ ਬਹਾਲੇ।
ਰਾਮਾਇਣੁ[13] ਵਰਤਾਇਆ ਸਿਲਾ ਤਰੀ ਪਗ ਛੁਹਿ ਤਤਕਾਲੇ।
ਸਾਧਸੰਗਤਿ ਪਗ ਧੂੜਿ ਨਿਹਾਲੇ[14] ॥ ੮ ॥

---

੧ ਰਾਜੇ ਦਾ ਨਾਉਂ। ੨ ਰਿਖੀ ਦਾ ਨਾਉਂ ਜੋ ਪਰਸੁ ਰਾਮ ਅਵਤਾਰ ਦਾ ਪਿਤਾ ਸੀ ਅਤੇ ਰਾਜਾ ਸਹਸ ਬਾਹੂ ਦਾ ਸਾਂਢੂ ਸੀ।੩ ਪ੍ਰਾਹੁਣਾ ਹੋ ਕੇ। ੪ ਪਰਸੁ ਰਾਮ ਦੀ ਮਾਤਾ।੫ ਖੱਤ੍ਰੀਆਂ ਤੋਂ ਖਾਲੀ। ੬ ਧੂੜੀ। ੭ ਰਣਵਾਸ। ੮ ਗਰਭਵਤੀ ਹੋਈ। ੯ ਆਨੰਦ ਵਿਚ ਮਸਤ ਤੇ ਅਤਿ ਸੁਖੀ। ੧੦ ਇਸਤ੍ਰੀਆਂ ਨੂੰ ਸੰਬੋਧਨ, ਹੇ ਬਾਲੇ। ੧੧ ਤਿੰਨਾਂ ਹੱਤਿਆਂ (ਸ੍ਰੂਵਣ ਕੁਮਾਰ ਤੇ ਉਸਦੇ ਮਾਤਾ ਪਿਤਾ)ਦੇ ਪਾਪ ਤੋਂ ਨਿਰਮਲ।੧੨ਜਗਤ ਵਿਚ ਰਾਮ ਰਾਜ ਪ੍ਰਵਾਨ ਹੋਇਆ (ਕਿਉਂ ਜੁ ਉਹ) ਸਤਿ ਸੰਤੋਖ, ਦਯਾ ਧਰਮ ਦਾ ਰਾਖਾ ਸੀ। ੧੩ (ਰਾਮਾਇਣ) ਪ੍ਰਮੇਸ਼ਰ ਦੇ ਆਸਰੇ ਦਾ ਪ੍ਰਚਾਰ ਕੀਤਾ (ਇਸ ਭਗਤੀ ਕਰ ਕੇ) ਚਰਨ ਛੋਂਹਦਿਆਂ ਹੀ ਤਤ-ਕਾਲ ਅਹੱਲਿਆ ਸ਼ਿਲਾ (ਪੱਥਰ ਹੋਈ ਵੀ) ਤਰ ਗਈ। ੧੪ ਆਨੰਦ, ਕ੍ਰਿਤਾਰਥ।

## ਪਉੜੀ ੯

[ਕ੍ਰਿਸ਼ਨ ਚੰਦ੍ਰਾਵਤਾਰ]

ਕਿਸਨ ਲੈਆ ਅਵਤਾਰੁ ਜਗਿ ਮਹਮਾ ਦਸਮ ਸਕੰਧੁ ਵਖਾਣੈ[1]।
ਲੀਲਾ ਚਲਤ ਅਚਰਜ ਕਰਿ ਜੋਗੁ ਭੋਗੁ ਰਸ ਰਲੀਆ ਮਾਣੈ।
ਮਹਾ ਭਾਰਥੁ ਕਰਵਾਇਓਨੁ ਕੈਰੋ ਪਾਡੋ ਕਰਿ ਹੈਰਾਣੈ।
ਇੰਦ੍ਰਾਦਿਕ ਬ੍ਰਹਮਾਦਿਕਾ ਮਹਿਮਾ ਮਿਤਿ ਮਿਰਜਾਦ ਨ ਜਾਣੈ[2]।
ਮਿਲੀਆ ਟਹਲਾ ਵੰਡਿ ਕੈ ਜਗਿ ਰਾਜਸੂ[3] ਰਾਜੇ ਰਾਣੈ।
ਮੰਗ ਲਈ ਹਰਿ ਟਹਲ ਏਹ ਪੈਰ ਧੋਇ ਚਰਣੋਦਕੁ ਮਾਣੈ[4]।
ਸਾਧਸੰਗਤਿ ਗੁਰ ਸਬਦੁ ਸਿਵਾਣੈ ॥ ੯ ॥

## ਪਉੜੀ ੧੦

[ਅਵਤਾਰ ਸੁਲਭ, ਚਰਨ ਗੁਰ ਦੁਰਲੱਭ]

ਮਛ ਰੂਪ ਅਵਤਾਰੁ ਧਰਿ ਪੁਰਖਾਰਥੁ[5] ਕਰਿ ਵੇਦ ਉਧਾਰੇ।
ਕਛੁ ਰੂਪ ਹੁਇ ਅਵਤਰੇ ਸਾਗਰੁ ਮਥਿ ਜਗਿ ਰਤਨ ਪਸਾਰੇ[6]।
ਤੀਜਾ ਕਰਿ ਬੈਰਾਹ ਰੂਪੁ ਧਰਤਿ ਉਧਾਰੀ ਦੈਤ ਸੰਘਾਰੇ।
ਚਉਥਾ ਕਰਿ ਨਰਸਿੰਘ ਰੂਪੁ ਅਸੁਰੁ ਮਾਰਿ ਪ੍ਰਹਿਲਾਦਿ ਉਬਾਰੇ।
ਇਕਸੈ ਹੀ ਬ੍ਰਹਮੰਡ ਵਿਚਿ ਦਸ ਅਵਤਾਰ ਲਏ ਅਹੰਕਾਰੇ[7]।
ਕਰਿ ਬ੍ਰਹਮੰਡ ਕਰੋੜਿ ਜਿਨਿ ਲੂੰਅ ਲੂੰਅ ਅੰਦਰਿ ਸੰਜਾਰੇ[8]।
ਲਖ ਕਰੋੜਿ ਇਵੇਹਿਆ ਓਅੰਕਾਰ ਅਕਾਰ ਸਵਾਰੇ[9]।
ਚਰਣ ਕਮਲ ਗੁਰ ਅਗਮ ਅਪਾਰੇ ॥ ੧੦ ॥

---

੧ ਭਾਗਵਤ ਦਾ ਦਸਵਾਂ ਸਕੰਧ ਕਥਨ ਕਰਦਾ ਹੈ । ੨ ਇੰਦਰ, ਬ੍ਰਹਮਾ ਆਦਿਕ ਨੇ ਉਸ ਦੀ ਮਹਿਮਾ ਤੇ ਮਰਯਾਦਾ ਦਾ ਅੰਤ ਨਹੀਂ ਜਾਣਿਆ । ੩ ਯੁਧਿਸ਼ਟਰ ਦੇ ਰਾਜਸੂ ਯੱਗ ਵਿਖੇ । ੪ ਪੈਰ ਧੋ ਕੇ ਚਰਨਾਮ੍ਰਿਤ ਦਾ ਆਨੰਦ ਹੀ ਮਾਣਾਂਗਾ । ੫ ਜਤਨ । ੬ (ਚੌਦਾਂ) ਰਤਨਾਂ ਦਾ ਪਸਾਰਾ ਕੀਤਾ । ੭ ਇਕੋ ਬ੍ਰਹਮੰਡ ਵਿਚ ਦਸ ਅਵਤਾਰ ਲੈ ਕੇ ਅਹੰਕਾਰਿਆ ਗਿਆ । ੮ ਪਰ ਜਿਸ ਨੇ ਕਰੋੜਾਂ ਬ੍ਰਹਿਮੰਡ ਰਚ ਕੇ ਲੂੰ ਲੂੰ ਦੇ ਅੰਦਰ ਸਮਾ ਰੱਖੇ ਹਨ । ੯ ਓਅੰਕਾਰ ਨੇ ਅਜਿਹੇ ਲੱਖਾਂ ਤੇ ਕਰੋੜਾਂ ਰੂਪ ਸਵਾਰੇ ਹਨ ।

## ਪਉੜੀ ੧੧

[ਗੁਰ ਚਰਨ ਸਭ ਤੋਂ ਸ੍ਰੇਸ਼ਟ]

ਸਾਸਤ੍ਰ ਵੇਦ ਪੁਰਾਣ ਸਭ ਸੁਣਿ ਸੁਣਿ ਆਖਣੁ[1] ਆਖ ਸੁਣਾਵਹਿ।
ਰਾਗ ਨਾਦ ਸੰਗਤਿ ਲਖ ਅਨਹਦ ਧੁਨਿ ਸੁਣਿ ਸੁਣਿ ਗੁਣ ਗਾਵਹਿ।
ਸੇਖ ਨਾਗ ਲਖ ਲੋਮਸਾ ਅਬਿਗਤਿ ਗਤਿ ਅੰਦਰਿ ਲਿਵ ਲਾਵਹਿ[2]।
ਬ੍ਰਹਮੇ ਬਿਸਨੁ ਮਹੇਸ ਲਖ ਗਿਆਨੁ ਧਿਆਨੁ ਤਿਲੁ ਅੰਤੁ ਨ ਪਾਵਹਿ।
ਦੇਵੀ ਦੇਵ ਸਰੇਵਦੇ ਅਲਖ ਅਭੇਵ ਨ ਸੇਵ ਪੁਜਾਵਹਿ[3]।
ਗੋਰਖ ਨਾਥ ਮਛੰਦ੍ਰ ਲਖ ਸਾਧਿਕ ਸਿਧਿ ਨੇਤ ਕਰਿ ਧਿਆਵਹਿ।
ਚਰਨ ਕਮਲ ਗੁਰੁ ਅਗਮ ਅਲਾਵਹਿ[4] ॥ ੧੧ ॥

## ਪਉੜੀ ੧੨

[ਕੇਵਲ ਉੱਚਾ ਆਦਰ ਯੋਗ ਨਹੀਂ]

ਮਥੈ ਤਿਵੜੀ ਬਾਮਣੈ ਸਉਹੇ ਆਇ ਮਸਲਤਿ ਫੇਰੀ[5]।
ਸਿਰੁ ਉਚਾ ਅਹੰਕਾਰ ਕਰਿ ਵਲ ਦੇ ਪਗ ਵਲਾਇ ਡੇਰੀ[6]।
ਅਖੀਂ ਮੂਲਿ ਨ ਪੂਜੀਅਨਿ ਕਰਿ ਕਰਿ ਵੇਖਨਿ ਮੇਰੀ ਤੇਰੀ।
ਨਕੁ ਨ ਕੋਈ ਪੂਜਦਾ ਖਾਇ ਮਰੋੜੀ ਮਣੀ ਘਨੇਰੀ[7]।
ਉਚੇ ਕੰਨ ਨ ਪੂਜੀਅਨਿ ਉਸਤਤਿ ਨਿੰਦਾ ਭਲੀ ਭਲੇਰੀ।
ਬੋਲਹੁ ਜੀਭ ਨ ਪੂਜੀਐ ਰਸ ਕਸ ਬਹੁ ਚਖੀ ਦੰਦਿ ਘੇਰੀ।
ਨੀਵੇਂ ਚਰਣ ਪੂਜ ਹਥ ਕੇਰੀ[8] ॥ ੧੨ ॥

---

੧ ਕਥਾਵਾਂ । ੨ (ਵਾਹਿਗੁਰੂ ਦੀ) ਗਤੀ ਅੰਦਰ ਸੁਰਤ ਲਾਉਂਦੇ ਹਨ । ੩ ਦੇਵੀ ਦੇਵਤਿਆਂ ਦੀ ਜੋ ਸੇਵਾ ਕਰਦੇ ਹਨ,ਸੇਵਾ (ਉਨ੍ਹਾਂ ਨੂੰ) ਅਲਖ ਤੇ ਭੇਦ ਰਹਿਤ(ਵਾਹਿਗੁਰੂ) ਤਕ ਨਹੀਂ ਪਹੁੰਚਾ ਸਕਦੀ । ੪(ਸਭ ਇਹ)ਕਹਿੰਦੇ ਹਨ ਕਿ ਗੁਰੂ ਦੇ ਚਰਨ ਅਗੰਮ ਹਨ। ੫ ਮੱਥੇ ਤਿਉੜੀ ਪਾਈ ਬ੍ਰਾਹਮਣ ਸਾਹਮਣੇ ਆਉਂਦਾ ਦਿਸ ਪਵੇ ਤਾਂ ਲੋਗ (ਕੁ-ਸਗਨ ਸਮਝ ਕੇ) ਸਲਾਹ ਬਦਲਾ ਲੈਂਦੇ ਹਨ । ੬ ਡਿੰਗੀ, ਟੇਡੀ । ੭ (ਆਪ ਤੋਂ ਨੀਵੇਂ ਨੂੰ ਦੇਖ ਕੇ) ਨੱਕ ਚਾੜ੍ਹਦਾ ਹੈ, (ਕਿਉਂਕਿ ਉਸ ਵਿਚ ਮੈਂ ਦੀ ਮਣੀ ਬਹੁਤ ਵੜੀ ਹੋਈ ਹੁੰਦੀ ਹੈ। ੮ ਨੀਵੇਂ (ਹੋਣ ਕਰ ਕੇ) ਚਰਨਾਂ ਦੀ ਹੱਥਾਂ ਨਾਲ ਪੂਜਾ ਹੁੰਦੀ ਹੈ ।

## ਪਉੜੀ ੧੩

[ਬੱਕਰੀ ਦੇ ਅਲੰਕਾਰ ਤੋਂ ਉਪਦੇਸ਼]

ਹਸਤਿ ਅਖਾਜੁ[੧] ਗੁਮਾਨ ਕਰਿ ਸੀਹੁ ਸਤਾਣਾ[੨] ਕੋਇ ਨ ਖਾਈ।
ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ।
ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ[੩]।
ਮਾਸੁ ਪਵਿਤ੍ਰੁ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ[੪]।
ਚਮੜੇ ਦੀਆਂ ਕਰਿ ਜੁਤੀਆ ਸਾਧੂ ਚਰਣ ਸਰਣਿ ਲਿਵ ਲਾਈ।
ਤੂਰ ਪਖਾਵਜ[੫] ਮੜੀਂਦੇ ਕੀਰਤਨੁ ਸਾਧਸੰਗਤਿ ਸੁਖਦਾਈ।
ਸਾਧਸੰਗਤਿ ਸਤਿਗੁਰ ਸਰਣਾਈ ॥ ੧੩ ॥

## ਪਉੜੀ ੧੪

[ਮਾਣਸ ਦੇਹੀ]

ਸਭ ਸਰੀਰ ਸਕਾਰਥੇ ਅਤਿ ਅਪਵਿਤ੍ਰੁ ਸੁ ਮਾਣਸ ਦੇਹੀ।
ਬਹੁ ਬਿੰਜਨ ਮਿਸਟਾਨ ਪਾਨ ਹੁਇ ਮਲ ਮੂਤ੍ਰ ਕੁਸੂਤ੍ਰ[੬] ਇਵੇਹੀ।
ਪਾਟ ਪਟੰਬਰ ਵਿਗੜਦੇ ਪਾਨ ਕਪੂਰ ਕੁਸੰਗ[੭] ਸਨੇਹੀ।
ਚੋਆ ਚੰਦਨੁ ਅਰਗਜਾ ਹੁਇ ਦੁਰਗੰਧ ਸੁਗੰਧ ਹੁਰੇਹੀ[੮]।
ਰਾਜੇ ਰਾਜ ਕਮਾਂਵਦੇ ਪਾਤਿਸਾਹ ਖਹਿ ਮੁਏ ਸਭੇ ਹੀ।
ਸਾਧਸੰਗਤਿ ਗੁਰੁ ਸਰਣਿ ਵਿਣੁ ਨਿਹਫਲੁ ਮਾਣਸ ਦੇਹ ਇਵੇਹੀ।
ਚਰਨ ਸਰਣਿ ਮਸਕੀਨੀ ਜੇਹੀ ॥ ੧੪ ॥

---

੧ ਹਾਥੀ (ਵੱਡੀ ਦੇਹ ਦੇ) ਅਭਿਮਾਨ ਕਰ ਕੇ ਖਾਣ ਦੇ ਯੋਗ ਨਹੀਂ। ੨ ਤਾਕਤਵਰ। ੩ ਨਿਮਾਣੀ ਬੱਕਰੀ ਜੱਗਾਂ ਤੇ ਖਾਣਿਆਂ ਵਿਚ ਖਾਧੀ ਜਾਂਦੀ ਹੈ। ੪ ਆਂਦਰਾਂ ਦੀ ਤਾਰ ਬਣਦੀ ਹੈ, ਜਿਸ ਨੂੰ ਵਿਚਾਰਵਾਨ ਵਜਾਉਂਦੇ ਹਨ। ੫ ਮ੍ਰਿਦੰਗ ਤੇ ਜੋੜੀਆਂ। ੬ ਐਵੇਂ ਹੀ ਕੁਸੂਤ (ਭੈੜੇ) ਹੋ ਜਾਂਦੇ ਹਨ। ੭ ਕੁਸੰਗ ਨਾਲ ਮਿਲਣ ਕਰ ਕੇ। ੮ ਹੋਰ ਵੀ। ੯ ਐਵੇਂ ਹੀ, ਵਿਅਰਥ।

## ਪਉੜੀ ੧੫

[ਭਗਤਾਂ ਦੇ ਨਾਮ]

ਗੁਰਮੁਖਿ ਸੁਖ ਫਲੁ ਪਾਇਆ ਸਾਧਸੰਗਤਿ ਗੁਰ ਸਰਣੀ ਆਏ।
ਧ੍ਰੂ ਪ੍ਰਹਿਲਾਦੁ ਵਖਾਣੀਅਨਿ[1] ਅੰਬਰੀਕੁ ਬਲਿ ਭਗਤਿ ਸਬਾਏ[2]।
ਜਣਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗਿ ਤਰਾਏ।
ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।
ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ।
ਜਾਤਿ ਅਜਾਤਿ ਸਨਾਤਿ[3] ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।
ਹਉਮੈ ਮਾਰੀ ਪ੍ਰਗਟੀ ਆਏ॥ ੧੫ ॥

## ਪਉੜੀ ੧੬

[ਹਿੰਦੂ ਮੁਸਲਮਾਨਾਂ ਦੀ ਫੱਕੜ]

ਲੋਕ ਵੇਦ[4] ਸੁਣਿ ਆਖਦਾ ਸੁਣਿ ਸੁਣਿ ਗਿਆਨੀ ਗਿਆਨੁ ਵਖਾਣੈ।
ਸੁਰਗ ਲੋਕ ਸਣੁ ਮਾਤ ਲੋਕ ਸੁਣਿ ਸੁਣਿ ਸਾਤ ਪਤਾਲੁ ਨ ਜਾਣੈ[5]।
ਭੂਤ ਭਵਿਖ ਨ ਵਰਤਮਾਨ ਆਦਿ ਮਧਿ ਅੰਤ ਹੋਏ ਹੈਰਾਣੈ।
ਉਤਮ ਮਧਮ ਨੀਚ ਹੋਇ ਸਮਝਿ ਨ ਸਕਣਿ ਚੋਜ ਵਿਡਾਣੈ।
ਰਜ ਗੁਣ ਤਮ ਗੁਣ ਆਖੀਐ ਸਤਿ ਗੁਣ ਸੁਣ ਆਖਾਣ ਵਖਾਣੈ[6]।
ਮਨ ਬਚ ਕਰਮ[7] ਸਿ ਭਰਮਦੇ ਸਾਧ ਸੰਗਤਿ ਸਤਿਗੁਰ ਨ ਸਿਵਾਣੈ।
ਫਕੜੁ[8] ਹਿੰਦੂ ਮੁਸਲਮਾਣੈ ॥ ੧੬ ॥

---

੧ ਆਖੇ ਜਾਂਦੇ ਹਨ। ੨ ਸਾਰੇ ਹੀ। ੩ ਨੀਵੀਆਂ ਜ਼ਾਤਾਂ ਵਾਲੇ ਚੂੜ੍ਹੇ, ਚਮਾਰ ਆਦਿ ਹਨ। ੪ ਸੰਸਾਰ ਸੰਬੰਧੀ ਗਿਆਨ। ੫ ਸੁਰਗ ਲੋਕ ਸਮੇਤ ਮਾਤ ਲੋਕ ਦੀ ਸੱਤਾਂ ਪਾਤਾਲਾਂ (ਦੀ ਸ੍ਰਿਸ਼ਟੀ ਭੀ ਸੁਣ ਸੁਣ ਕੇ ਵਾਹਿਗੁਰੂ ਦੀ ਗਤੀ ਨੂੰ) ਨਹੀਂ ਜਾਣ ਸਕਦੀ। ੬ ਰਜੋ ਗੁਣੀ (ਰਾਜੇ) ਤਮੋ ਗੁਣੀ (ਦੈਂਤ ਦਾਨਵ) ਤੇ ਸਤੋ ਗੁਣੀ (ਦੇਵਤੇ) ਭੀ ਸੁਣ ਸੁਣ ਕੇ ਕਥਾ ਕਹਿੰਦੇ ਹਨ। ੭ ਮਨ ਬਚਨ ਤੇ ਕਰਮ ਕਰ ਕੇ। ੮ ਵਿਅਰਥ।

## ਪਉੜੀ ੧੭ [ਜੁਗਾਂ ਦੇ ਧਰਮ]

ਸਤਿਜੁਗਿ ਇਕੁ ਵਿਗਾੜਦਾ ਤਿਸੁ ਪਿਛੈ ਫੜਿ ਦੇਸੁ ਪੀੜਾਏ।
ਤ੍ਰੇਤੈ ਨਗਰੀ ਵਗਲੀਐ[1] ਦੁਆਪੁਰਿ ਵੰਸੁ ਨਰਕਿ ਸਹਮਾਏ।
ਜੋ ਫੇੜੈ[2] ਸੋ ਫੜੀਦਾ ਕਲਿਜੁਗਿ ਸਚਾ ਨਿਆਉ ਕਰਾਏ।
ਸਤਿਜੁਗ ਸਤੁ ਤ੍ਰੇਤੈ ਜੁਗਾ ਦੁਆਪੁਰਿ ਪੂਜਾ ਚਾਰਿ ਦਿੜਾਏ[3]।
ਕਲਿਜੁਗਿ ਨਾਉ ਅਰਾਧਣਾ ਹੋਰ ਕਰਮ ਕਰਿ ਮੁਕਤਿ ਨ ਪਾਏ।
ਜੁਗਿ ਜੁਗਿ ਲੁਣੀਐ ਬੀਜਿਆ ਪਾਪੁ ਪੁੰਨੁ ਕਰਿ ਦੁਖ ਸੁਖ ਪਾਏ।
ਕਲਿਜੁਗਿ ਚਿਤਵੈ ਪੁੰਨ ਫਲ ਪਾਪਹੁ ਲੇਪੁ ਅਧਰਮ ਕਮਾਏ[4]।
ਗੁਰਮੁਖਿ ਸੁਖ ਫਲੁ ਆਪੁ ਗਵਾਏ ॥ ੧੭ ॥

## ਪਉੜੀ ੧੯

[ਧਰਮ ਧਉਲ ਦਾ ਅਲੰਕਾਰ]

ਸਤਜੁਗ ਦਾ ਅਨਿਆਉ ਵੇਖਿ ਧਉਲ ਧਰਮੁ ਹੋਆ ਉਡੀਣਾ[5]।
ਸੁਰਪਤਿ ਨਰਪਤਿ ਚਕ੍ਰਵੈ ਰਖਿ ਨ ਹੰਘਨਿ ਬਲ ਮਤਿ ਹੀਣਾ[6]।
ਤ੍ਰੇਤੈ ਖਿਸਿਆ ਪੈਰੁ ਇਕੁ ਹੋਮ ਜਗ ਜਗੁ ਥਾਪਿ ਪਤੀਣਾ[7]।
ਦੁਆਪੁਰਿ ਦੁਇ ਪਗ ਧਰਮ ਦੇ ਪੂਜਾ ਚਾਰ ਪਖੰਡੁ ਅਲੀਣਾ[8]।
ਕਲਿਜੁਗ ਰਹਿਆ ਪੈਰ ਇਕੁ ਹੋਇ ਨਿਮਾਣਾ ਧਰਮ ਅਧੀਣਾ।
ਮਾਣੁ ਨਿਮਾਣੇ ਸਤਿਗੁਰੂ ਸਾਧਸੰਗਤਿ ਪਰਗਟ ਪਰਬੀਣਾ।
ਗੁਰਮੁਖ ਧਰਮ ਸਪੂਰਣੁ ਰੀਣਾ[9] ॥ ੧੯ ॥

---

੧ ਘੇਰੀਂਦੀ ਸੀ। ੨ ਪਾਪ ਕਰਮ ਕਰਦਾ ਹੈ।੩ਸਤਿਜੁਗ ਵਿਚ ਸੱਚ ਬੋਲਣਾ,ਤ੍ਰੇਤੇ ਵਿਚ ਜੱਗ ਕਰਮ ਤੇ ਦੁਆਪਰ ਵਿਚ ਪੂਜਾ ਆਦਿ ਕਰਮ ਦ੍ਰਿੜ੍ਹ ਕਰਾਏ ਜਾਂਦੇ ਸਨ। ੪ ਕਲਿਜੁਗ ਵਿਚ ਪੁੰਨ ਦਾ ਫਲ ਚਿਤਵਨ ਨਾਲ ਹੀ ਮਿਲ ਜਾਂਦਾ ਹੈ ਪਰ ਪਾਪ ਦਾ ਲੇਪ ਅਧਰਮ ਦੇ ਕਮਾਉਣ ਨਾਲ ਹੁੰਦਾ ਹੈ। ੫ ਧਰਮ ਦਾ ਬੈਲ ਉਦਾਸ ਹੋ ਗਿਆ। ੬ ਇੰਦਰ ਜਾਂ (ਕੋਈ) ਚੱਕ੍ਰਵਰਤੀ ਰਾਜਾ ਉਸ ਨੂੰ ਸੰਭਾਲ ਨਾ ਸਕਿਆ ਉਹ ਬੁਧੀ ਤੇ ਬਲ ਤੋਂ ਹੀਣ ਹੋ ਗਿਆ। ੭ ਹੋਮ ਜਗ (ਆਦਿ ਕਰਮ) ਕਰਨ ਵਿਚ ਹੀ ਲੋਕੀਂ ਪਤੀਜ ਗਏ। ੮ ਪੂਜਾ ਦੇ ਕਰਮਾਂ ਤੇ ਪਾਖੰਡ ਵਿਚ (ਅਲੀਣਾ) ਮਸਤ ਹੋ ਗਏ। ੯ ਮੁਖੀ ਗੁਰੂ ਮਿਲਣ ਨਾਲ (ਰੀਣਾ) ਮਿੱਟੀ ਹੋ ਚੁਕਾ, ਧਰਮ ਸੰਪੂਰਨ ਹੋਇਆ।

## ਪਉੜੀ ੧੯

[ਗੁਰਮੁਖ ਪੰਥ]

ਚਾਰਿ ਵਰਨਿ ਇਕ ਵਰਨਿ ਕਰਿ ਵਰਨ ਅਵਰਨ ਸਾਧਸੰਗੁ ਜਾਪੈ[1]।
ਛਿਅ ਰੁਤੀ ਛਿਅ ਦਰਸਨਾ ਗੁਰਮੁਖਿ ਦਰਸਨੁ ਸੂਰਜੁ ਥਾਪੈ[2]।
ਬਾਰਹ ਪੰਥ[3] ਮਿਟਾਇ ਕੈ ਗੁਰਮੁਖਿ ਪੰਥ ਵਡਾ ਪਰਤਾਪੈ।
ਵੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ[4]।
ਪੈਰੀ ਪੈ ਪਾ ਖਾਕ ਹੋਇ ਗੁਰਸਿਖਾ ਰਹਰਾਸਿ ਪਛਾਪੈ[5]।
ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਇ ਜਪੈ ਅਜਾਪੈ[6]।
ਲੰਘ ਨਿਕਥੈ ਵਰੈ ਸਰਾਪੈ[7] ॥ ੧੯ ॥

## ਪਉੜੀ ੨੦

[ਰਾਜਾ ਰੰਕ ਬਰਾਬਰ]

ਮਿਲਦੇ ਮੁਸਲਮਾਨ ਦੁਇ ਮਿਲਿ ਮਿਲਿ ਕਰਨਿ ਸਲਾਮਾਲੇਕੀ[8]।
ਜੋਗੀ ਕਰਨਿ ਅਦੇਸ ਮਿਲਿ[9] ਆਦਿ ਪੁਰਖੁ ਆਦੇਸੁ ਵਿਸੇਖੀ।
ਸੰਨਿਆਸੀ ਕਰਿ ਓਨਮੋ ਓਨਮ ਨਾਰਾਇਣ ਬਹੁ ਭੇਖੀ[10]।
ਬਾਮ੍ਹਣ ਨੋ ਕਰਿ ਨਮਸਕਾਰ ਕਰਿ ਆਸੀਰ ਵਦਨ ਮੂਹੁ ਦੇਖੀ[11]।

---

੧ ਚਾਰੇ ਵਰਨ ਇਕ ਵਰਨ ਕਰ ਦਿੱਤੇ ਹਨ। ਵਰਨ ਤੇ ਅਵਰਨ (ਮੰਨੇ ਜਾਣ ਵਾਲੇ ਸਭ ਮਨੁੱਖ) ਸਾਧਸੰਗਤਿ ਹੀ ਜਾਣੀਦੇ ਹਨ। ੨ ਛੇ ਰੁੱਤਾਂ ਰੂਪ ਛੀਆਂ ਦਰਸ਼ਨਾਂ ਲਈ ਗੁਰਮੁਖਾਂ ਦਾ ਦਰਸ਼ਨ (ਮਤ) ਸੂਰਜ ਥਾਪਿਆ ਗਿਆ ਹੈ। ੩ ਬਾਰ੍ਹਾਂ ਪੰਥ ਜੋਗੀਆਂ ਦੇ। ੪ ਅਗਮ ਵਾਹਿਗੁਰੂ ਦੇ ਸ਼ਬਦ ਨੂੰ ਇਕ ਰਸ ਉਚਾਰਨ ਕਰਦੇ ਹਨ। ੫ ਰਹੁ-ਰੀਤੀ ਪਛਾਣੀਦੀ ਹੈ। ੬ ਅਜਾਪ (ਵਾਹਿਗੁਰੂ) ਦਾ ਜਾਪ। ੭ ਵਰਾਂ ਤੇ ਸਰਾਪਾਂ ਦੀ ਪਹੁੰਚ ਤੋਂ ਅੱਗੇ ਲੰਘ ਚੁਕੇ ਹਨ। ੮ ਸਲਾਮਾ ਲੈਕਮ। ੯ ਜੋਗੀ ਮਿਲਦੇ ਹਨ ਤਾਂ (ਇਕ) ਆਦੇਸ਼ (ਕਹਿੰਦਾ ਹੈ ਤੇ ਦੂਜਾ) ਆਦਿ ਪੁਰਖ ਕੋ ਆਦੇਸ਼ (ਆਖਦਾ ਹੈ)। ੧੦ (ਜਦ ਬਹੁਤੇ ਭੇਖਾਂ ਵਾਲੇ ਸੰਨਿਆਸੀ ਮਿਲਦੇ ਹਨ ਤਾਂ ਇਕ) ਓਂ ਨਮੋ (ਓਮ ਨੂੰ ਨਮਸ਼ਕਾਰ) ਕਹਿੰਦਾ ਹੈ (ਤਾਂ ਦੂਜਾ) ਓਮ ਨਮੋ ਨਾਰਾਇਣ (ਨਾਰਾਇਣ ਨੂੰ ਨਮਸ਼ਕਾਰ) ਆਖਦਾ ਹੈ। ੧੧ ਮੂੰਹ ਦੇਖਦੇ ਤੇ ਅਸ਼ੀਰਵਾਦ ਦੇਂਦੇ ਹਨ।

ਪੈਰੀ ਪਵਣਾ ਸਤਿਗੁਰੂ ਗੁਰ ਸਿਖਾ ਰਹਰਾਸਿ ਸਰੇਖੀ[੧]।
ਰਾਜਾ ਰੰਕੁ ਬਰਾਬਰੀ ਬਾਲਕ ਬਿਰਧਿ ਨ ਭੇਦੁ ਨਿਮੇਖੀ[੨]।
ਚੰਦਨ ਭਗਤਾ ਰੂਪ ਨ ਰੇਖੀ[੩] ॥੨੦॥

## ਪਉੜੀ ੨੧

[ਨਿੰਮ੍ਰਤਾ ਦੇ ਦ੍ਰਿਸ਼ਟਾਂਤ]

ਨੀਚਹੁ ਨੀਚੁ ਸਦਾਵਣਾ[੪] ਗੁਰ ਉਪਦੇਸੁ ਕਮਾਵੈ ਕੋਈ।
ਤ੍ਰੈ ਵੀਹਾਂ ਦੇ ਦੰਮ ਲੈ ਇਕੁ ਰੁਪਈਆ ਹੋਛਾ[੫] ਹੋਈ।
ਦਸੀ ਰੁਪਯੀਂ ਲਈਦਾ ਇਕੁ ਸੁਨਈਆ[੬] ਹਉਲਾ ਸੋਈ।
ਸਹਸ ਸੁਨਈਏ ਮੁਲੁ ਕਰਿ ਲੱਯੈ ਹੀਰਾ ਹਾਰ ਪਰੋਈ।
ਪੈਰੀ ਪੈ ਪਾ ਖਾਕ ਹੋਇ [੭]ਮਨ ਬਚ ਕਰਮ ਭਰਮ ਭਉ ਖੋਈ।
ਹੋਇ ਪੰਚਾਇਣੁ[੮] ਪੰਜਿ ਮਾਰ ਬਾਹਰਿ ਜਾਦਾ ਰਖਿ ਸਗੋਈ।
ਬੋਲ ਅਬੋਲੁ ਸਾਧ ਜਨ ਓਈ ॥੨੧॥੨੩॥ ਤ੍ਰੇਈ ॥



੧ ਸ੍ਰੇਸ਼ਟ ਰਹੁ ਰੀਤੀ ਹੈ। ੨ ਰੰਚਕ ਮਾਤ੍ਰ। ੩ ਭਗਤ ਚੰਦਨ ਰੂਪ ਹਨ (ਦੂਜੇ ਨੂੰ ਚੰਦਨ ਕਰਨ ਲੱਗਿਆਂ) ਰੂਪ ਰੰਗ ਨਹੀਂ ਵੇਖਦੇ। ੪ ਆਪਣੇ ਆਪ ਨੂੰ ਨੀਚ ਤੋਂ ਨੀਚ ਸਦਾਉਣਾ ਚਾਹੀਦਾ ਹੈ, (ਇਹ) ਗੁਰ ਉਪਦੇਸ਼ ਕੋਈ ਹੀ ਕਮਾਉਂਦਾ ਹੈ। ੫ ਹੌਲਾ ਹੁੰਦਾ ਹੈ। ੬ ਪੁਰਾਣੇ ਸਮਿਆਂ ਦੇ ਇਕ ਸਿੱਕੇ ਦਾ ਨਾਮ ਹੈ,ਜੋ ਦਸ ਰੁਪਏ ਦਾ ਹੁੰਦਾ ਸੀ। ੭ ਮਨ ਬਾਣੀ ਤੇ ਸ਼ਰੀਰ ਦੇ ਭਰਮ ਤੇ ਭੈ ਖੋਏ ਜਾਂਦੇ ਹਨ। ੮ ਸਾਧ ਸੰਗਤ (ਪੰਚਾਂ ਦਾ ਘਰ)। ੯ ਰੋਕ ਸਕਦੇ ਹਨ।

# ਵਾਰ ੨੪

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਨਾਰਾਇਣ ਨਿਜ ਰੂਪਿ ਧਰਿ ਨਾਥਾ ਨਾਥ ਸਨਾਥ ਕਰਾਇਆ।
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ[1]।
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣੁ ਬਿਰਦੁ[2] ਬਿਰਦਾਇਆ।
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ[3]।
ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।
ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।
ਵਾਹਿਗੁਰੂ ਗੁਰ ਸਬਦੁ ਸੁਣਾਇਆ ॥ ੧ ॥

## ਪਉੜੀ ੨

[ਜਗਤ ਗੁਰੂ]

ਨਿਹਚਲ ਨੀਉ ਧਰਾਈਓਨੁ ਸਾਧਸੰਗਤਿ ਸਚ ਖੰਡ ਸਮੇਉ[4]।
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ।
ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ।
ਚਹੁ ਵਰਨਾਂ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ[5]।
ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ[6]।
ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ[7]।
ਜਗਤੁ ਗੁਰੂ ਗੁਰੁ ਨਾਨਕ ਦੇਉ ॥ ੨ ॥

---

੧ ਜੋ ਨਿਰੰਕਾਰ ਨਰਾਂ ਦਾ ਪਤੀ ਤੇ ਰਾਜਿਆਂ ਦਾ ਰਾਜਾ ਹੈ, ਉਸ ਨੇ ਹੀ (ਆਕਾਰ) ਸ਼ਰੀਰ ਧਾਰਨ ਕੀਤਾ ਹੈ। ੨ ਵਡੇ ਧਰਮ ਵਾਲਾ। ੩ ਦੇਵੀਆਂ ਦੇਵਤਿਆਂ ਦਾ ਸ਼੍ਰੋਮਣੀ ਦੇਵਤਾ (ਅਲਖ ਤੇ ਅਭੇਵ) ਉਸਨੇ ਆਪਣਾ ਅਲਖ ਸਰੂਪ ਕਿਸੇ ਨੂੰ ਭੀ ਨਹੀਂ ਲਖਾਇਆ। ੪ ਚੰਗੀ ਤਰ੍ਹਾਂ ਨਿਸ਼ਚੇ ਕਰ ਕੇ। ੫ ਸੇਵਕ ਤੇ (ਸੇਉ) ਸੇਵਾ ਦੇ ਯੋਗ। ੬ ਪ੍ਰੇਮਾ-ਭਗਤੀ ਦੇ ਜਾਚਕ ਹੋਣਾ। ੭ ਛੇਦਨ ਤੋਂ ਰਹਿਤ।

## ਪਉੜੀ ੩

[ਸੱਚਾ ਪਾਤਿਸ਼ਾਹ]

ਸਤਿਗੁਰ ਸਚਾ ਪਾਤਿਸਾਹੁ ਬੇਪਰਵਾਹੁ ਅਥਾਹੁ ਸਹਾਬਾ[1]।
ਨਾਉ ਗਰੀਬ ਨਿਵਾਜੁ ਹੈ ਬੇਮੁਹਤਾਜ ਨ ਮੋਹੁ ਮੁਹਾਬਾ[2]।
ਬੇਸੁਮਾਰੁ ਨਿਰੰਕਾਰੁ ਹੈ ਅਲਖ ਅਪਾਰੁ ਸਲਾਹ ਸਿਵਾਬਾ[3]।
ਕਾਇਮੁ ਦਾਇਮੁ ਸਾਹਿਬੀ ਹਾਜਰੁ ਨਾਜਰੁ ਵੇਦ ਕਿਤਾਬਾ।
ਅਗਮੁ ਅਡੋਲੁ ਅਤੋਲੁ ਹੈ ਤੋਲਣਹਾਰੁ ਨ ਡੰਡੀ ਛਾਬਾ।
ਇਕੁ ਛਤਿ ਰਾਜੁ ਕਮਾਂਵਦਾ ਦੁਸਮਣੁ ਦੂਤੁ ਨ ਸੋਰ ਸਰਾਬਾ[4]।
ਆਦਲੁ ਅਦਲੁ ਚਲਾਇਦਾ[5] ਜਾਲਮੁ ਜੁਲਮੁ ਨ ਜੋਰ ਜਰਾਬਾ[6]।
ਜਾਹਰ ਪੀਰ ਜਗਤੁ ਗੁਰੁ ਬਾਬਾ ॥ ੩ ॥

## ਪਉੜੀ ੪

[ਸੱਚਾ ਪਾਤਿਸ਼ਾਹ]

ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ।
ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।
ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ[7]।
ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ[8]।
ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ[9]।
ਹੁਕਮੈ ਅੰਦਰਿ ਸਭ ਕੋ ਕੁਦਰਤਿ[10] ਕਿਸ ਦੀ ਕਰੈ ਜਵਾਬਾ।
ਜਾਹਰ ਪੀਰੁ ਜਗਤੁ ਗੁਰ ਬਾਬਾ ॥ ੪ ॥

---

੧ ਸਾਹਿਬੀ ਵਾਲਾ। ੨ ਮੋਹ ਕਰ ਕੇ ਮੋਹਿਆ ਨਹੀਂ ਜਾਂਦਾ। ੩ ਸਿਫਤ ਸਲਾਹੁ ਵਾਲਾ। ੪ ਇਕ ਛਤ੍ਰ ਰਾਜ ਕਮਾਉਂਦਾ ਹੈ, (ਉਸ ਦੇ ਰਾਜ ਵਿੱਚ) ਕੋਈ ਦੁਸ਼ਮਨ ਦੂਤ ਤੇ ਸ਼ੋਰ-ਸ਼ਰਾਬਾ ਕਰਨ ਵਾਲਾ (ਬਾਗੀ) ਨਹੀਂ। ੫ ਮੁਨਸਫ ਇਨਸਾਫ ਕਰਦਾ ਹੈ। ੬ ਦੁੱਖ, ਜਬਰ। ੭ ਅਚਰਜ ਤੋਂ ਅਚਰਜ। ੮ ਸਾਧ ਸੰਗਤਿ ਵਿਚ ਮਿਲ ਕੇ ਤਰਨ ਵਾਲੇ ਹੋਏ ਹਨ। ੯ ਇਕ ਦੋ ਜਾਂ ਤਿੰਨ (ਆਦਿ ਦਰਜਿਆਂ) ਦਾ ਭੇੜ ਕੋਈ ਨਹੀਂ। ੧੦ ਤਾਕਤ।

## ਪਉੜੀ ੫

[ਗੁਰੂ ਅੰਗਦ ਜੀ ਆਗਮਨ]

ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ[1]।
ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਬਿੰਦੁ ਸਦਾਇਆ[2]।
ਦੁਖ ਸੁਖ ਦਾਤਾ ਦੇਣਿਹਾਰੁ ਦੁਖ ਸੁਖ ਸਮਸਰਿ[3] ਲੇਪੁ ਨ ਲਾਇਆ।
ਗੁਰ ਚੇਲਾ ਚੇਲਾ ਗੁਰੂ ਗੁਰੁ ਚੇਲੇ ਪਰਚਾ ਪਰਚਾਇਆ[4]।
ਬਿਰਖਹੁ ਫਲੁ ਫਲ ਤੇ ਬਿਰਖੁ ਪਿਉ ਪੁਤਹੁ ਪੁਤੁ ਪਿਉ ਪਤੀਆਇਆ[5]।
ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦੁ ਸੁਰਤਿ ਲਿਵ ਅਲਖ ਲਖਾਇਆ[6]।
ਬਾਬਾਣੇ[7] ਗੁਰ ਅੰਗਦੁ ਆਇਆ ॥ ੫ ॥

## ਪਉੜੀ ੬

[ਗੁਰੂ ਅੰਗਦ—ਪ੍ਰਕਾਸ਼]

ਪਾਰਸੁ ਹੋਆ ਪਾਰਸਹੁ ਸਤਿਗੁਰ ਪਰਚੇ ਸਤਿਗੁਰੁ ਕਹਣਾ[8]।
ਚੰਦਨੁ ਹੋਇਆ ਚੰਦਨਹੁ ਗੁਰ ਉਪਦੇਸ ਰਹਤ ਵਿਚਿ ਰਹਣਾ।
ਜੋਤਿ ਸਮਾਣੀ ਜੋਤਿ ਵਿਚਿ ਗੁਰਮਤਿ ਸੁਖੁ ਦੁਰਮਤਿ ਦੁਖ ਦਹਣਾ[9]।
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਸਮਹਣਾ[10]।

---

੧ (ਸ੍ਰੀ ਗੁਰੂ ਨਾਨਕ ਦੇਵ ਨੇ ਆਪਣੇ) ਸ਼ਰੀਰ ਤੋਂ (ਗੁਰੂ ਅੰਗਦ ਦਾ) ਸ਼ਰੀਰ ਉਤਪੰਨ ਕੀਤਾ, ਜਿਵੇਂ ਗੰਗਾ ਵਿਚੋਂ ਲਹਿਰਾਂ ਉਠਦੀਆਂ ਹਨ। ੨ ਗਹਿਰ ਗੰਭੀਰ ਤੇ ਡੂੰਘੇ ਗੁਣਾਂ ਵਾਲਾ ਗੁਰਮੁਖਾਂ ਵਿਚ ਗੁਰੂ ਤੇ ਗੋਬਿੰਦ ਦਾ ਰੂਪ ਕਰ ਕੇ ਹੀ ਸੱਦਿਆ ਗਿਆ। ੩ ਬਰਾਬਰ। ੪ ਗੁਰੂ ਤੇ ਚੇਲੇ ਨੇ ਅਜਿਹਾ (ਪਰਚਾ ਪਰਚਾਇਆ) ਪ੍ਰੇਮ ਲਾਇਆ ਕਿ ਗੁਰੂ ਚੇਲਾ ਤੇ ਚੇਲਾ ਗੁਰੂ ਹੋ ਗਿਆ। ੫ ਪਤੀਜਿਆ। ੬ ਪਾਰਬ੍ਰਹਮ (ਨਿਰਗੁਣ ਸਰੂਪ) ਤੇ ਪੂਰਨ ਬ੍ਰਹਮ (ਸਰਗੁਣ ਸਰੂਪ) ਅਲਖ ਨੂੰ ਸ਼ਬਦ ਦੀ ਸੁਰਤ ਵਿਚ ਲਿਵ ਲਗਾ ਕੇ ਲਖਾ ਦਿੱਤਾ। ੭ ਬਾਬੇ ਦੇ ਰੂਪ ਵਿਚ। ੮ (ਗੁਰੂ ਅੰਗਦ ਦੇਵ ਜੀ) ਪਾਰਸ ਹੋ ਗਏ ਪਾਰਸਹੁੰ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ ਸਤਿਗੁਰੂ ਜੀ ਨਾਲ ਪ੍ਰੇਮ ਕਰਨ ਕਰ ਕੇ ਗੁਰੂ ਕਹਾਏ। ੯ ਦੁਰਮਤ ਤੋਂ ਉਪਜੇ ਦੁੱਖਾਂ ਦੇ ਸਾੜਨ ਵਾਲੇ। ੧੦ ਸਮਾ ਗਏ।

ਅਪਿਉ ਪੀਅਣ ਨਿਝਰੁ ਝਰਣੁ ਅਜਰੁਜਰਣੁ ਅਸਹੀਅਣੁ ਸਹਣਾ[੧]।
ਸਚੁ ਸਮਾਣਾ ਸਚੁ ਵਿਚਿ ਗਾਡੀ ਰਾਹੁ ਸਾਧਸੰਗਿ ਵਹਣਾ[੨]।
ਬਾਬਾਣੈ ਘਰਿ ਚਾਨਣੁ ਲਹਣਾ ॥ ੬ ॥

## ਪਉੜੀ ੭

[ਸੁਪੁੱਤ੍ਰ ਗੁਰ ਅੰਗਦ]

ਸਬਦੈ ਸਬਦੁ ਮਿਲਾਇਆ ਗੁਰਮੁਖਿ ਅਘੜੁ ਘੜਾਏ ਗਹਣਾ[੩]।
ਭਾਇ ਭਗਤਿ ਭੈ ਚਲਣਾ ਆਪੁ ਗਣਾਇ ਨ ਖਲਹਲੁ ਖਹਣਾ[੪]।
ਦੀਨ ਦੁਨੀ ਦੀ ਸਾਹਿਬੀ ਗੁਰਮੁਖਿ ਗੋਸ ਨਸੀਨੀ ਬਹਣਾ[੫]।
ਕਾਰਣ ਕਰਣ ਸਮਰਥ ਹੈ ਹੋਇ ਅਛਲੁ ਛਲ ਅੰਦਰਿ ਛਹਣਾ[੬]।
ਸਤੁ ਸੰਤੋਖੁ ਦਇਆ ਧਰਮ ਅਰਥ ਵੀਚਾਰਿ ਸਹਜਿ ਘਰਿ ਘਹਣਾ[੭]।
ਕਾਮ ਕ੍ਰੋਧੁ ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ[੮]।
ਪੁਤੁ ਸਪੁਤੁ ਬਬਾਣੇ ਲਹਣਾ ॥ ੭ ॥

## ਪਉੜੀ ੮

[ਸੁਪੁਤ੍ਰ ਗੁਰ ਅੰਗਦ]

ਗੁਰੁ ਅੰਗਦੁ ਗੁਰੁ ਅੰਗੁਤੇ[੯] ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।
ਹੀਰੈ ਹੀਰਾ ਬੇਧਿਆ ਛਲੁ ਕਰਿ ਅਛੁਲੀ ਅਛਲੁ ਛਲਿਆ[੧੦]।

---

੧ ਇਕ ਰਸ (ਅੰਮ੍ਰਿਤ ਦੇ) ਝਰਨਿਆਂ ਵਿੱਚੋਂ ਅੰਮ੍ਰਿਤ ਪੀਂਦੇ ਹਨ (ਤੇ ਇਸ ਤਰ੍ਹਾਂ) ਅਜਰ ਨੂੰ ਜਰਦੇ ਤੇ ਅਸਹਿ ਅਵਸਥਾ ਨੂੰ ਸਹਿੰਦੇ ਹਨ। ੨ ਚੱਲਦਾ ਹੈ। ੩ ਗੁਰਮੁਖ (ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਦੇ) ਅਘੜ (ਜੋ ਪਹਿਲਾਂ ਹੀ ਘੜਿਆ ਹੋਣ ਕਰ ਕੇ ਅਘੜ ਹੈ) ਮਨ ਨੂੰ ਭੀ ਘੜ ਕੇ ਗਹਿਣਾ ਰੂਪ ਬਣਾ ਲੈਂਦੇ ਹਨ। ੪ ਗੜਬੜੀ ਵਿੱਚ ਨਾ ਖਪਣਾ। ੫ ਏਕਾਂਤ ਵਾਸ ਵਿੱਚ ਬੈਠੇ ਹਨ। ੬ ਛਿਪਿਆ ਰਿਹਾ। ੭ ਅੰਦਰ ਲੰਘੇ ਹਨ। ੮ ਡਰਨਾ। ੯ ਗੁਰੂ ਨਾਨਕ ਦੇਵ ਜੀ ਦੇ ਸਰੀਰ ਤੋਂ। ੧੦ ਸ਼ਬਦ ਰੂਪ ਹੀਰੇ ਨਾਲ ਮਨ ਰੂਪ ਹੀਰਾ ਵਿੰਨ੍ਹਿਆ, ਮਾਨੋ ਪ੍ਰਭਾਵ ਪਾ ਕੇ ਅਛਲੀ ਗੁਰੂ ਨਾਨਕ ਦੇਵ ਜੀ ਨੇ ਅਛਲੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਛਲ ਲਿਆ।

ਕੋਇ ਬੁਝਿ ਨ ਹੰਘਈ[1] ਪਾਣੀ ਅੰਦਰਿ ਪਾਣੀ ਰਲਿਆ।
ਸਚਾ ਸਚੁ ਸੁਹਾਵੜਾ ਸਚੁ ਅੰਦਰਿ ਸਚੁ ਸਚਹੁ ਢਲਿਆ[2]।
ਨਿਹਚਲੁ ਸਚਾ ਤਖਤੁ ਹੈ ਅਬਿਚਲ ਰਾਜ ਨ ਹਲੈ ਹਲਿਆ[3]।
ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ[4]।
ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਏ ਖਲਿਆ।
ਸਚਾ ਹੁਕਮੁ ਸੁ ਅਟਲੁ ਨ ਟਲਿਆ ॥ ੮ ॥

## ਪਉੜੀ ੯

[ਗੁਰੂ ਅਮਰਦਾਸ]

ਅਛਲੁ ਅਛੇਦੁ ਅਭੇਦੁ ਹੈ ਭਗਤਿਵਛਲ ਹੋਇ ਅਛਲ ਛਲਾਇਆ[5]।
ਮਹਿਮਾ ਮਿਤਿ ਮਿਰਜਾਦ ਲੰਘਿ ਪਰਮਿਤਿ ਪਾਰਾਵਾਰੁ ਨ ਪਾਇਆ[6]।
ਰਹਰਾਸੀ ਰਹਰਾਸਿ ਹੈ[7] ਪੈਰੀ ਪੈ ਜਗੁ ਪੈਰੀ ਪਾਇਆ।
ਗੁਰਮੁਖਿ ਸੁਖਫਲੁ ਅਮਰਪਦੁ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਲਾਇਆ।
ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਉਪਾਇ ਸਮਾਇਆ[8]।
ਵਰਤਮਾਨ ਵੀਹਿ ਵਿਸਵੇ ਹੋਇ ਇਕੀਹ ਸਹਜਿ ਘਰਿ ਆਇਆ[9]।
ਸਚਾ ਅਮਰੁ ਅਮਰਿ ਵਰਤਾਇਆ[10] ॥ ੯ ॥

---

੧ ਸਕਦਾ। ੨ ਸੱਚਾ ਤੇ ਸੱਚ ਦੋਵੇਂ ਸੁਭਾਇਮਾਨ ਹਨ (ਗੁਰੂ ਅੰਗਦ ਦੇਵ ਜੀ) ਸੱਚ ਵਿੱਚ ਸੱਚ ਤੋਂ ਢਾਲੇ ਗਏ ਸੱਚ ਸਰੂਪ ਹਨ। ੩ ਅਟੱਲ ਸੱਚਾ ਤਖ਼ਤ ਹੈ ਤੇ ਅਟੱਲ ਹੀ ਰਾਜ ਹੈ ਜੋ ਕਿਸੇ ਦੇ ਹਿਲਾਇਆਂ ਨਹੀਂ ਹਿਲਦਾ। ੪ ਸੱਚ ਦੀ ਟਕਸਾਲ ਵਿੱਚੋਂ ਸਿੱਕਾ ਚਲਾਇਆ ਗਿਆ ਹੈ। ੫ ਅਛਲ ਹੋ ਕੇ ਛਲਿਆ ਗਿਆ। ੬ ਮਹਿਮਾ ਹੱਦ ਤੇ ਮਰਯਾਦਾ ਤੋਂ ਭੀ ਅੱਗੇ ਲੰਘ ਗਈ ਹੈ, ਬੇ-ਹੱਦ ਹੈ ਜਿਸ ਦਾ ਕੋਈ ਪਾਰਾਵਾਰ ਨਹੀਂ। ੭ ਚੰਗਿਆਂ ਰਸਤਿਆਂ ਵਿਚੋਂ ਚੰਗਾ ਰਾਹ ਹੈ। ੮ ਪੁਰਖ ਤੋਂ ਪੁਰਖ ਪੈਦਾ ਕਰ ਕੇ (ਆਪ ਗੁਰੂ ਅੰਗਦ ਦੇਵ ਜੀ) ਸਮਾ ਗਏ। ੯ ਤੁਰੀਆ ਪਦ ਵਿਚ ਪੁੱਜ ਕੇ ਸਹਿਜ ਦੇ ਘਰ ਵਿਚ ਆ ਗਏ। ੧੦ ਗੁਰੂ ਅਮਰਦਾਸ ਜੀ ਨੇ ਸੱਚਾ ਹੁਕਮ ਵਰਤਾਇਆ ਹੈ।

## ਪਉੜੀ ੧੦

(ਗੁਰੂ ਨਾਨਕ ਦੇਵ ਜੀ ਦਾ ਪੋਤਾ ਸ੍ਰੀ ਅਮਰਦਾਸ]

ਸਬਦੁ ਸੁਰਤਿ ਪਰਚਾਇ ਕੈ[1] ਚੇਲੇ ਤੇ ਗੁਰੁ ਗੁਰੁ ਤੇ ਚੇਲਾ।
ਵਾਣਾ ਤਾਣਾ ਆਖੀਐ ਸੂਤੁ ਇਕੁ ਹੁਇ ਕਪੜੁ ਮੇਲਾ।
ਦੁਧਹੁ ਦਹੀ ਵਖਾਣੀਐ ਦਹੀਅਹੁ ਮਖਣੁ ਕਾਜੁ ਸੁਹੇਲਾ।
ਮਿਸਰੀ ਖੰਡੁ ਵਖਾਣੀਐ ਜਾਣੁ ਕਮਾਦਹੁ ਰੇਲਾ ਪੇਲਾ[2]।
ਖੀਰਿ ਖੰਡੁ ਘਿਉ ਮੇਲਿ ਕਰਿ ਅਤਿ ਵਿਸਮਾਦੁ ਸਾਦ ਰਸ ਠੇਲਾ[3]।
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ[4] ਸੁਹੇਲਾ।
ਪੋਤਾ ਪਰਵਾਣੀਕੁ ਨਵੇਲਾ[5] ॥ ੧੦ ॥

## ਪਉੜੀ ੧੧

[ਗੁਰੂ ਅਮਰਦਾਸ]

ਤਿਲਿ ਮਿਲਿ ਫੁਲਅਮੁਲ ਜਿਉ ਗੁਰਸਿਖ ਸੰਧਿ ਸੁਗੰਧ ਫੁਲੇਲਾ[6]।
ਖਾਸਾ ਮਲਮਲਿ ਸਿਰੀਸਾਫੁ ਸਾਹ ਕਪਾਹ ਚਲਤ ਬਹੁ ਖੇਲਾ[7]।
ਗੁਰ ਮੂਰਤਿ ਗੁਰ ਸਬਦੁ ਹੈ[8] ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ।
ਦੁਨੀਆ ਕੂੜੀ ਸਾਹਿਬੀ ਸਚ ਮਣੀ ਸਚ ਗਰਬਿ ਗਹੇਲਾ[9]।
ਦੇਵੀ ਦੇਵ ਦੁੜਾਇਅਨੁ ਜਿਉ ਮਿਰਗਾਵਲਿ ਦੇਖਿ ਬਘੇਲਾ।
ਹੁਕਮਿ ਰਜਾਈ ਚਲਣਾ ਪਿਛੇ ਲਗੇ ਨਕਿ ਨਕੇਲਾ[11]।
ਗੁਰਮੁਖਿ ਸਚਾ ਅਮਰਿ ਸੁਹੇਲਾ ॥ ੧੧ ॥

---

੧ ਸ਼ਬਦ ਦੀ ਸੁਰਤ ਵਿੱਚ ਪ੍ਰੀਤ ਪਾ ਕੇ। ੨ ਕਮਾਦ ਵਿਚੋਂ ਸਮਝੋ ਰੇਲਾ-ਪੇਲਾ (ਗੁੜ ਸ਼ੱਕਰ) ਤੇ ਮਿਸਰੀ ਜਾਂ ਖੰਡ ਕਹੀ ਜਾਂਦੀ ਹੈ। ੩ ਸੰਤ ਲੋਕ ਰਸ ਮਾਣਦੇ ਹਨ। ੪ ਲਾਲ ਰੰਗ। ੫ ਪੋਤਾ ਸੁੰਦਰ ਤੇ ਪ੍ਰਮਾਣੀਕ ਹੋਇਆ ਹੈ। ੬ ਜਿਵੇਂ ਤਿਲ ਤੇ ਫੁਲ ਮਿਲਣ ਨਾਲ ਅਮੋਲਕ ਫੁਲੇਲ ਬਣ ਜਾਂਦੇ ਹਨ, ਤਿਵੇਂ ਹੀ ਗੁਰੂ ਦਾ ਤੇ ਸਿੱਖ ਦਾ ਮਿਲਾਪ ਹੈ। ੭ ਸ਼ਾਹ ਰੂਪ ਕਪਾਹ (ਜਿਵੇਂ) ਬਹੁਤੇ ਚਲਿੱਤ੍ਰ ਖੇਲਦੀ ਹੈ। ੮ ਗੁਰੂ ਦਾ ਸ਼ਬਦ ਹੀ ਗੁਰੂ ਦਾ ਸਰੂਪ ਹੈ। ੯ ਸੱਚੇ ਅਭਿਮਾਨੀ ਸੱਚ ਦੇ ਮਦ ਵਿਚ ਮਸਤ ਹਨ। ੧੦ ਨੱਕ ਵਿਚ (ਇੱਛਾ ਰੂਪ) ਨਕੇਲ ਪਾ ਰੱਖੀ ਹੈ।

## ਪਉੜੀ ੧੨

[ਗੁਰੂ ਅਮਰਦਾਸ]

ਸਤਿਗੁਰ ਹੋਆ ਸਤਿਗੁਰਹੁ ਅਚਰਜੁ ਅਮਰ ਅਮਰਿ ਵਰਤਾਇਆ[1]।
ਸੋ ਟਿਕਾ ਸੋ ਬੈਹਣਾ[2] ਸੋਈ ਸਚਾ ਹੁਕਮੁ ਚਲਾਇਆ।
ਖੋਲਿ ਖਜਾਨਾ ਸਬਦੁ ਦਾ ਸਾਧਸੰਗਤਿ ਸਚੁ ਮੇਲਿ ਮਿਲਾਇਆ।
ਗੁਰ ਚੇਲਾ ਪਰਵਾਣੁ ਕਰਿ[3] ਚਾਰਿ ਵਰਨ ਲੈ ਪੈਰੀ ਪਾਇਆ।
ਗੁਰਮੁਖਿ ਇਕੁ ਧਿਆਈਐ ਦੁਰਮਤਿ ਦੂਜਾ ਭਾਉ ਮਿਟਾਇਆ।
ਕੁਲਾ ਧਰਮ ਗੁਰਸਿਖ ਸਭ ਮਾਇਆ ਵਿਚਿ ਉਦਾਸੁ ਰਹਾਇਆ[4]।
ਪੂਰੇ ਪੂਰਾ ਬਾਟੁ[5] ਬਣਾਇਆ ॥ ੧੨ ॥

## ਪਉੜੀ ੧੩

[ਗੁਰੂ ਅਮਰਦਾਸ]

ਆਦਿ ਪੁਰਖੁ ਆਦੇਸੁ ਕਰਿ ਆਦਿ ਜੁਗਾਦਿ ਸਬਦ ਵਰਤਾਇਆ[6]।
ਨਾਮੁ ਦਾਨੁ ਇਸਨਾਨੁ ਦਿੜ੍ਹ ਗੁਰੁ ਸਿਖ ਦੇ ਸੈਂਸਾਰੁ ਤਰਾਇਆ।
ਕਲੀਕਾਲ ਇਕ ਪੈਰ ਹੁਇ ਚਾਰ ਚਰਨ ਕਰਿ ਧਰਮੁ ਧਰਾਇਆ[7]।
ਭਲਾ[8] ਭਲਾ ਭਲਿਆਈਅਹੁ ਪਿਉ ਦਾਦੇ ਦਾ ਰਾਹੁ ਚਲਾਇਆ।
ਅਗਮ ਅਗੋਚਰ ਗਹਣ ਗਤਿ ਸਬਦ ਸੁਰਤਿ ਲਿਵ ਅਲਖੁ ਲਖਾਇਆ[9]।
ਅਪਰੰਪਰ[10] ਆਗਾਧਿ ਬੋਧਿ ਪਰਮਿਤਿ[11] ਪਾਰਾਵਾਰ ਨ ਪਾਇਆ।
ਆਪੇ ਆਪਿ ਨ ਆਪੁ ਜਣਾਇਆ ॥ ੧੩ ॥

---

੧ ਗੁਰੂ ਅੰਗਦ ਦੇਵ ਤੋਂ ਗੁਰੂ ਅਮਰ ਦੇਵ ਹੋਏ ਉਸ (ਗੁਰੂ ਅਮਰਦਾਸ ਜੀ) ਨੇ ਅਚਰਜ ਅਮਰ (ਹੁਕਮ) ਵਰਤਾਇਆ। ੨ ਆਸਨ, ਸਿੰਘਾਸਨ । ੩ ਚੇਲੇ ਨੇ ਗੁਰੂ ਨੂੰ ਪ੍ਰਮਾਣੀਕ ਬਣਾ ਕੇ।੪ ਸਭ ਗੁਰ ਸਿੱਖਾਂ ਦਾ ਖ਼ਾਨਦਾਨੀ ਧਰਮ ਮਾਯਾ ਵਿੱਚ ਉਦਾਸ ਰਹਿਣਾ ਦੱਸਿਆ। ੫ ਪ੍ਰਬੰਧ। ੬ ਆਦਿ ਪੁਰਖ (ਵਾਹਿਗੁਰੂ) ਤੇ ਆਦਿ ਗੁਰ (ਗੁਰੂ ਨਾਨਕ ਦੇਵ ਜੀ) ਨੂੰ ਨਮਸਕਾਰ ਹੈ,ਜਿਸ ਨੇ ਅਰੰਭ ਤੋਂ ਅਤੇ ਜੁਗਾਂ ਦੇ ਭੀ ਆਦਿ ਤੋਂ ਨਾਮ ਹੀ ਵਰਤਾਇਆ ਹੈ। ੭ ਕਲਿਜੁਗ ਦੇ ਸਮੇਂ ਧਰਮ ਦੇ (ਚਾਰ ਪੈਰਾਂ ਵਿਚੋਂ) ਇਕ ਪੈਰ ਹੀ ਬਾਕੀ ਰਹਿ ਗਿਆ ਸੀ, ਚਾਰੇ ਪੈਰ ਪੂਰਨ ਕਰ ਦਿਤੇ । ੮ ਸ੍ਰੀ ਗੁਰੂ ਅਮਰਦਾਸ ਜੀ ਭੱਲੇ । ੯ ਅਗਮ ਤੇ ਅਗੋਚਰ ਵਾਹਿਗੁਰੂ ਜਿਸ ਦੀ ਪ੍ਰਾਪਤੀ (ਅਤਿ) ਕਠਿਨ ਹੈ, (ਉਹ) ਸ਼ਬਦ ਦੀ ਸੁਰਤਿ ਵਿਚ ਲਿਵ ਲਾ ਕੇ ਲਖਾ ਦਿੱਤਾ। ੧੦ ਪਰੇ ਤੋਂ ਪਰੇ। ੧੧ ਮਰਯਾਦਾ ਤੋਂ ਪਰੇ।

## ਪਉੜੀ ੧੪

[ਗੁਰੂ ਰਾਮਦਾਸ]

ਰਾਗ ਦੋਖ ਨਿਰਦੋਖੁ ਹੈ[1] ਰਾਜੁ ਜੋਗ ਵਰਤੈ ਵਰਤਾਰਾ।
ਮਨਸਾ ਵਾਚਾ ਕਰਮਣਾ ਮਰਮੁ ਨ ਜਾਪੈ ਅਪਰ ਅਪਾਰਾ।
ਦਾਤਾ ਭੁਗਤਾ ਦੈਆ ਦਾਨਿ ਦੇਵਸਥਲੁ ਸਤਿਸੰਗੁ ਉਧਾਰਾ[2]।
ਸਹਜ ਸਮਾਧਿ ਅਗਾਧਿ ਬੋਧਿ[3] ਸਤਿਗੁਰੁ ਸਚਾ ਸਵਾਰਣਹਾਰਾ।
ਗੁਰੁ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ।
ਸਬਦ ਸੁਰਤਿ ਗੁਰ ਸਿਖੁ ਹੋਇ ਅਨਹਦ ਬਾਣੀ ਨਿਝਰਧਾਰਾ[4]।
ਤਖਤੁ ਬਖਤੁ ਪਰਗਟੁ ਪਾਹਾਰਾ[5] ॥ ੧੪ ॥

## ਪਉੜੀ ੧੫ [ਗੁਰੂ ਰਾਮਦਾਸ]

ਪੀਊ ਦਾਦੇ ਜੇਵੇਹਾ ਪੜਦਾਦੇ ਪਰਵਾਣੁ ਪੜੋਤਾ[6]।
ਗੁਰਮਤਿ ਜਾਗਿ ਜਗਾਇਦਾ ਕਲਿਜੁਗ ਅੰਦਰਿ ਕੋੜਾ ਸੋਤਾ।
ਦੀਨ ਦੁਨੀ ਦਾ ਥੰਮੁ ਹੁਇ ਭਾਰੁ ਅਥਰਬਨ ਥੰਮ੍ਹਿ ਖਲੋਤਾ।
ਭਉਜਲੁ ਭਉ ਨ ਵਿਆਪਈ ਗੁਰ ਬੋਹਿਥ ਚੜਿ ਖਾਇ ਨ ਗੋਤਾ।
ਅਵਗੁਣ ਲੈ ਗੁਣ ਵਿਕਣੈ[7] ਗੁਰ ਹਟ ਨਾਲੈ ਵਣਜ ਸਓਤਾ[8]।
ਮਿਲਿਆ ਮੂਲਿ ਨ ਵਿਛੁੜੈ ਰਤਨ ਪਦਾਰਥ ਹਾਰੁ ਪਰੋਤਾ।
ਮੈਲਾ ਕਦੇ ਨ ਹੋਵਈ ਗੁਰ ਸਰਵਰਿ ਨਿਰਮਲ ਜਲ ਧੋਤਾ।
ਬਾਬਾਣੈ ਕੁਲਿ ਕਵਲੁ ਅਛੋਤਾ ॥ ੧੫ ॥

---

੧ (ਕਿਸੇ ਨਾਲ) ਰਾਗ (ਪ੍ਰੀਤ) ਤੇ (ਕਿਸੇ ਨਾਲ) ਦ੍ਵੇਖ (ਆਦਿ ਦੋਸ਼ਾਂ ਤੋਂ) ਨਿਰਦੋਸ਼ ਹੈ। ੨ ਦਇਆ ਨਾਲ ਦਾਨ ਕਰਕੇ ਦਾਤਾ ਭੀ ਹੈ ਅਤੇ ਭੁਗਤਾ ਭੀ (ਆਪ ਹੀ) ਹੈ, ਸਤਿਸੰਗ ਦੇ ਉਧਾਰ ਲਈ ਦੇਵ ਸਥਲ (ਹਰਿਮੰਦਰ) ਦੀ ਰਚਨਾ ਵੀ ਕਰਾ ਰਹਿਆ ਹੈ। ੩ ਸੱਚੇ ਨੂੰ ਸੰਵਾਰਨਹਾਰ ਸਤਿਗੁਰੂ ਦੀ ਸਹਿਜ ਅਵਸਥਾ ਵਿੱਚ ਸਮਾਧੀ ਲੱਗੀ ਹੈ, ਜਿਸ ਦਾ (ਬੋਧ) ਗਿਆਨ ਅਗਾਧ ਹੈ। ੪ ਗੁਰੂ ਦੇ ਸਿੱਖ ਹੋ ਕੇ ਜਿਨ੍ਹਾਂ ਸ਼ਬਦ ਵਿੱਚ ਸੁਰਤ ਲਾਈ ਹੈ, ਉਹ ਅਨਹਦ ਬਾਣੀ ਦੀ ਇਕ ਰਸ ਵਗਦੀ ਧਾਰਾ ਦਾ ਅਨੰਦ ਮਾਣਦੇ ਹਨ। ੫ ਗੁਰੂ-ਗੱਦੀ ਤੇ ਚੰਗੇ ਭਾਗ ਸੰਸਾਰ ਵਿੱਚ ਪ੍ਰਗਟ ਹਨ। ੬ ਪਿਉ (ਗੁਰੂ ਅਮਰਦਾਸ) ਦਾਦੇ (ਗੁਰੂ ਅੰਗਦ ਦੇਵ ਜੀ) ਅਤੇ ਪੜਦਾਦੇ (ਸ੍ਰੀ ਗੁਰੂ ਨਾਨਕ ਦੇਵ ਜੀ) ਵਾਂਗ ਹੀ ਪੜਪੋਤਾ (ਸ੍ਰੀ ਗੁਰੂ ਰਾਮਦਾਸ) ਭੀ ਪ੍ਰਮਾਣੀਕ ਹੋਇਆ। ੭ ਵੇਚਦੇ ਹਨ। ੮ ਨਫੇ ਵਾਲਾ, ਸਫਲ।

## ਪਉੜੀ ੧੬

[ਗੁਰੂ ਰਾਮਦਾਸ]

ਗੁਰਮੁਖਿ ਮੇਲਾ ਸਚ ਦਾ ਸਚਿ ਮਿਲੈ ਸਚਿਆਰ ਸੰਜੋਗੀ[1]।
ਘਰਬਾਰੀ ਪਰਵਾਰ ਵਿਚਿ ਭੋਗ ਭੁਗਤਿ ਰਾਜੇ ਰਸੁ ਭੋਗੀ[2]।
ਆਸਾ ਵਿਚਿ ਨਿਰਾਸ ਹੁਇ ਜੋਗ ਜੁਗਤਿ ਜੋਗੀਸਰੁ ਜੋਗੀ[3]।
ਦੇਦਾ ਰਹੈ ਨ ਮੰਗੀਐ ਮਰੈ ਨ ਹੋਇ ਵਿਜੋਗ ਵਿਜੋਗੀ।
ਆਧਿ ਬਿਆਧਿ ਉਪਾਧਿ ਹੈ ਵਾਇ ਪਿਤ ਕਫੁ ਰੋਗ ਅਰੋਗੀ[4]।
ਦੁਖੁ ਸੁਖੁ ਸਮਸਰਿ ਗੁਰਮਤੀ ਸੰਪੈ[5] ਹਰਖ ਨ ਅਪਦਾ ਸੋਗੀ।
ਦੇਹ ਬਿਦੇਹੀ ਲੋਗ ਅਲੋਗੀ[6] ॥ ੧੬ ॥

## ਪਉੜੀ ੧੭

[ਗੁਰੂ ਰਾਮਦਾਸ]

ਸਭਨਾ ਸਾਹਿਬੁ ਇਕੁ ਹੈ ਦੂਜੀ ਜਾਇ ਨ ਹੋਇ ਨ ਹੋਗੀ।
ਸਹਜ ਸਰੋਵਰਿ ਪਰਮਹੰਸੁ ਗੁਰਮਤਿ ਮੋਤੀ ਮਾਣਕ ਚੋਗੀ[7]।
ਖੀਰ ਨੀਰ ਜਿਉ ਕੂੜੁ ਸਚੁ ਤਜਣੁ ਭਜਣੁ ਗੁਰ ਗਿਆਨ ਅਧੋਗੀ[8]।
ਇਕ ਮਨਿ ਇਕੁ ਅਰਾਧਨਾ ਪਰਿਹਰਿ ਦੂਜਾ ਭਾਉ ਦਰੋਗੀ[9]।
ਸਬਦਸੁਰਤਿ ਲਿਵ ਸਾਧਸੰਗਿ ਸਹਜਿਸਮਾਧਿ ਅਗਾਧਿ ਘਰੋਗੀ[10]।
ਜੰਮਣੁ ਮਰਣਹੁ ਬਾਹਰੇ ਪਰਉਪਕਾਰ ਪਰਮਪਰ[11] ਜੋਗੀ।
ਰਾਮਦਾਸ ਗੁਰ ਅਮਰ ਸਮੋਗੀ[12] ॥ ੧੭ ॥

---

੧ ਸਚਿਆਰ ਦੇ ਸੰਜੋਗ (ਮਿਲਣ)ਨਾਲ ਹੀ ਸੱਚ ਮਿਲਦਾ ਹੈ ।੨ ਭੋਗਾਂ ਨੂੰ ਭੋਗਦੇ ਹੋਏ ਰਸ ਭੋਗੀ ਰਾਜਿਆਂ ਵਾਂਗ (ਪ੍ਰਤੀਤ ਹੁੰਦੇ ਹਨ) । ੩ ਜੋਗ ਦੀ ਜੁਗਤੀ (ਦੇ ਵਿਚਾਰ ਤੋਂ) ਮਹਾਨ ਜੋਗੀ ਹਨ। ਆਧੀ, ਵਿਆਧੀ, ਉਪਾਧੀ ਤੇ ਵਾਇ ਪਿਤ ਕਫ ਆਦਿ ਵਿਕਾਰਾਂ ਦੇ ਰੋਗਾਂ ਤੋਂ ਅਰੋਗ ਹਨ। ੫ ਸੰਪਤੀ, ਧਨ । ੬ ਦੇਹ ਵਿੱਚ (ਰਹਿੰਦੇ ਹੀ) ਵਿਦੇਹੀ (ਲੋਕ) ਸੰਸਾਰ ਵਿੱਚ ਰਹਿੰਦੇ ਹੋਏ ਅਸੰਸਾਰੀ ਅਰਥਾਤ ਤਿਆਗੀ ਹਨ। ੭ ਗੁਰਮਤ ਰੂਪੀ ਮੋਤੀ ਤੇ ਮਾਣਕ ਚੁਗਣ ਵਾਲੇ । ੮ ਸੱਚ ਤੇ ਝੂਠ ਨੂੰ ਦੁਧ ਤੇ ਪਾਣੀ ਸਮਝ ਕੇ ਗੁਰੂ ਦੇ ਗਿਆਨ ਦੇ (ਅਧੋਗੀ) ਅਧਿਕਾਰੀ ਹੁੰਦੇ ਹੋਏ ਝੂਠ ਨੂੰ ਤਜਦੇ ਤੇ ਸੱਚ ਨੂੰ (ਭਜ) ਗ੍ਰਹਿਣ ਕਰਦੇ ਹਨ। ੯ ਝੂਠਾ। ੧੦ ਘਰਬਾਰੀ (ਹੁੰਦੇ ਹੋਏ)। ੧੧ ਪਰ੍ਹੇ ਤੋਂ ਪਰ੍ਹੇ। ੧੨ ਸਮਾ ਗਏ।

## ਪਉੜੀ ੧੮

[ਗੁਰੂ ਅਰਜਨ ਦੇਵ]

ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ ।
ਰਵਿ ਸਸਿ ਜੋਤਿ ਉਦੋਤ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ[1] ।
ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ[2] ।
ਨਮਸਕਾਰ ਸੰਸਾਰ ਵਿਚਿ ਆਦਿ ਪੁਰਖ ਆਦੇਸੁ ਉਧਾਰਾ[3] ।
ਚਾਰਿ ਵਰਨ ਛਿਅ ਦਰਸਨਾਂ ਗੁਰਮੁਖਿ ਮਾਰਗਿ ਸਚੁ ਅਚਾਰਾ[4] ।
ਨਾਮੁ ਦਾਨੁ ਇਸਨਾਨੁ ਦ੍ਰਿੜਿ ਗੁਰਮੁਖਿ ਭਾਇ ਭਗਤਿ ਨਿਸਤਾਰਾ ।
ਗੁਰੂ ਅਰਜਨੁ ਸਚੁ ਸਿਰਜਣਹਾਰਾ ॥ ੧੮ ॥

## ਪਉੜੀ ੧੯ [ਗੁਰੂ ਅਰਜਨ ਦੇਵ]

ਪਿਉ ਦਾਦਾ ਪੜਦਾਦਿਅਹੁ ਕੁਲ ਦੀਪਕੁ ਅਜਰਾਵਰ[5] ਨਤਾ[6] ।
ਤਖਤੁ ਬਖਤੁ[7] ਲੈ ਮਲਿਆ ਸਬਦ ਸੁਰਤਿ ਵਾਪਾਰਿ ਸਪਤਾ[8] ।
ਗੁਰਬਾਣੀ ਭੰਡਾਰੁ ਭਰਿ[9] ਕੀਰਤਨੁ ਕਥਾ ਰਹੈ ਰੰਗ ਰਤਾ ।
ਧੁਨਿ ਅਨਹਦਿ ਨਿਝਰੁ ਝਰੈ ਪੂਰਨ ਪ੍ਰੇਮਿ ਅਮਿਓ ਰਸ ਮਤਾ ।
ਸਾਧਸੰਗਤਿ ਹੈ ਗੁਰੁ ਸਭਾ ਰਤਨ ਪਦਾਰਥ ਵਣਜ ਸਹਤਾ[10] ।
ਸਚੁ ਨੀਸਾਣੁ ਦੀਬਾਣੁ ਸਚੁ ਸਚੁ ਤਾਣੁ ਸਚੁ ਮਾਣੁ ਮਹਤਾ[11] ।
ਅਬਚਲੁ ਰਾਜੁ ਹੋਆ ਸਣਖਤਾ[12] ॥ ੧੯ ॥

---

੧ ਸੂਰਜ ਤੇ ਚੰਦ੍ਰਮਾਂ ਦੀ ਪ੍ਰਗਟ ਜੋਤਿ ਤੋਂ ਅੱਗੇ ਲੰਘ ਪ੍ਰਮੇਸ਼ਰ ਦੀ ਪਰਮ ਜੋਤਿ ਨੂੰ ਪਿਆਰ ਕਰਦੇ ਹਨ। ੨ਇਕ ਰਸ ਜਗ ਮਗ ਕਰਦੀ ਜੋਤਿ ਹੈ, ਜੋ ਜਗਤ ਦਾ ਜੀਵਨ ਰੂਪ ਹੈ ਤੇ ਜਗਤ ਉਨ੍ਹਾਂ ਦੀ ਜੈ ਜੈ ਕਾਰ ਕਰ ਰਿਹਾ ਹੈ। ੩ (ਸਭ ਮਹਾਂ ਪੁਰਖਾਂ ਦੇ) ਆਦਿ ਪੁਰਖ ਹਨ, ਜੋ (ਉਸ ਨੂੰ) ਆਦੇਸ ਕਰਦੇ ਹਨ, (ਉਨ੍ਹਾਂ ਦਾ) ਉਧਾਰ ਕਰ ਦੇਂਦਾ ਹੈ। ੪ ਸ੍ਰਿਸ਼ਟ ਆਚਰਨ ਵਾਲਾ ਇਹ ਗੁਰਮੁਖ ਮਾਰਗ ਹੈ । ੫ ਅਜਰ ਤੇ ਅਮਰ । ੬ ਪੋਤੇ ਦਾ ਪੋਤਾ, ਨਾਤੀ । ੭ ਭਾਗ । ੮ ਸ਼ਬਦ ਵਿਚ ਸੁਰਤ ਜੋੜਨ ਦਾ ਸਤਿਕਾਰ ਯੋਗ ਵਿਉਪਾਰ (ਅਖਤਿਆਰ ਕੀਤਾ ਹੈ)। ੯ ਗੁਰਬਾਣੀ ਦਾ ਖਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਰਚ ਕੇ। ੧੦ ਨਫੇ ਵਾਲਾ। ੧੧ (ਸ੍ਰੀ ਗੁਰੂ ਅਰਜਨ ਦੇਵ ਜੀ ਦਾ) ਸੱਚਾ ਦੀਵਾਨ ਤੇ ਸੱਚਾ ਨਿਸ਼ਾਨ ਹੈ, ਉਨ੍ਹਾਂ ਨੂੰ ਸੱਚੀ (ਪਾਣ) ਇੱਜ਼ਤ ਅਤੇ ਸੱਚੀ ਵਡਿਆਈ ਪ੍ਰਾਪਤ ਹੈ। ੧੨ ਸ਼ਨਾਖ਼ਤ ਵਾਲੇ (ਗਿਆਨਵਾਨ) ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਟੱਲ ਰਾਜ ਹੈ।

## ਪਉੜੀ ੨੦

[ਗੁਰੂ ਅਰਜਨ ਦੇਵ]

ਚਾਰੇ ਚਕ[੧] ਨਿਵਾਇਓਨੁ ਸਿਖ ਸੰਗਤਿ ਆਵੈ ਅਗਣਤਾ[੨]।
ਲੰਗਰੁ ਚਲੈ ਗੁਰ ਸਬਦਿ[੩] ਪੂਰੇ ਪੂਰੀ ਬਣੀ ਬਣਤਾ[੪]।
ਗੁਰਮੁਖਿ ਛਤ੍ਰ ਨਿਰੰਜਨੀ ਪੂਰਨ ਬ੍ਰਹਮ ਪਰਮਪਦ ਪਤਾ[੫]।
ਵੇਦ ਕਤੇਬ ਅਗੋਚਰਾ ਗੁਰਮੁਖਿ ਸਬਦੁ ਸਾਧ ਸੰਗੁ ਸਤਾ[੬]।
ਮਾਇਆ ਵਿਚਿ ਉਦਾਸੁ ਕਰਿ ਗੁਰੁ ਸਿਖ ਜਨਕ ਅਸੰਖ ਭਗਤਾ[੭]।
ਕੁਦਰਤਿ ਕੀਮ ਨ ਜਾਣੀਐ ਅਕਥ ਕਥਾ ਅਬਿਗਤ ਅਬਿਗਤਾ[੮]।
ਗੁਰਮੁਖਿ ਸੁਖ ਫਲੁ ਸਹਜ ਜੁਗਤਾ[੯] ॥ ੨੦ ॥

## ਪਉੜੀ ੨੧

[ਗੁਰੂ ਅਰਜਨ ਜੀ ਤੋਂ ਗੁਰੂ ਹਰਿਗੋਬਿੰਦ]

ਹਰਖਹੁ ਸੋਗਹੁ ਬਾਹਰਾ ਹਰਣ ਭਰਣ ਸਮਰਥੁ ਸਰੰਦਾ[੧੦]।
ਰਸ ਕਸ ਰੂਪ ਨ ਰੇਖਿ ਵਿਚਿ ਰਾਗ ਰੰਗ ਨਿਰਲੇਪੁ ਰਹੰਦਾ।
ਗੋਸਟਿ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਛੰਦਾ[੧੧]।
ਗੁਰ ਗੋਵਿੰਦੁ ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ[੧੨]।
ਅਚਰਜ ਨੋ ਅਚਰਜ ਮਿਲੈ ਵਿਸਮਾਦੇ ਵਿਸਮਾਦ ਮਿਲੰਦਾ।
ਗੁਰਮੁਖਿ ਮਾਰਗਿ ਚਲਣਾ ਖੰਡੇ ਧਾਰ ਕਾਰ ਨਿਬਹੰਦਾ।
ਗੁਰ ਸਿਖ ਲੈ ਗੁਰ ਸਿਖੁ ਚਲੰਦਾ ॥ ੨੧ ॥

---

੧ ਦਿਸ਼ਾ। ੨ ਅਨਗਿਣਤ। ੩ ਆਗਿਆ। ੪ ਰਚਨਾ। ੫ ਗੁਰਮੁਖ ਨਿਰੰਜਨ (ਈਸ਼੍ਵਰੀ) ਛਤਰ (ਹਕੂਮਤ) ਹੇਠ ਪੂਰਨ ਬ੍ਰਹਮ ਦੀ ਬਖਸ਼ੀ ਹੋਈ ਪਰਮ ਪਦਵੀ ਪ੍ਰਾਪਤ ਕਰਦੇ ਹਨ। ੬ ਸਾਧ ਸੰਗਤ ਸਤ ਸਰੂਪ ਵਿਚੋਂ ਮਿਲਦਾ ਹੈ। ੭ ਗੁਰੂ ਜੀ ਦੀ ਸਿਖਿਆ ਨੇ ਅਨੇਕ ਭਗਤ ਜਨਕ ਵਾਂਗ ਬਣਾ ਦਿਤੇ ਹਨ। ੮ ਅਬਿਗਤ (ਜਿਸ ਦੀ ਗਤੀ ਨਾ ਜਾਣੀ ਜਾਏ) ਪੁਰਸ਼ਾਂ ਤੋਂ ਭੀ ਉਸ਼ ਦੀ ਗਤਿ ਅਬਿਗਤ ਹੀ ਹੈ। ੯ ਸੌਖੀ ਹੀ ਪ੍ਰਾਪਤ ਹੋ ਜਾਂਦੀ ਹੈ। ੧੦ (ਹਰਨ) ਸੰਹਾਰ ਕਰਨ (ਭਰਣ) ਪਾਲਣ ਪੋਸਣ ਅਤੇ (ਸਰੰਦਾ) ਸਿਰਜਨ ਅਰਥਾਤ ਪੈਦਾ ਕਰਨ ਵਿੱਚ ਸਮਰਥ ਹੈ। ੧੧ ਚਤੁਰਤਾ ਦੇ ਵਸ ਨਹੀਂ। ੧੨ ਪ੍ਰਸੰਨ ਰਹਿੰਦਾ ਹੈ।

## ਪਉੜੀ ੨੨

[ਗੁਰੂ ਦੀ ਮਹਿਮਾ, ਸਿੱਖ ਨੂੰ ਉਪਦੇਸ਼]

ਹੰਸਹੁ ਹੰਸ ਗਿਆਨੁ ਕਰਿ ਦੁਧੈ ਵਿਚਹੁ ਕਢੈ ਪਾਣੀ[1]।
ਕਛਹੁ ਕਛੁ[2] ਧਿਆਨਿ ਧਰਿ ਲਹਰਿ ਨ ਵਿਆਪੈ ਘੁੰਮਣਵਾਣੀ[3]।
ਕੂੰਜਹੁ ਕੂੰਜੁ ਵਖਾਣੀਐ ਸਿਮਰਣੁ ਕਰਿ ਉਡੈ ਅਸਮਾਣੀ।
ਗੁਰਪਰਚੈ ਗੁਰ ਜਾਣੀਐ ਗਿਆਨਿ ਧਿਆਨਿ ਸਿਮਰਣਿ ਗੁਰਬਾਣੀ।
ਗੁਰ ਸਿਖ ਲੈ ਗੁਰਸਿਖ ਹੋਣਿ ਸਾਧਸੰਗਤਿ ਜਗ ਅੰਦਰਿ ਜਾਣੀ।
ਪੈਰੀ ਪੈ ਪਾਖਾਕ ਹੋਇ ਗਰਬੁ ਨਿਵਾਰਿ ਗਰੀਬੀ ਆਣੀ।
ਪੀ ਚਰਣੋਦਕੁ ਅੰਮ੍ਰਿਤ ਵਾਣੀ ॥ ੨੨ ॥

## ਪਉੜੀ ੨੩

[ਗੁਰੂ ਅਰਜਨ ਦੇਵ ਜੀ ਦਾ ਜੋਤੀ ਜੋਤਿ]

ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ[5]।
ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ[6]।
ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।
ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ[7]।
ਗੁਰਮੁਖਿ ਸੁਖਫਲੁ ਪਿਰਮਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁ ਕੁਰਬਾਣੀ ॥ ੨੩ ॥

---

੧ (ਸਤਿਗੁਰੂ ਜੀ) ਹੰਸਾਂ ਵਿਚੋਂ (ਉਹ) ਹੰਸ ਹਨ, ਜੋ ਗਿਆਨ ਦੇ ਬਲ ਨਾਲ ਦੁੱਧ (ਸੱਚ) ਵਿਚੋਂ ਪਾਣੀ (ਝੂਠ) ਨੂੰ ਨਿਤਾਰ ਲੈਂਦੇ ਹਨ। ੨ ਕੱਛੂਆਂ ਵਿਚੋਂ (ਉਸ) ਕੱਛੂ (ਵਾਂਗ ਹਨ)। ੩ (ਮਾਇਆ ਦੇ) ਘੁੰਮਣ ਘੇਰ। ੪ ਅੰਮ੍ਰਿਤ ਵਰਗਾ ਚਰਨਾਮ੍ਰਿਤ ਪੀਂਦੇ ਹਨ। ੫ (ਅਕਾਲ ਪੁਰਖ ਦੇ) ਦਰਸ਼ਨਾਂ ਨੂੰ ਦੇਖ ਕੇ ਪਤੰਗ ਵਾਂਗ ਪਰਮ ਜੋਤੀ ਵਿਚ (ਸ੍ਰੀ ਗੁਰੂ ਅਰਜਨ ਦੇਵ ਜੀ ਦੀ) ਜੋਤਿ ਸਮਾ ਗਈ। ੬ ਘੰਡਾ ਹੇੜੇ ਦੇ ਸ਼ਬਦ ਨੂੰ ਸੁਣਦੇ ਹੋਏ (ਹਰਨ ਵਾਂਗ ਸ਼ਹੀਦੀ ਸਮੇਂ) ਭੀੜ ਪੈਣ ਪਰ ਚਿੱਤ ਨੂੰ ਸ਼ਬਦ ਦੀ ਸੁਰਤ ਤੋਂ ਛੁਟ ਹੋਰ ਕਿਧਰੇ ਨਹੀਂ ਜਾਣ ਦਿੱਤਾ। ੭ (ਸਿੱਖਾਂ ਨੂੰ ਕਿਧਰੇ) ਉਪਦੇਸ਼ ਵਿਸਰ ਨ ਜਾਏ (ਇਸ ਲਈ) ਬੰਬੀਹੇ ਵਾਂਗ ਵਖਿਆਨ ਹੀ ਕਰਦੇ ਰਹਿੰਦੇ ਹਨ।

## ਪਉੜੀ ੨੪ [ਗੁਰੂ ਹਰਿਗੋਬਿੰਦ]

ਪਾਰਬ੍ਰਹਮੁ ਪੂਰਨ ਬ੍ਰਹਮਿ ਸਤਿਗੁਰ ਆਪੇ ਆਪੁ ਉਪਾਇਆ[1]।
ਗੁਰੁ ਗੋਬਿੰਦੁ ਗੋਵਿੰਦੁ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ[2]।
ਪੁਤੁ ਪਿਅਹੁ ਪਿਊ ਪੁਤ ਤੇ ਵਿਸਮਾਦਹੁ ਵਿਸਮਾਦੁ ਸੁਣਾਇਆ।
ਬਿਰਖਹੁ ਫਲੁ ਫਲ ਤੇ ਬਿਰਖੁ ਆਚਰਜਹੁ ਆਚਰਜੁ ਸੁਹਾਇਆ।
ਨਦੀ ਕਿਨਾਰੇ ਆਖੀਅਨਿ ਪੁਛੇ ਪਾਰਵਾਰੁ ਨ ਪਾਇਆ[3]।
ਹੋਰਨਿ ਅਲਖੁ ਨ ਲਖੀਐ ਗੁਰੁ ਚੇਲੇ ਮਿਲਿ ਅਲਖੁ ਲਖਾਇਆ[4]।
ਹਰਿ ਗੋਵਿੰਦੁ ਗੁਰੂ ਗੁਰ ਭਾਇਆ[5] ॥ ੨੪ ॥

## ਪਉੜੀ ੨੫

[ਛੇਵੇਂ ਗੁਰੂ ਜੀ ਦਾ ਵਰਣਨ]

ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।
ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।
ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ[6]।
ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ[7]।
ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।
ਹਰਿਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।
ਗੁਰਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ।
ਪੈਰੀ ਪਾਇ ਸਭ ਜਗਤੁ ਤਰਾਇਆ ॥੨੫॥੨੪॥ ਚਉਵੀਹ ॥

---

੧ਨਿਰਗੁਣ ਬ੍ਰਹਮ(ਵਾਹਿਗੁਰੂ)ਨੇ ਆਪਣੇ ਸਰਗੁਣ ਸਰੂਪ ਸਤਿਗੁਰੂ ਨੂੰ ਆਪਣੇ ਆਪ ਤੋਂ ਉਤਪੰਨ ਕੀਤਾ। ੨ ਉਹੀ ਸਤਿਗੁਰੂ (ਨਾਨਕ ਦੀ ਜੋਤਿ)ਹਰਿਗੋਬਿੰਦ ਹੈ ਤੇ ਉਹੋ ਸਤਿਗੁਰੂ ਹੋਏ। ੩ ਜਿਵੇਂ ਨਦੀ ਦੇ ਕਿਨਾਰਿਆਂ (ਦਾ ਉਰਾਰ ਤੇ ਪਾਰ) ਆਖਿਆ ਜਾਂਦਾ ਹੈ, ਪਰ ਪੁੱਛਿਆਂ ਪਾਰ ਉਰਾਰ ਦਾ ਪਤਾ ਨਹੀਂ ਲੱਗਦਾ, ਕਿਉਂਕਿ ਹਰ ਕਿਨਾਰੇ ਵਾਲਾ ਆਪਣੇ ਕੰਢੇ ਨੂੰ ਉਰਾਰ ਤੇ ਦੂਜੇ ਨੂੰ ਪਾਰ ਕਹਿੰਦਾ ਹੈ। ੪ ਗੁਰੂ (ਅਰਜਨ ਦੇਵ ਜੀ ਨੂੰ) ਚੇਲੇ (ਗੁਰੂ ਹਰਿਗੋਬਿੰਦ ਜੀ) ਨੇ ਮਿਲ ਕੇ ਅਲਖ ਨੂੰ ਲਖ ਲਿਆ। ੫ ਗੁਰੂ ਹਰਿਗੋਬਿੰਦ ਗੁਰੂ(ਅਰਜਨ ਦੇਵ ਜੀ) ਨੂੰ ਭਾ ਗਿਆ। ੬ ਜੋਤਿ ਦਾ ਸਰੂਪ (ਵਟਾ ਲੈਣ ਦਾ) ਖੇਲ ਵਰਤਾਇਆ। ੭ ਗੁਰੂ ਅਮਰਦਾਸ ਤੋਂ ਗੁਰੂ ਰਾਮਦਾਸ ਜੀ (ਇਸ ਪ੍ਰਕਾਰ ਪ੍ਰਗਟ ਹੋਏ) ਮਾਨੋ ਅਨਹਦ ਨਾਦ ਤੋਂ ਸ਼ਬਦ ਸੁਣਾਇਆ ਗਿਆ।

# ਵਾਰ ੨੫

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਛੇਵੇਂ ਸਤਿਗੁਰੂ ਦਾ ਮੰਗਲਾਚਰਣ]

ਆਦਿ ਪੁਰਖੁ[੧] ਆਦੇਸੁ ਕਰਿ ਆਦਿ ਪੁਰਖ[੨] ਆਦੇਸੁ ਕਰਾਇਆ ।
ਏਕੰਕਾਰ ਅਕਾਰੁ ਕਰਿ ਗੁਰੁ ਗੋਵਿੰਦੁ ਨਾਉ ਸਦਵਾਇਆ[੩] ।
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ[੪] ।
ਸਾਧਸੰਗਤਿ ਆਰਾਧਿਆ ਭਗਤਿਵਛਲੁ ਹੋਇ ਅਛਲੁ ਛਲਾਇਆ[੫] ।
ਓਅੰਕਾਰ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ ।
ਸਾਧ ਜਨਾ ਗੁਰ ਚਰਨ ਧਿਆਇਆ ॥ ੧ ॥

## ਪਉੜੀ ੨

[ਗੁਰਮੁਖ ਦਾ ਮਾਰਗ]

ਗੁਰਮੁਖਿ ਮਾਰਗਿ ਪੈਰੁ ਧਰਿ ਦਹਿਦਿਸਿ[੬] ਬਾਰਹਵਾਟ[੭] ਨ ਧਾਇਆ ।
ਗੁਰਮੂਰਤਿ ਗੁਰਧਿਆਨੁ ਧਰਿ ਘਟਿਘਟਿ ਪੂਰਨਬ੍ਰਹਮੁ[੮] ਦਿਖਾਇਆ ।
ਸਬਦਸੁਰਤਿ ਉਪਦੇਸੁ ਲਿਵ ਪਾਰਬ੍ਰਹਮ ਗੁਰਗਿਆਨੁ ਜਣਾਇਆ ।
ਸਿਲਾ ਅਲੂਣੀ ਚਟਣੀ ਚਰਣ ਕਵਲ ਚਰਣੋਦਕੁ ਪਿਆਇਆ ।
ਗੁਰਮਤਿ ਨਿਹਚਲੁ ਚਿਤੁ ਕਰਿ ਸੁਖਸੰਪਟ ਵਿਚਿ ਨਿਜਘਰੁ ਛਾਇਆ ।

---

੧ ਪਰਮਾਤਮਾ । ੨ ਗੁਰੂ ਹਰਿਗੋਬਿੰਦ ਜੀ । ੩ ਇਕ ਨਿਰੰਕਾਰ ਨੇ ਆਪਣਾ ਸਰੂਪ ਰਚ ਕੇ ਗੁਰੂ ਹਰਿਗੋਬਿੰਦ ਆਪਣਾ ਨਾਉਂ ਸਦਾਇਆ ਹੈ । ੪ ਨਿਰਗੁਣ (ਪਰਮਾਤਮਾ) ਨੇ ਸਰਗੁਣ ਰੂਪ (ਗੁਰੂ) ਹੋ ਕੇ ਅਲਖ ਨੂੰ ਲਖਾ ਦਿੱਤਾ । ੫ ਅਛਲ ਹੁੰਦਾ ਹੋਇਆ ਭੀ ਛਲਿਆ ਗਿਆ, ਅਰਥਾਤ ਭਗਤਾਂ ਦੇ ਵਸ਼ ਹੋ ਗਿਆ । ੬ ਦਸੋਂ ਦਿਸ਼ਾਵਾਂ । ੭ ਜੋਗੀਆਂ ਦੇ ਬਾਰਾਂ ਪੰਥ । ੮ ਬਿਆਪਕ ਪਰਮਾਤਮਾ ।

ਪਰ ਤਨ ਪਰ ਧਨ ਪਰ ਹਰੇ ਪਾਰਸਿ ਪਰਸਿ ਅਪਰਸੁ ਰਹਾਇਆ[1]।
ਸਾਧ ਅਸਾਧਿ[2] ਸਾਧ ਸੰਗਿ ਆਇਆ ॥ ੨ ॥

## ਪਉੜੀ ੩

[ਗੁਰਮੁਖਾਂ ਦੀ ਉੱਨਤੀ]

ਜਿਉ ਵੜ ਬੀਉ ਸਜੀਉ ਹੋਇ[3] ਕਰਿ ਵਿਸਥਾਰੁ ਬਿਰਖੁ ਉਪਜਾਇਆ।
ਬਿਰਖਹੁ ਹੋਇ ਸਹੰਸ ਫਲ ਫਲ ਵਿਚਿ ਬਹੁ ਬੀਅ ਸਮਾਇਆ।
ਦੁਤੀਆ ਚੰਦੁ ਅਗਾਸ ਜਿਉ ਆਦਿ ਪੁਰਖ ਆਦੇਸੁ ਕਰਾਇਆ।
ਤਾਰੇ ਮੰਡਲੁ ਸੰਤ ਜਨ ਧਰਮਸਾਲ ਸਚ ਖੰਡ ਵਸਾਇਆ।
ਪੈਰੀ ਪੈ ਪਾਖਾਕ ਹੋਇ ਆਪੁ ਗਵਾਇ ਨ ਆਪੁ ਜਣਾਇਆ।
ਗੁਰਮੁਖਿ ਸੁਖ ਫਲੁ ਧ੍ਰੂ ਜਿਵੈ ਨਿਹਚਲ ਵਾਸੁ ਅਗਾਸੁ ਚੜ੍ਹਾਇਆ।
ਸਭ ਤਾਰੇ ਚਉਫੇਰਿ ਫਿਰਾਇਆ ॥ ੩ ॥

## ਪਉੜੀ ੪

[ਭਗਤ ਨਾਮਦੇਵ]

ਨਾਮਾ ਛੀਂਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ।
ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ।
ਨਾਮਾ ਪਕੜਿ ਉਠਾਲਿਆ ਬਹਿ ਪਛਵਾੜੈ ਹਰਿ ਗੁਣ ਗਾਈ।
ਭਗਤ ਵਛਲੁ ਆਖਾਇਦਾ ਫੇਰਿ ਦੇਹੁਰਾ ਪੈਜਿ ਰਖਾਈ।
ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ।
ਉਤਮੁ ਪਦਵੀ ਨੀਚ ਜਾਤਿ ਚਾਰੇ ਵਰਨ ਪਏ ਪਗਿ ਆਈ।
ਜਿਉ ਨੀਵਾਨਿ ਨੀਰੁ ਚਲਿ ਜਾਈ ॥ ੪ ॥

---

੧ ਪਾਰਸ (ਸਤਿਗੁਰੂ ਜੀ ਦੇ ਚਰਨ) ਪਰਸਨ ਕਰ ਕੇ (ਸੰਸਾਰਕ ਪਦਾਰਥਾਂ ਤੋਂ) ਅਪਰਸ ਹੋਏ ਹਨ। ੨ ਅਸਾਧ ਮਨ ਨੂੰ ਸਾਧ ਕੇ। ੩ ਜਿਵੇਂ ਬੋਹੜ ਦਾ ਬੀ ਉੱਗ ਕੇ।

## ਪਉੜੀ ੫

[ਭਗਤਾਂ ਦੀ ਜਾਤਿ ਨਹੀਂ]

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਸੁ ਵਿਖਲੀ ਪਤ ਸਰਣਾਈ।
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ।
ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ।
ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ[1] ਅੰਦਰਿ ਨਾਈ।
ਕੋਇਲ ਪਾਲੈ ਕਾਵਣੀ ਅੰਤਿ ਮਿਲੈ ਅਪਣੇ ਕੁਲ ਜਾਈ।
ਕਿਸਨੁ ਜਸੋਧਾ ਪਾਲਿਆ ਵਾਸਦੇਵ ਕੁਲ ਕਵਲ ਸਦਾਈ[2]।
ਘਿਅ ਭਾਂਡਾ ਨ ਵਿਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ।
ਚਰਣ ਕਵਲ ਸਤਿਗੁਰ ਸਰਣਾਈ ॥ ੫ ॥

## ਪਉੜੀ ੬

[ਨੀਚ ਥਾਵਾਂ ਉੱਤਮ ਵਸਤਾਂ ਦੇ ਦ੍ਰਿਸ਼ਟਾਂਤ]

ਡੇਮੂੰ ਖਖਰਿ ਮਿਸਰੀ ਮਖੀ ਮੇਲੁ ਮਖੀਰੁ[3] ਉਪਾਇਆ।
ਪਾਟਪਟੰਬਰ[4] ਕੀੜਿਅਹੁ ਕੁਟਿ ਕਟਿ ਸਣੁ ਕਿਰਤਾਸੁ[5] ਬਣਾਇਆ।
ਮਲਮਲ ਹੋਇ ਵੜੇਵਿਅਹੁ ਚਿਕੜਿ ਕਵਲੁ ਭਵਰੁ ਲੋਭਾਇਆ।
ਜਿਉ ਮਣਿ ਕਾਲੇ ਸਪ ਸਿਰਿ ਪਥਰੁ ਹੀਰੇ ਮਾਣਕ ਛਾਇਆ[6]।
ਜਾਣੁ ਕਥੂਰੀ ਮਿਰਗ ਤਨਿ ਨਾਉ ਭਗਉਤੀ ਲੋਹੁ ਘੜਾਇਆ।
ਮੁਸਕੁ ਬਿਲੀਅਹੁ ਮੇਦੁ[7] ਕਰਿ ਮਜਲਸ ਅੰਦਰਿ ਮਹ[8] ਮਹਕਾਇਆ।
ਨੀਚ ਜੋਨਿ ਉਤਮੁ ਫਲੁ ਪਾਇਆ ॥ ੬ ॥

---

੧ ਨੀਵੀਂ ਜਾਤ । ੨ ਵਾਸਦੇਵ ਦੀ ਕੁਲ ਦਾ ਕਮਲ ਹੀ ਅਖਵਾਇਆ । ੩ ਸ਼ਹਿਦ । ੪ ਰੇਸ਼ਮ ਦੇ ਕਪੜੇ । ੫ ਕਾਗਜ਼ । ੬ ਪੱਥਰਾਂ ਵਿਚ ਹੀਰੇ ਤੇ ਮਾਣਕ ਭਰੇ ਹਨ । ੭ ਇਕ ਸੁਗੰਧੀਦਾਰ ਪਦਾਰਥ । ੮ ਅਤਿ ਸੁਗੰਧ ਫੈਲਾਉਂਦੀ ਹੈ ।

## ਪਉੜੀ ੭

[ਰਾਜਾ ਬਲਿ ਦਾ ਪ੍ਰਸੰਗ]

ਬਲਿ ਪੋਤਾ ਪ੍ਰਹਿਲਾਦ ਦਾ ਇੰਦਰ ਪੁਰੀ ਦੀ ਇਛ ਇਛੰਦਾ।
ਕਰਿ ਸੰਪੂਰਣੁ ਜਗੁ ਸਉ ਇਕ ਇਕੋਤਰੁ ਜਗੁ ਕਰੰਦਾ।
ਬਾਵਨ ਰੂਪੀ ਆਇ ਕੈ ਗਰਬੁ ਨਿਵਾਰਿ ਭਗਤ ਉਧਰੰਦਾ[1]।
ਇੰਦ੍ਰਾਸਣ ਨੋ ਪਰਹਰੈ[2] ਜਾਇ ਪਤਾਲਿ ਸੁ ਹੁਕਮੀ ਬੰਦਾ।
ਬਲਿ ਛਲਿ ਆਪੁ ਛਲਾਇਓਨੁ ਦਰਵਾਜੇ ਦਰਵਾਨ ਹੋਵੰਦਾ।
ਸ੍ਵਾਤਿ ਬੂੰਦ ਲੈ ਸਿਪ ਜਿਉ ਮੋਤੀ ਚੁਭੀ ਮਾਰਿ ਸੁਹੰਦਾ[3]।
ਹੀਰੈ ਹੀਰਾ ਬੇਧਿ ਮਿਲੰਦਾ[4] ॥੭॥

## ਪਉੜੀ ੮

[ਕੀੜੀ ਦਾ ਉਦਾਹਰਣ]

ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ।
ਗੁਰਮੁਖਿ ਮਾਰਗਿ ਚਲਣਾ ਇਕਤੁ ਖਡੁ ਸਹੰਸ ਸਮਾਏ।
ਘਿਅ ਸਕਰ ਦੀ ਵਾਸੁ ਲੈ ਜਿਥੈ ਧਰੀ ਤਿਥੈ ਚਲਿ ਜਾਏ।
ਡੁਲੈ ਖੰਡੁ ਜੁ ਰੇਤੁ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ।
ਭ੍ਰਿੰਗੀ ਦੇ ਭੈ ਜਾਇ ਮਰਿ ਹੋਵੈ ਭ੍ਰਿੰਗੀ ਮਾਰਿ ਜੀਵਾਏ[5]।
ਅੰਡਾ ਕਛੂ ਕੂੰਜ ਦਾ ਆਸਾ ਵਿਚਿ ਨਿਰਾਸੁ ਵਲਾਏ[6]।
ਗੁਰਮੁਖਿ ਗੁਰਸਿਖੁ ਸੁਖ ਫਲੁ ਪਾਏ ॥੮॥

---

੧ (ਉਸ ਦੇ) ਅਹੰਕਾਰ ਨੂੰ ਦੂਰ ਕਰ ਕੇ ਭਗਤ ਦਾ ਉਧਾਰ ਕਰਦਾ ਹੈ। ੨ ਇੰਦਰ ਦੇ ਆਸਨ (ਦੀ ਇੱਛਾ) ਨੂੰ ਛੱਡ ਕੇ। ੩ ਸਿੱਪ ਸ੍ਵਾਂਤੀ (ਨਛੱਤਰ ਵਿੱਚ ਪਈ ਵਰਸ਼ਾ ਦੀ) ਬੂੰਦ ਲੈ ਕੇ ਟੁੱਭੀ ਮਾਰ ਕੇ ਮੋਤੀ ਹੋ ਕੇ ਸੋਭਦਾ ਹੈ। ੪ (ਬਲੀ ਰਾਜਾ) ਹੀਰੇ ਵਾਂਗ ਹੀਰੇ ਪਾਸੋਂ ਵਿੰਨ੍ਹਿਆਂ ਜਾ ਕੇ (ਉਸ ਨਾਲ) ਮਿਲ ਗਿਆ। ੫ ਭ੍ਰਿੰਗੀ ਦੇ ਡਰ ਨਾਲ ਮਰ ਕੇ ਭ੍ਰਿੰਗੀ ਹੋ ਜਾਂਦੀ ਹੈ ਤੇ ਕੀੜਿਆਂ ਨੂੰ ਮਾਰ ਕੇ ਜਿਵਾਉਂਦੀ, ਅਰਥਾਤ ਆਪਣੇ ਜਿਹਾ ਕਰਦੀ ਹੈ। ੬ ਕੂੰਜ ਤੇ ਕੱਛੂ ਦੇ ਬੱਚੇ ਜਿਵੇਂ ਆਸਾ ਵਿੱਚ ਨਿਰਾਸ ਰਹਿੰਦੇ ਹਨ।

## ਪਉੜੀ ੯

[ਨਿੱਕੇ ਹੋਣ ਪੁਰ ਲੋਕਾ-ਲੋਕ ਪ੍ਰਸਿਧ ਪ੍ਰਸੰਗ]

ਸੂਰਜ ਪਾਸਿ ਬਿਆਸੁ ਜਾਇ ਹੋਇ ਭੁਣ ਹਣਾ ਕੰਨਿ ਸਮਾਣਾ[1]।
ਪੜਿ ਵਿਦਿਆ ਘਰਿ ਆਇਆ ਗੁਰਮੁਖਿ ਬਾਲਮੀਕ ਮਨਿ ਭਾਣਾ[2]।
ਆਦਿ ਬਿਆਸ ਵਖਾਣੀਐ ਕਥਿ ਕਥਿ ਸਾਸਤ੍ਰ ਵੇਦ ਪੁਰਾਣਾ[3]।
ਨਾਰਦਿ ਮੁਨਿ ਉਪਦੇਸਿਆ ਭਗਤਿ ਭਾਗਵਤੁ ਪੜ੍ਹਿ ਪਤੀਆਨਾ[4]।
ਚਉਦਹ ਵਿਦਿਆ ਸੋਧਿ ਕੈ[5] ਪਰਉਪਕਾਰੁ ਅਚਾਰੁ ਸੁਖਾਣਾ[6]।
ਪਰਉਪਕਾਰੀ ਸਾਧਸੰਗੁ ਪਤਿਤ ਉਧਾਰਣੁ ਬਿਰਦੁ ਵਖਾਣਾ।
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ॥ ੯ ॥

## ਪਉੜੀ ੧੦

[ਸੁਕਦੇਵ]

ਬਾਰਹ ਵਰ੍ਹੇ ਗਰਭਾਸਿ[7] ਵਸਿ ਜਮਦੇ ਹੀ ਸੁਕਿ[8] ਲਈ ਉਦਾਸੀ।
ਮਾਇਆ ਵਿਚਿ ਅਤੀਤ ਹੋਇ ਮਨ ਹਠ ਬੁਧਿ ਨ ਬੰਦਿ ਖਲਾਸੀ[9]।
ਪਿਆ ਬਿਆਸ ਪਰਬੋਧਿਆ ਗੁਰ ਕਰਿ ਜਨਕ ਸਹਜ ਅਭਿਆਸੀ[10]।
ਤਜਿ ਦੁਰਮਤਿ ਗੁਰਮਤਿ ਲਈ ਸਿਰ ਧਰਿ ਜੂਠਿ[11] ਮਿਲੀ ਸਾਬਾਸੀ।
ਗੁਰਉਪਦੇਸੁ ਅਵੇਸੁ[12] ਕਰਿ ਗਰਬਿ ਨਿਵਾਰਿ ਜਗਤਿ ਗੁਰਦਾਸੀ[13]।
ਪੈਰੀ ਪੈ ਪਾ ਖਾਕ ਹੋਇ ਗੁਰਮਤਿ ਭਾਉ ਭਗਤਿ ਪਰਗਾਸੀ[14]।
ਗੁਰਮੁਖਿ ਸੁਖ ਫਲੁ ਸਹਜ ਨਿਵਾਸੀ॥ ੧੦ ॥

---

੧ ਨਿੱਕਾ ਕੀੜਾ ਬਣ ਕੇ ਸੂਰਜ ਦੇ ਘੋੜੇ ਦੇ ਕੰਨ ਵਿੱਚ ਸਮਾ ਗਿਆ। ੨ ਬਾਲਮੀਕ ਭੀ ਗੁਰਮੁਖ(ਨਿੰਮ੍ਰੀ ਭੂਤ)ਹੋ ਕੇ ਮਨ ਭਾਉਣਾ ਹੋਇਆ। ੩ ਆਦਿ ਬਿਆਸ ਕਹਿ ਕੇ ਸੱਦਿਆ ਗਿਆ, ਵੇਦ ਸ਼ਾਸਤ੍ਰ ਤੇ ਪੁਰਾਣਾਂ ਦੀ ਕਥਾ ਕਰਦਾ ਰਿਹਾ। ੪ ਭਾਗਵਤ ਦੀ ਭਗਤੀ ਪੜ੍ਹਨ ਨਾਲ ਹੀ ਪਤੀਜਿਆ (ਸ਼ਾਂਤੀ ਪ੍ਰਾਪਤ ਕੀਤੀ)। ੫ ਖੋਜ ਕੇ। ੬ ਪਰਉਪਕਾਰ ਦੇ ਆਚਰਨ ਵਿਚੋਂ ਹੀ ਸੁਖ ਪਾਇਆ। ੭ ਗਰਭਾਸ਼ਯ(ਪੇਟ) ਵਿਚ। ੮ ਸੁਕਦੇਵ ਨੇ। ੯ ਮਨ ਦੀ ਹਠ ਬੁੱਧੀ ਕਰ ਕੇ ਬੰਦਖਲਾਸ ਨਾ ਹੋਈ। ੧੦ ਗਿਆਨ ਦਾ ਅਭਿਆਸ ਕਰਨ ਵਾਲਾ ੧੧ਸਿਰ ਪੁਰ ਜੂਠੀਆਂ ਪੱਤਲਾਂ। ੧੨ ਪ੍ਰਵੇਸ਼। ੧੩ ਜਗਤ ਦੇ ਗੁਰੂ (ਰਾਜਾ ਪ੍ਰੀਖਯਤ ਵਰਗੇ) ਭੀ ਦਾਸ ਹੋਏ। ੧੪ ਗੁਰਮਤ ਤੇ ਪ੍ਰੇਮਾ-ਭਗਤੀ ਦਾ ਪ੍ਰਕਾਸ਼ ਕੀਤਾ; ਭਾਵ ਉਪਦੇਸ਼ ਦਿੱਤਾ।

## ਪਉੜੀ ੧੧

[ਗੁਰ ਸਿੱਖਾਂ ਦੀ ਵਿਸ਼ੇਸ਼ਤਾ]

ਰਾਜ ਜੋਗੁ ਹੈ ਜਨਕ ਦੇ ਵਡਾ ਭਗਤੁ ਕਰਿ ਵੇਦੁ[1] ਵਖਾਣੈ।
ਸਨਕਾਦਿਕ ਨਾਰਦ ਉਦਾਸ ਬਾਲ ਸੁਭਾਇ ਅਤੀਤੁ[2] ਸੁਹਾਣੈ।
ਜੋਗ ਭੋਗ ਲਖ ਲੰਘਿ ਕੈ[3] ਗੁਰਸਿਖ ਸਾਧਸੰਗਤਿ ਨਿਰਬਾਣੈ[4]।
ਆਪੁ ਗਣਾਇ ਵਿਗੁਚਣਾ[5] ਆਪੁ ਗਵਾਏ ਆਪੁ ਸਿਞਾਣੈ।
ਗੁਰਮੁਖਿ ਮਾਰਗੁ ਸਚ ਦਾ ਪੈਰੀ ਪਵਣਾ ਰਾਜੇ ਰਾਣੈ[6]।
ਗਰਬੁ ਗੁਮਾਨੁ[7] ਵਿਸਾਰਿ ਕੈ ਗੁਰਮਤਿ ਰਿਦੈ ਗਰੀਬੀ ਆਣੈ।
ਸਚੀ ਦਰਗਹ ਮਾਣੁ ਨਿਮਾਣੈ ॥ ੧੧ ॥

## ਪਉੜੀ ੧੨

[ਚਰਣੋਦਕ ਦੀ ਵਿਸ਼ੇਸ਼ਤਾ]

ਸਿਰੁ ਉਚਾ ਅਭਿਮਾਨੁ ਵਿਚਿ ਕਾਲਖ ਭਰਿਆ ਕਾਲੇ ਵਾਲਾ।
ਭਰਵਟੇ ਕਾਲਖ ਭਰੇ ਪਿਪਣੀਆ[8] ਕਾਲਖ ਸੂਰਾਲਾ[9]।
ਲੋਇਣ ਕਾਲੇ ਜਾਣੀਅਨਿ ਦਾੜੀ ਮੁਛਾ ਕਰਿ ਮੁਹ ਕਾਲਾ।
ਨਕ ਅੰਦਰਿ ਨਕ ਵਾਲ ਬਹੁ ਲੂਇ ਲੂਇ ਕਾਲਖ ਬੇਤਾਲਾ।
ਉਚੇ ਅੰਗ ਨ ਪੂਜੀਅਨਿ ਚਰਣ ਧੂੜਿ ਗੁਰਮੁਖਿ ਧਰਮਸਾਲਾ[10]।
ਪੈਰਾ ਨਖ ਮੁਖ ਉਜਲੇ ਭਾਰੁ ਉਚਾਇਨਿ ਦੇਹੁ ਦੁਰਾਲਾ[11]।
ਸਿਰ ਧੋਵਣੁ ਅਪਵਿਤ੍ਰ ਹੈ ਗੁਰਮੁਖਿ ਚਰਣੋਦਕ ਜਗਿ ਭਾਲਾ[12]।
ਗੁਰਮੁਖਿ ਸੁਖ ਫਲੁ ਸਹਜੁ ਸੁਖਾਲਾ ॥ ੧੨ ॥

---

੧ ਧਰਮ ਗ੍ਰੰਥ। ੨ ਬਾਲ ਅਵਸਥਾ ਤੋਂ ਹੀ ਵੈਰਾਗੀ। ੩ ਲੱਖਾਂ (ਜੋਗ ਭੋਗ) ਨਿਵਿਰਤੀ ਤੇ ਪ੍ਰਵਿਰਤੀ ਮਾਰਗਾਂ ਤੋਂ ਅੱਗੇ ਲੰਘ ਕੇ। ੪ ਬੰਧਨ ਰਹਿਤ। ੫ ਖਰਾਬ ਹੋਣਾ। ੬ ਰਾਜੇ ਰਾਣੇ ਪੈਰੀਂ ਪੈਂਦੇ ਹਨ। ੭ ਮਾਣ ਤੇ ਅਹੰਕਾਰ। ੮ ਝਿੰਮਣੀਆਂ। ੯ ਸੂਲਾਂ। ੧੦ ਗੁਰਮੁਖਾਂ ਦੀ ਚਰਨ ਧੂੜ ਧਰਮਸਾਲਾ ਦਾ ਦਰਜਾ ਰੱਖਦੀ ਹੈ। ੧੧ ਦੁੱਖਾਂ ਦਾ ਘਰ। ੧੨ ਚਰਨਾਮ੍ਰਿਤ ਨੂੰ ਜੱਗ ਭਾਲਦਾ ਹੈ।

## ਪਉੜੀ ੧੩

[ਈਸ਼੍ਵਰੀਯ ਰਚਨਾ]

ਜਲ ਵਿਚਿ ਧਰਤੀ ਧਰਮਸਾਲ[੧] ਧਰਤੀ ਅੰਦਰਿ ਨੀਰ ਨਿਵਾਸਾ।
ਚਰਨ ਕਵਲ ਸਰਣਾਗਤੀ ਨਿਹਚਲ ਧੀਰਜੁ ਧਰਮੁ ਸੁਵਾਸਾ[੨]।
ਕਿਰਖ ਬਿਰਖ ਕੁਸਮਾਵਲੀ ਬੂਟੀ ਜੜੀ ਘਾਹ ਅਬਿਨਾਸਾ[੩]।
ਸਰ ਸਾਇਰ ਗਿਰਿ ਮੇਰੁ ਬਹੁ ਰਤਨ ਪਦਾਰਥ ਭੋਗ ਬਿਲਾਸਾ।
ਦੇਵ ਸਥਲ ਤੀਰਥ ਘਣੇ ਰੰਗ ਰੂਪ ਰਸ ਕਸ ਪਰਗਾਸਾ[੪]।
ਗੁਰ ਚੇਲੇ ਰਹਰਾਸਿ ਕਰਿ ਗੁਰਮੁਖਿ ਸਾਧਸੰਗਤਿ ਗੁਣਤਾਸਾ[੫]।
ਗੁਰਮੁਖਿ ਸੁਖ ਫਲੁ ਆਸ ਨਿਰਾਸਾ ॥ ੧੩ ॥

## ਪਉੜੀ ੧੪

[ਸਾਧੂ ਦੀ ਚਰਣ-ਪੂਜਾ]

ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਈ।
ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿ ਪੁਰਖ ਸਤਿਗੁਰੁ ਸੁਖਦਾਈ।
ਚਾਰਿ ਵਰਨ ਗੁਰਸਿਖ ਹੋਇ ਸਾਧਸੰਗਤਿ ਸਤਿਗੁਰ ਸਰਣਾਈ।
ਗਿਆਨਧਿਆਨਸਿਮਰਣਿਸਦਾਗੁਰਮੁਖਿਸਬਦਿਸੁਰਤਿਲਿਵਲਾਈ।
ਭਾਇ ਭਗਤਿ ਭਉ ਪਿਰਮ ਰਸ ਸਤਿਗੁਰੁ ਮੂਰਤਿ ਰਿਦੇ ਵਸਾਈ।
ਏਵਡੁ ਭਾਰੁ ਉਚਾਇੰਦੇ ਸਾਧ ਚਰਣ ਪੂਜਾ ਗੁਰ ਭਾਈ।
ਗੁਰਮੁਖਿ ਸੁਖ ਫਲੁ ਕੀਮ[੭] ਨ ਪਾਈ ॥ ੧੪ ॥

---

੧ ਧਰਮ ਕਮਾਉਣ ਦੀ ਜਗ੍ਹਾ। ੨ (ਗੁਰਮੁਖਾਂ ਦੇ) ਚਰਨ ਕਮਲਾਂ ਦੀ ਸ਼ਰਣ ਵਿੱਚ ਰਹਿਣ ਕਰ ਕੇ ਉਹ ਧਰਤੀ ਅਚਲ ਹੈ, ਧੀਰਜ ਤੇ ਧਰਮ ਦੀ ਗੰਧ ਨਾਲ ਸੁਗੰਧਿਤ ਹੈ। ੩ ਅਮੁਕ। ੪ ਰੰਗ ਰੂਪ ਤੇ ਰਸਾਂ ਕਸਾਂ ਦਾ (ਇਸ ਤੋਂ) ਪ੍ਰਕਾਸ਼ ਹੁੰਦਾ ਹੈ। ੫ ਗੁਣਾਂ ਦਾ ਸਾਗਰ। ੬ ਕਰੋੜਾਂ ਬ੍ਰਹਮੰਡਾਂ ਦੀ ਰੋਮ ਰੋਮ ਵਿੱਚ ਸਮਾਈ ਕਰ ਰੱਖੀ ਹੈ। ੭ ਕੀਮਤ।

## ਪਉੜੀ ੧੫

[ਅਨਿਆਈ ਰਾਜੇ]

ਵਸੈ ਛਹਬਰ[੧] ਲਾਇ ਕੈ ਪਰਨਾਲੀਂ ਹੁਇ ਵੀਹੀਂ[੨] ਆਵੈ।
ਲਖ ਨਾਲੇ ਉਛਲ ਚਲਨਿ ਲਖ ਪਰਵਾਹੀ ਵਾਹ ਵਹਾਵੈ[੩]।
ਲਖ ਨਾਲੇ ਲਖ ਵਾਹਿ ਵਹਿ ਨਦੀਆ ਅੰਦਰਿ ਰਲੇ ਰਲਾਵੈ।
ਨਉ ਸੈ ਨਦੀ ਨੜਿੰਨਵੈ ਪੂਰਬਿ ਪਛਮਿ ਹੋਇ ਚਲਾਵੈ।
ਨਦੀਆ ਜਾਇ ਸਮੁੰਦ ਵਿਚਿ ਸਾਗਰ ਸੰਗਮੁ ਹੋਇ ਮਿਲਾਵੈ।
ਸਤਿ ਸਮੁੰਦ ਗੜਾੜ[੪] ਮਹਿ ਜਾਇ ਸਮਾਹਿ ਨ ਪੇਟੁ ਭਰਾਵੈ।
ਜਾਇ ਗੜਾੜੁ ਪਤਾਲ ਹੇਠਿ ਹੋਇ ਤਵੇ ਦੀ ਬੂੰਦ ਸਮਾਵੈ।
ਸਿਰ ਪਤਿਸਾਹਾਂ ਲਖ ਲਖ ਇੰਨਣੁ ਜਾਲਿ ਤਵੇ ਨੋ ਤਾਵੈ[੫]।
ਮਰਦੇ ਖਹਿ ਖਹਿ ਦੁਨੀਆ ਦਾਵੈ ॥ ੧੫ ॥

## ਪਉੜੀ ੧੬

[ਦੋ ਪਾਤਿਸ਼ਾਹ ਤੇ ਵੀਹ ਫ਼ਕੀਰ]

ਇਕਤੁ ਥੇਕੈ[੬] ਦੁਇ ਖੜਗੁ ਦੁਇ ਪਤਿਸਾਹ ਨ ਮੁਲਕਿ ਸਮਾਣੈ।
ਵੀਹ ਫਕੀਰ ਮਸੀਤਿ ਵਿਚਿ ਖਿੰਥ[੭] ਖਿੰਧੋਲੀ[੮] ਹੇਠਿ ਲੁਕਾਣੈ।
ਜੰਗਲ ਅੰਦਰਿ ਸੀਹ ਦੁਇ ਪੋਸਤ ਡੋਡੇ ਖਸਖਸ ਦਾਣੈ।
ਸੂਲੀ ਉਪਰਿ ਖੇਲਣਾ[੯] ਸਿਰਿ ਧਰਿ ਛਤ੍ਰ ਬਜਾਰ ਵਿਕਾਣੈ।
ਕੋਲੂ ਅੰਦਰਿ ਪੀੜੀਅਨਿ ਪੋਸਤਿ ਪੀਹਿ ਪਿਆਲੇ ਛਾਣੈ।
ਲਉਬਾਲੀ ਦਰਗਾਹ ਵਿਚਿ ਗਰਬੁ ਗੁਨਾਹੀ ਮਾਣੁ ਨਿਮਾਣੈ[੧੦]।
ਗੁਰਮੁਖਿ ਹੋਂਦੇ ਤਾਣਿ ਨਿਤਾਣੈ ॥ ੧੬ ॥

---

੧ ਝੜੀ। ੨ ਗਲੀਆਂ ਵਿੱਚ। ੩ ਲੱਖਾਂ ਪ੍ਰਵਾਹਾਂ ਦਾ ਹੜ੍ਹ ਹੋ ਕੇ ਵਹਿੰਦਾ ਹੈ। ੪ ਵੜਵਾ-ਅਗਨਿ। ੫ ਲੱਖਾਂ (ਅਨਿਆਈ) ਪਾਤਸ਼ਾਹਾਂ ਦੇ ਲੱਖਾਂ ਸਿਰਾਂ ਦਾ ਈਂਧਨ (ਬਾਲਣ) ਬਾਲ ਕੇ (ਉਹ) ਤਵਾ ਤਾਇਆ ਜਾਂਦਾ ਹੈ। ੬ ਮਿਆਨ ਵਿੱਚ। ੭ ਕਫ਼ਨੀ। ੮ ਗੋਦੜੀ। ੯ ਡੰਡੀ ਰੂਪ ਸੂਲੀ ਪੁਰ ਚੜ੍ਹ ਕੇ। ੧੦ ਬੇਪ੍ਰਵਾਹ ਰੱਬ ਦੇ ਦਰਬਾਰ ਵਿੱਚ ਅਹੰਕਾਰ ਵਾਲੇ ਦੋਸ਼ੀਆਂ ਤੇ ਨਿਮਾਣਿਆਂ ਨੂੰ ਭੀ ਮਾਨ ਮਿਲਦਾ ਹੈ।

## ਪਉੜੀ ੧੭

[ਬੱਕਰੀ]

ਸੀਹ ਪਜੂਤੀ[੧] ਬਕਰੀ ਮਰਦੀ ਹੋਈ ਹੜ ਹੜ ਹਸੀ।
ਸੀਹੁ ਪੁਛੈ ਵਿਸਮਾਦੁ[੨] ਹੋਇ ਇਤੁ ਅਉਸਰਿ ਕਿਤੁ ਰਹਸਿ ਰਹਸੀ[੩]।
ਬਿਨਉ ਕਰੇਂਦੀ ਬਕਰੀ ਪੁਤ੍ਰ ਅਸਾਡੇ ਕੀਚਨਿ ਖਸੀ।
ਅਕ ਧਤੂਰਾ ਖਾਧਿਆਂ ਕੁਹਿ ਕੁਹਿ ਖਲ ਉਖਲਿ ਵਿਣਸੀ[੪]।
ਮਾਸੁ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ।
ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ[੫]।
ਜਗਿ ਆਇਆ ਸਭ ਕੋਇ ਮਰਸੀ ॥ ੧੭ ॥

## ਪਉੜੀ ੧੯

[ਗੁਰਮੁਖ]

ਚਰਣ ਕਵਲ ਰਹਰਾਸਿ ਕਰਿ ਗੁਰਮੁਖਿ ਸਾਧਸੰਗਤਿ ਪਰਗਾਸੀ।
ਪੈਰੀ ਪੈ ਪਾਖਾਕ ਹੋਇ ਲੇਖ ਅਲੇਖ[੬] ਅਮਰ ਅਬਿਨਾਸੀ।
ਕਰਿ ਚਰਣੋਦਕੁ ਆਚਮਾਨ ਆਧਿ ਬਿਆਧਿ ਉਪਾਧਿ ਖਲਾਸੀ।
ਗੁਰਮਤਿ ਆਪੁ ਗਵਾਇਆ ਮਾਇਆ ਅੰਦਰਿ ਕਰਨਿ ਉਦਾਸੀ।
ਸਬਦ ਸੁਰਤਿ ਲਿਵਲੀਣੁ ਹੋਇ ਨਿਰੰਕਾਰ ਸਚ ਖੰਡਿ ਨਿਵਾਸੀ।
ਅਬਿਗਤਿ ਗਤਿ ਅਗਾਧਿ ਬੋਧਿ ਅਕਥ ਕਥਾ ਅਚਰਜ ਗੁਰਦਾਸੀ[੭]।
ਗੁਰਮੁਖਿ ਸੁਖ ਫਲੁ ਆਸ ਨਿਰਾਸੀ ॥ ੧੯ ॥

---

੧ ਪਕੜੀ ਹੋਈ। ੨ ਅਸਚਰਜ ਤੇ ਹੈਰਾਨ ਹੋ ਕੇ। ੩ ਕਿਹੜੀ ਖੁਸ਼ੀ ਤੋਂ ਹੱਸੀ ਹੈਂ। ੪ ਖੱਲ ਉਧੇੜੀ ਜਾ ਕੇ (ਸਾਡਾ) ਨਾਸ਼ ਕੀਤਾ ਜਾਂਦਾ ਹੈ। ੪ ਅਹੰਕਾਰੀ ਤੇ ਗਰੀਬੀ ਵਾਲੇ ਦੋਹਾਂ ਹੀ (ਸਰੀਰ ਧਾਰੀਆਂ ਦੀਆਂ) ਦੇਹਾਂ ਤਾਂ ਸੁਆਹ ਹੋ ਹੀ ਜਾਣੀਆਂ ਹਨ, ਪਰ ਅੰਤ ਨੂੰ ਇਕ ਤਾਂ ਖਾਜ(ਖਾਣ ਯੋਗ) ਹੋਣਗੀਆਂ ਤੇ ਦੂਜੀਆਂ ਅਕਾਜ (ਭੈੜੇ)ਕਰਮ ਕਰਨ ਕਰਕੇ ਅਖਾਜ (ਨ ਖਾਣੇ ਯੋਗ) ਹੋਣਗੀਆਂ। ੬ ਲੇਖੇ ਤੋਂ ਅਲੇਖ। ੭ ਗੁਰੂ ਦੀ ਦਾਸਤਾ (ਸੇਵਾ)।

## ਪਉੜੀ ੧੯

[ਸਤਿਸੰਗ ਨਿਰਦੋਖ ਨੂੰ ਵੀ ਤਾਰਦਾ ਹੈ]

ਸਣ ਵਣ ਵਾੜੀ ਖੇਤੁ ਇਕੁ ਪਰਉਪਕਾਰੁ ਵਿਕਾਰੁ ਜਣਾਵੈ।
ਖਲ ਕਢਾਹਿ ਵਟਾਇ ਸਣ ਰਸਾ ਬੰਧਨੁ ਹੋਇ ਬਨ੍ਹਾਵੈ।
ਖਾਸਾ ਮਲਮਲ ਸਿਰੀਸਾਫੁ[1] ਸੂਤੁ ਕਤਾਇ ਕਪਾਹ ਵੁਣਾਵੈ।
ਲਜਣੁ ਕਜਣੁ ਹੋਇ ਕੈ ਸਾਧੁ ਅਸਾਧੁ ਬਿਰਦੁ ਬਿਰਦਾਵੈ[2]।
ਸੰਗ ਦੋਖ ਨਿਰਦੋਖ ਮੋਖ ਸੰਗ ਸੁਭਾਉ ਨ ਸਾਧੁ ਮਿਟਾਵੈ[3]।
ਤੂਪੜੁ ਹੋਵੈ ਧਰਮਸਾਲ ਸਾਧਸੰਗਤਿ ਪਗ ਧੂੜਿ ਧੁਮਾਵੈ[4]।
ਕਟਿ ਕੁਟਿ ਸਣ ਕਿਰਤਾਸੁ[5] ਕਰਿ ਹਰਿ ਜਸੁ ਲਿਖਿ ਪੁਰਾਣ ਸੁਣਾਵੈ।
ਪਤਿਤ ਪੁਨੀਤ ਕਰੇ ਜਨ ਭਾਵੈ ॥ ੧੯ ॥

## ਪਉੜੀ ੨੦

[ਸੰਗਤਿ ਦੇ ਗੁਣ]

ਪਥਰ ਚਿਤੁ ਕਠੋਰੁ ਹੈ ਚੂਨਾ ਹੋਵੈ ਅਗੀਂ ਦਧਾ[6]।
ਅਗ ਬੁਝੈ ਜਲੁ ਛਿੜਕਿਐ ਚੂਨਾ ਅਗਿ ਉਠੇ ਅਤਿ[7] ਵਧਾ।
ਪਾਣੀ ਪਾਏ ਵਿਹੁ[8] ਨ ਜਾਇ ਅਗਨਿ ਨ ਛੁਟੈ ਅਵਗੁਣ ਬਧਾ।
ਜੀਭੈ ਉਤੈ ਰਖਿਆ ਛਾਲੇ ਪਵਨਿ ਸੰਗਿ ਦੁਖ ਲਧਾ[9]।
ਪਾਨ ਸੁਪਾਰੀ ਕਥੁ ਮਿਲਿ ਰੰਗੁ ਸੁਰੰਗੁ ਸੰਪੂਰਣੁ ਸਧਾ[10]।
ਸਾਧਸੰਗਤਿ ਮਿਲਿ ਸਾਧੁ ਹੋਇ ਗੁਰਮੁਖਿ ਮਹਾ ਅਸਾਧ ਸਮਧਾ[11]।
ਆਪੁ ਗਵਾਇ ਮਿਲੈ ਪਲੁ ਅਧਾ ॥ ੨੦ ॥ ੨੫ ॥ ਪੰਝੀਹ ॥

---

੧ ਇਕ ਬਾਰੀਕ ਕਪੜੇ ਦਾ ਨਾਉਂ। ੨ ਸਾਧੁ ਭਲੇ ਪੁਰਸ਼ਾਂ ਤੇ ਅਸਾਧੁ(ਮਾਇਆਵੀ ਮਨੁੱਖਾਂ) ਦੇ ਧਰਮ ਦੀ ਰਾਖੀ ਕਰਦਾ, ਭਾਵ ਨੰਗੇਜ਼ ਢੱਕਦਾ ਹੈ। ੩ ਨਿਰਦੋਖ ਪੁਰਖਾਂ ਦੇ ਸੰਗ ਕਰ ਕੇ ਦੋਖੀ ਵੀ ਮੁਕਤ ਹੁੰਦੇ ਹਨ। ੪ ਧੂੜ ਹੇਠ ਮਲਿਆ ਜਾਂਦਾ ਹੈ । ੫ ਕਾਗ਼ਜ਼। ੬ ਸਾੜਿਆ ਹੋਇਆ। ੭ ਅਤਿ ਜ਼ਿਆਦਾ। ੮ ਜ਼ਹਿਰ। ੯ ਪ੍ਰਾਪਤ ਹੁੰਦਾ ਹੈ। ੧੦ ਚੰਗੀ ਤਰ੍ਹਾਂ ਸਾਧਿਆ ਹੋਇਆ। ੧੧ ਸਮੁੱਚਾ (ਸਾਰਾ)।

# ਵਾਰ ੨੬

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਸਿਰੰਦਾ[1]।
ਸਚੈ ਤਖਤਿ ਨਿਵਾਸੁ ਹੈ ਸਾਧਸੰਗਤਿ ਸਚ ਖੰਡਿ ਵਸੰਦਾ।
ਸਚੁ ਫੁਰਮਾਣੁ ਨੀਸਾਣੁ ਸਚੁ[2] ਸਚਾ ਹੁਕਮੁ ਨ ਮੂਲਿ ਫਿਰੰਦਾ।
ਸਚੁ ਸਬਦੁ ਟਕਸਾਲ ਸਚੁ ਗੁਰ ਤੇ ਗੁਰ ਹੁਇ ਸਬਦ ਮਿਲੰਦਾ[3]।
ਸਚੀ ਭਗਤਿ ਭੰਡਾਰ ਸਚੁ ਰਾਗ ਰਤਨ ਕੀਰਤਨੁ ਭਾਵੰਦਾ।
ਗੁਰਮੁਖਿ ਸਚਾ ਪੰਥੁ ਹੈ ਸਚੁ ਦੋਹੀ[4] ਸਚੁ ਰਾਜੁ ਕਰੰਦਾ।
ਵੀਹ ਇਕੀਹ ਚੜ੍ਹਾਉ ਚੜ੍ਹੰਦਾ[5] ॥ ੧ ॥

## ਪਉੜੀ ੨

[ਮੰਗਲਾਚਰਣ]

ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਇਆ।
ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।
ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ[6]।
ਇਕਦੂ ਹੋਇ ਤਿਨਿ ਦੇਵ ਤਿਹੁ ਮਿਲਿ ਦਸ ਅਵਤਾਰ ਗਣਾਇਆ।
ਆਦਿ ਪੁਰਖੁ ਆਦੇਸੁ ਹੈ ਓਹੁ ਵੇਖੈ ਓਨ੍ਹਾ ਨਦਰਿ ਨ ਆਇਆ।
ਸੇਖ ਨਾਗ ਸਿਮਰਣੁ ਕਰੈ ਨਾਵਾ ਅੰਤੁ ਬਿਅੰਤੁ ਨ ਪਾਇਆ[7]।
ਗੁਰਮੁਖਿ ਸਚੁ ਨਾਉ ਮਨਿ ਭਾਇਆ ॥ ੨ ॥

---

੧ ਪਾਤਸ਼ਾਹਾਂ ਦੇ ਪਾਤਸ਼ਾਹਾਂ ਨੂੰ ਬਨਾਉਣ ਵਾਲਾ ਹੈ।੨ ਉਸ ਦੀ ਆਗਿਆ ਤੇ ਉਸ ਦਾ ਝੰਡਾ ਭੀ ਸੱਚ ਦਾ ਹੈ।੩(ਜੋ ਚੇਲਾ)ਸ਼ਬਦ ਨੂੰ ਮਿਲਦਾ(ਸਿਮਰਦਾ)ਹੈ,ਉਹ ਗੁਰੂ ਪਾਸੋਂ ਗੁਰੂ ਹੋ ਜਾਂਦਾ ਹੈ। ੪ ਦੁਹਾਈ(ਨਾਅਰਾ)। ੫ ਵੀਹ(ਸੰਸਾਰ)ਤੋਂ ਲੰਘ ਕੇ ਇਕੀਹ (ਵਾਹਿਗੁਰੂ) ਦੇ ਚੜ੍ਹਾਉ ਵਲ ਨੂੰ ਚੜ੍ਹਦਾ ਹੈ। ੬ ਏਕੰਕਾਰ ਦੇ ਸ਼ਬਦ ਦੀ ਆਵਾਜ਼ ਤੋਂ ਓਅੰਕਾਰ ਦਾ ਸਰੂਪ ਰਚਿਆ ਹੈ। ੭ ਬੇਅੰਤ ਦੇ ਨਾਵਾਂ ਦਾ ਅੰਤ (ਕਿਸੇ ਨੇ) ਨਹੀਂ ਪਾਇਆ।

## ਪਉੜੀ ੩

[ਵਾਹਿਗੁਰੂ ਦੀ ਉਸਤਤਿ]

ਅੰਬਰੁ ਧਰਤਿ ਵਿਛੋੜਿਅਨੁ[੧] ਕੁਦਰਤਿ ਕਰਿ ਕਰਤਾਰ ਕਹਾਇਆ।
ਧਰਤੀ ਅੰਦਰਿ ਪਾਣੀਐ ਵਿਣੁ ਥੰਮਾਂ ਆਗਾਸੁ ਰਹਾਇਆ[੨]।
ਇੰਨ੍ਹਣ ਅੰਦਰਿ ਅਗਿ ਧਰਿ ਅਹਿਨਿਸਿ ਸੂਰਜੁ ਚੰਦੁ ਉਪਾਇਆ[੩]।
ਛਿਅ ਰੁਤਿ ਬਾਰਹ ਮਾਹ ਕਰਿ ਖਾਣੀ ਬਾਣੀ ਚਲਤੁ ਰਚਾਇਆ[੪]।
ਮਾਣਸ ਜਨਮੁ ਦੁਲੰਭੁ ਹੈ ਸਫਲੁ ਜਨਮੁ ਗੁਰੁ ਪੂਰਾ ਪਾਇਆ।
ਸਾਧਸੰਗਤਿ ਮਿਲਿ ਸਹਜਿ ਸਮਾਇਆ ॥ ੩ ॥

## ਪਉੜੀ ੪

[ਸਤਿਗੁਰੁ ਦਾ ਉਪਕਾਰ]

ਸਤਿਗੁਰੁ ਸਚੁ ਦਾਤਾਰੁ ਹੈ ਮਾਣਸ ਜਨਮੁ ਅਮੋਲੁ ਦਿਵਾਇਆ।
ਮੂਹੁ ਅਖੀ ਨਕੁ ਕੰਨੁ ਕਰਿ ਹਥ ਪੈਰ ਦੇ ਚਲੈ ਚਲਾਇਆ[੫]।
ਭਾਉ ਭਗਤਿ ਉਪਦੇਸੁ ਕਰਿ ਨਾਮੁ ਦਾਨੁ ਇਸਨਾਨੁ ਦਿੜ੍ਹਾਇਆ[੬]।
ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ।
ਰਾਤਿ ਆਰਤੀ ਸੋਹਿਲਾ[੭] ਮਾਇਆ ਵਿਚਿ ਉਦਾਸੁ ਰਹਾਇਆ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਇ ਨ ਆਪੁ ਗਣਾਇਆ।
ਚਾਰਿ ਪਦਾਰਥ ਪਿਛੈ ਲਾਇਆ ॥ ੪ ॥

---

੧ ਆਕਾਸ਼ ਤੇ ਧਰਤੀ ਨੂੰ ਵਿਛੋੜ ਦਿੱਤਾ ਹੈ। ੨ ਬਿਨਾਂ ਆਧਾਰ ਤੋਂ ਹੀ ਆਕਾਸ਼ ਨੂੰ ਟਿਕਾ ਦਿੱਤਾ। ੩ ਰਾਤ ਦਿਨ ਤੇ ਪ੍ਰਕਾਸ਼ ਲਈ ਚੰਨ ਤੇ ਸੂਰਜ ਪੈਦਾ ਕੀਤੇ। ੪ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ ਤੇ ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸੰਤੀ, ਮੱਧਮਾ, ਬੈਖਰੀ) ਦੇ ਕੌਤੁਕ ਦੀ ਰਚਨਾ ਕੀਤੀ। ੫ (ਉਕਤ ਅੰਗਾਂ ਦਾ) ਚਲਾਇਆ (ਮਨੁੱਖ) ਚਲ ਰਿਹਾ ਹੈ। ੬ ਵਿਸ਼ਵਾਸ ਕਰਾਇਆ। ੭ 'ਕੀਰਤਨ ਸੋਹਿਲਾ' ਨਾਂ ਦੀ ਇਕ ਬਾਣੀ, ਜੋ ਰਾਤੀਂ ਸੌਣ ਵੇਲੇ ਪੜ੍ਹੀ ਜਾਂਦੀ ਹੈ।

## ਪਉੜੀ ੫

[ਗੁਰੂ ਉਸਤਤਿ]

ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ।
ਓਅੰਕਾਰਿ ਅਕਾਰੁ ਕਰਿ ਲਖ ਦਰੀਆਉ ਨ ਕੀਮਤਿ ਪਾਈ[੧]।
ਇਕ ਵਰਭੰਡੁ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ[੨]।
ਲੂੰਅ ਲੂੰਅ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ।
ਕੇਵਡੁ ਵਡਾ ਆਖੀਐ ਕਵਣ ਥਾਉ ਕਿਸੁ ਪੁਛਾਂ ਜਾਈ।
ਅਪੜਿ ਕੋਇ ਨ ਹੰਘਈ[੩] ਸੁਣਿ ਸੁਣਿ ਆਖਣ[੪] ਆਖਿ ਸੁਣਾਈ।
ਸਤਿਗੁਰੁ ਮੂਰਤਿ ਪਰਗਟੀ ਆਈ[੫] ॥ ੫ ॥

## ਪਉੜੀ ੬

[ਗੁਰੂ ਉਸਤਤਿ]

ਧਿਆਨੁ ਮੂਲੁ ਗੁਰ ਦਰਸਨੋ ਪੂਰਨ ਬ੍ਰਹਮੁ ਜਾਨਿ ਜਾਣੋਈ[੬]।
ਪੂਜ ਮੂਲ ਸਤਿਗੁਰੁ ਚਰਣ ਕਰਿ ਗੁਰਦੇਵ ਸੇਵ ਸੁਖ ਹੋਈ।
ਮੰਤ੍ਰ ਮੂਲੁ ਸਤਿਗੁਰੁ ਬਚਨ ਇਕ ਮਨਿ ਹੋਇ ਅਰਾਧੈ ਕੋਈ।
ਮੋਖ ਮੂਲੁ ਕਿਰਪਾ ਗੁਰੂ ਜੀਵਨੁ ਮੁਕਤਿ ਸਾਧ ਸੰਗਿ ਸੋਈ[੭]।
ਆਪੁ ਗਣਾਇ ਨ ਪਾਈਐ ਆਪੁ ਗਵਾਇ ਮਿਲੈ ਵਿਰਲੋਈ।
ਆਪੁ ਗਵਾਏ ਆਪ ਹੈ ਸਭ ਕੋ ਆਪਿ ਆਪੇ ਸਭੁ ਕੋਈ[੮]।
ਗੁਰੁ ਚੇਲਾ ਚੇਲਾ ਗੁਰੁ ਹੋਈ ॥ ੬ ॥

---

੧ ਓਅੰਕਾਰ ਨੇ ਸੰਸਾਰ ਦੀ (ਰਚਨਾ) ਕਰ ਕੇ ਲੱਖਾਂ ਦਰਿਆ ਬਣਾਏ, ਜਿਨ੍ਹਾਂ ਦੀ (ਕਿਸੇ ਨੇ) ਕੀਮਤ ਨਹੀਂ ਪਾਈ। ੨ ਬ੍ਰਹਮੰਡ ਵਿੱਚ ਇਕੋ ਹੀ ਅਖੰਡ ਰੂਪ ਹੈ। ੩ ਸਕਦਾ। ੪ ਅਖਾਣ, ਕਥਾਵਾਂ। ੫ ਸਤਿਗੁਰੂ ਦੀ ਮੂਰਤੀ ਵਿੱਚੋਂ ਪ੍ਰਤੱਖ ਹੋ ਜਾਂਦਾ ਹੈ। ੬ ਜਾਣੀ ਜਾਣ ਹੈ। ੭ ਉਹੀ ਸਾਧ ਸੰਗਤਿ ਵਿਚ ਜੀਵਨ ਮੁਕਤ ਹੈ। ੮ ਜੋ ਆਪਾ ਭਾਵ (ਮਨੁੱਖਾਂ) ਦੇ ਅਹੰਕਾਰ ਨੂੰ ਗਵਾ ਦੇਵੇ, ਉਹੀ ਆਪ ਵਾਹਿਗੁਰੂ ਰੂਪ ਹੈ, ਉਹ ਸਭ ਨੂੰ ਆਪਣਾ ਆਪ (ਸਮਝਦਾ) ਹੈ ਤੇ ਸਭ ਉਸ ਨੂੰ ਆਪਣਾ ਆਪ ਜਾਣਦੇ ਹਨ।

## ਪਉੜੀ ੭

[ਚਾਰ ਜੁਗਾਂ ਦੇ ਧਰਮ]

ਸਤਿਜੁਗਿ ਪਾਪ ਕਮਾਣਿਆ ਇਕਸ ਪਿਛੈ ਦੇਸੁ ਦੁਖਾਲਾ।
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਵੰਸੁ ਕੋ ਦਾਲਾ[1]।
ਕਲਿਜੁਗਿ ਬੀਜੈ ਸੋ ਲੁਣੈ ਵਰਤੈ ਧਰਮ ਨਿਆਉ ਸੁਖਾਲਾ।
ਫਲੈ ਕਮਾਣਾ ਤਿਹੁ ਜੁਗੀਂ ਕਲਿਜੁਗਿ ਸਫਲੁ ਧਰਮੁ ਤਤਕਾਲਾ।
ਪਾਪ ਕਮਾਣੈ ਲੇਪੁ ਹੈ ਚਿਤਵੈ ਧਰਮ ਸੁਫਲੁ ਫਲ ਵਾਲਾ[2]।
ਭਾਇ ਭਗਤਿ ਗੁਰਪੁਰਬ ਕਰਿ ਬੀਜਨਿ ਬੀਜੁ ਸਚੀ ਧਰਮਸਾਲਾ[3]।
ਸਫਲ ਮਨੋਰਥ ਪੂਰਣ ਘਾਲਾ ॥ ੭ ॥

## ਪਉੜੀ ੮

[ਕਲਿਜੁਗ ਦਾ ਧਰਮ]

ਸਤਿਜੁਗਿ ਸਤਿ ਤ੍ਰੇਤੈ ਜੁਗਾ ਦੁਆਪੁਰਿ ਪੂਜਾ ਬਹਲੀ ਘਾਲਾ।
ਕਲਿਜੁਗਿ ਗੁਰਮੁਖਿ ਨਾਉਂ ਲੈ ਪਾਰਿ ਪਵੈ ਭਵਜਲ ਭਰਨਾਲਾ[4]।
ਚਾਰਿ ਚਰਣ ਸਤਿਜੁਗੋ ਵਿਚਿ ਤ੍ਰੇਤੈ ਚਉਥੈ ਚਰਣ ਉਕਾਲਾ[5]।
ਦੁਆਪੁਰਿ ਹੋਏ ਪੈਰ ਦੁਇ ਇਕਤੈ ਪੈਰ ਧਰੰਮੁ ਦੁਖਾਲਾ।
ਮਾਣੁ ਨਿਮਾਣੈ ਜਾਣਿ ਕੈ ਬਿਨਉ ਕਰੈ ਕਰਿ ਨਦਰਿ ਨਿਹਾਲਾ।
ਗੁਰ ਪੂਰੇ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ[6]।
ਆਪੇ ਖੇਤੁ ਆਪੇ ਰਖਵਾਲਾ ॥ ੮ ॥

---

੧ ਦਲਿਆ ਜਾਂਦਾ ਸੀ। ੨ (ਕਲਿਜੁਗ ਵਿਚ) ਪਾਪ ਕਮਾਉਣ ਦਾ ਹੀ ਲੇਪ (ਦੋਸ਼) ਹੈ; ਪਰ ਧਰਮ ਤਾਂ ਚਿਤਵਣ ਨਾਲ ਹੀ ਸ੍ਰੇਸ਼ਟ ਫਲ ਦੇਣ ਵਾਲਾ ਹੈ। ੩ ਗੁਰਸਿਖ ਪ੍ਰੇਮਾ ਭਗਤੀ ਕਰ ਕੇ ਮਨੁੱਖ ਜਨਮ ਰੂਪ (ਸੱਚੀ ਧਰਮਸਾਲ) ਵਿੱਚ ਗੁਰਪੁਰਬ ਦਾ ਬੀਜ ਬੀਜਦੇ ਹਨ। ੪ ਸਮੁੰਦਰ। ੫ ਉਖਾੜਿਆ ਗਿਆ। ੬ ਪੂਰੇ ਗੁਰੂ ਨੇ ਧਰਮ ਤੇ ਧੀਰਜ ਦੇ ਪ੍ਰਕਾਸ਼ ਲਈ ਸੱਚੀ ਧਰਮਸਾਲ (ਸਤਿ ਸੰਗਤਿ) ਕਾਇਮ ਕੀਤੀ।

## ਪਉੜੀ ੯

[ਜਿੱਤ ਕੇ ਹਾਰਨਾ]

ਜਿਨ੍ਹਾਂ ਭਾਉ ਤਿਨ ਨਾਹਿ ਭਉ ਮੁਚੁ ਭਉ ਅਗੈ ਨਿਭਵਿਆਹਾ।
ਅਗਿ ਤਤੀ ਜਲ ਸੀਅਲਾ[1] ਨਿਵ ਚਲੈ ਸਿਰੁ ਕਰੈ ਉਤਾਹਾ।
ਭਰਿ ਡੁਬੈ ਖਾਲੀ ਤਰੈ ਵਜਿ ਨ ਵਜੈ ਘੜੈ ਜਿਵਾਹਾ[2]।
ਅੰਬ ਸੁਫਲ ਫਲਿ ਝੁਕਿ ਲਹੈ ਦੁਖ ਫਲੁ ਅਰੰਡੁ ਨ ਨਿਵੈ ਤਲਾਹਾ[3]।
ਮਨੁ ਪੰਖੇਰੂ ਧਾਵਦਾ ਸੰਗਿ ਸੁਭਾਇ ਜਾਇ ਫਲ ਖਾਹਾ[4]।
ਧਰਿ ਤਾਰਾਜੂ ਤੋਲੀਐ ਹਉਲਾ ਭਾਰਾ ਤੋਲੁ ਤੁਲਾਹਾ[5]।
ਜਿਣਿ ਹਾਰੇ ਹਾਰੇ ਜਿਣੈ ਪੈਰਾ ਉਤੇ ਸੀਸੁ ਧਰਾਹਾ।
ਪੈਰੀ ਪੈ ਜਗ ਪੈਰੀ ਪਾਹਾ[6] ॥ ੯ ॥

## ਪਉੜੀ ੧੦

[ਜੇਹਾ ਭਾਉ ਤੇਹਾ ਫਲ]

ਸਚੁ ਹੁਕਮੁ ਸਚੁ ਲੇਖੁ ਹੈ ਸਚੁ ਕਾਰਣੁ ਕਰਿ ਖੇਲੁ ਰਚਾਇਆ[7]।
ਕਾਰਣੁ ਕਰਤੇ ਵਸਿ ਹੈ ਵਿਰਲੈ ਦਾ ਓਹੁ ਕਰੈ ਕਰਾਇਆ[8]।
ਸੋ ਕਿਹੁ ਹੋਰੁ ਨ ਮੰਗਈ ਖਸਮੈ ਦਾ ਭਾਣਾ ਤਿਸੁ ਭਾਇਆ।
ਖਸਮੈ ਏਵੈ ਭਾਵਦਾ ਭਗਤਿ ਵਛਲੁ ਹੁਇ ਬਿਰਦੁ ਸਦਾਇਆ[9]।
ਸਾਧਸੰਗਤਿ ਗੁਰ ਸਬਦੁ ਲਿਵ ਕਾਰਣੁ ਕਰਤਾ ਕਰਦਾ ਆਇਆ[10]।
ਬਾਲ ਸੁਭਾਇ ਅਤੀਤ ਜਗਿ ਵਰ ਸਰਾਪ ਦਾ ਭਰਮੁ ਚੁਕਾਇਆ।
ਜੇਹਾ ਭਾਉ ਤੇਹੋ ਫਲੁ ਪਾਇਆ ॥ ੧੦ ॥

---

੧ ਠੰਡਾ। ੨ ਜਿਵੇਂ। ੩ ਅੰਬ ਝੁਕਣ ਨਾਲ ਹੀ ਸੁਫਲ(ਚੰਗੇ)ਫਲ ਪ੍ਰਾਪਤ ਕਰਦਾ ਹੈ। ੪ ਸੰਗਤ ਦੇ ਸੁਭਾਵ ਅਨੁਸਾਰ ਫਲ ਭੋਗਣਾ ਹੈ। ੫ ਤੁਲ ਜਾਂਦਾ ਹੈ। ੬ (ਆਪ) ਪੈਰੀਂ ਪੈ ਕੇ ਜਗਤ ਨੂੰ ਸਿੱਖਾਂ ਨੂੰ ਪੈਰੀਂ ਪੈਣਾ ਸਿਖਾਇਆ ਹੈ। ੭ ਸੱਚ ਦੇ ਕਾਰਣ ਤੋਂ ਇਹ ਖੇਲ ਰਚਿਆ ਹੈ। ੮ ਭਾਵੇਂ ਸੰਸਾਰ ਦੇ ਸਮੂਹ ਕਾਰਣ ਕਰਤਾ (ਵਾਹਿਗੁਰੂ) ਦੇ ਵਸ ਹਨ,(ਪਰ) ਵਿਰਲੇ ਮਨੁੱਖ ਅਜਿਹੇ ਵੀ ਹਨ,ਜਿਨ੍ਹਾਂ ਦਾ ਉਹ ਕਰਾਇਆ(ਕਾਰਜ) ਕਰਦਾ ਹੈ। ੯ ਖਸਮ (ਪ੍ਰਮਾਤਮਾ) ਨੂੰ ਇਹੀ ਚੰਗਾ ਲੱਗਦਾ ਹੈ ਕਿ ਉਹ ਭਗਤਾਂ ਦਾ ਪਿਆਰਾ ਹੋਣ ਦਾ ਆਪਣਾ ਬਿਰਦ ਪੂਰਾ ਕਰੇ। ੧੦ ਸਾਧਸੰਗਤ ਵਿੱਚ(ਮਿਲ ਕੇ)ਗੁਰੂ ਦੀ ਬਾਣੀ ਵਿਖੇ ਲਿਵ ਲਾਉਂਦੇ ਹਨ (ਤੇ ਜਾਣਦੇ ਹਨ ਕਿ) ਸਭੇ ਕਾਰਣ ਕਰਤਾ ਹੀ ਕਰਦਾ ਹੈ।

## ਪਉੜੀ ੧੧

[ਅਉਗੁਣ ਦਾ ਗੁਣ ਕਰਨਾ]

ਅਉਗੁਣ ਕੀਤੇ ਗੁਣ ਕਰੈ ਸਹਜਿ ਸੁਭਾਉ ਤਰੋਵਰ ਹੰਦਾ[1]।
ਵਢਣ ਵਾਲਾ ਛਾਉ ਬਹਿ ਚੰਗੇ ਦਾ ਮੰਦਾ ਚਿਤਵੰਦਾ[2]।
ਫਲ ਦੇ ਵਟ ਵਗਾਇਆਂ ਵਢਣ ਵਾਲੇ ਤਾਰਿ ਤਰੰਦਾ।
ਬੇਮੁਖ ਫਲ ਨਾ ਪਾਇਦੇ ਸੇਵਕ ਫਲ ਅਣਗਣਤ ਫਲੰਦਾ।
ਗੁਰਮੁਖਿ ਵਿਰਲਾ ਜਾਣੀਐ ਸੇਵਕੁ ਸੇਵਕ ਸੇਵਕ ਸੰਦਾ।
ਜਗੁ ਜੋਹਾਰੇ[3] ਚੰਦ ਨੋ ਸਾਇਰ ਲਹਰਿ ਅਨੰਦੁ ਵਧੰਦਾ।
ਜੋ ਤੇਰਾ ਜਗੁ ਤਿਸ ਦਾ ਬੰਦਾ ॥ ੧੧ ॥

## ਪਉੜੀ ੧੨

[ਕਮਾਦ ਦਾ ਦ੍ਰਿਸ਼ਟਾਂਤ]

ਜਿਉ ਵਿਸਮਾਦੁ[5] ਕਮਾਦੁ ਹੈ ਸਿਰ ਤਲਵਾਇਆ[6] ਹੋਇ ਉਪੰਨਾ।
ਪਹਿਲੇ ਖਲ ਉਖਲਿਕੈ[7] ਟੋਟੇ ਕਰਿ ਕਰਿ ਭੰਨਨਿ ਭੰਨਾ।
ਕੋਲ੍ਹੂ ਪਾਇ ਪੀੜਾਇਆ ਰਸ ਟਟਰਿ ਕਸ ਇੰਨਣ ਵੰਨਾ[8]।
ਦੁਖ ਸੁਖ ਅੰਦਰਿ ਸਬਰੁ ਕਰਿ ਖਾਏ ਅਵਟਣੁ[9] ਜਗ ਧੰਨ ਧੰਨਾ।
ਗੁੜੁ ਸਕਰੁ ਖੰਡੁ ਮਿਸਰੀ ਗੁਰਮੁਖ ਸੁਖ ਫਲੁ ਸਭ ਰਸ ਬੰਨਾ[10]।
ਪਿਰਮ ਪਿਆਲਾ[11] ਪੀਵਣਾ ਮਰਿ ਮਰਿ ਜੀਵਣੁ ਥੀਵਣੁ[12] ਰੰਨਾ।
ਗੁਰਮੁਖਿ ਬੋਲ ਅਮੋਲ ਰਤੰਨਾ[13] ॥ ੧੨ ॥

---

੧ ਰੁੱਖ ਦਾ। ੨ ਚਿਤਵਦਾ ਹੈ। ੩ ਨਮਸਕਾਰਦਾ ਹੈ। ੪ ਚੰਨ ਨੂੰ (ਦੇਖ ਕੇ) ਸਮੁੰਦਰ ਭੀ (ਲਹਿਰਾਂ ਉਛਾਲ ਕੇ) ਆਨੰਦ ਵਧਾਉਂਦਾ ਹੈ। ੫ ਅਚਰਜ ਰੂਪ। ੬ ਮੂੰਧੇ ਸਿਰ। ੭ ਪਹਿਲਾਂ ਛੋਈ ਲਾਹ ਕੇ। ੮ ਰਸ ਕੜਾਹ ਵਿੱਚ ਤੇ ਕਸ (ਪੱਛੀਆਂ) ਬਾਲਣ ਵਾਂਗ ਬਾਲੀਦੀਆਂ ਹਨ। ੯ ਉਬਾਲੇ। ੧੦ ਗੁੜ, ਸ਼ੱਕਰ, ਖੰਡ ਤੇ ਮਿਸ਼ਰੀ ਵਾਂਗ ਗੁਰਮੁਖ ਹਨ, ਸੁਖ ਫਲ ਅਤੇ ਹੋਰ ਸਭ ਰਸਾਂ ਨੂੰ ਬਣਾਉਂਦੇ ਹਨ। ੧੧ ਪ੍ਰੇਮ ਪਿਆਲਾ। ੧੨ ਹੁੰਦੇ ਹਨ। ੧੩ ਗੁਰਮੁਖਾਂ ਦੇ ਬੋਲ ਅਮੋਲਕ ਰਤਨ ਰੂਪ ਹਨ।

## ਪਉੜੀ ੧੩

[ਗੁਰ ਦਰੀਆਉ]

ਗੁਰੁ ਦਰੀਆਉ ਅਮਾਉ[੧] ਹੈ ਲਖ ਦਰੀਆਉ ਸਮਾਉ[੨] ਕਰੰਦਾ।
ਇਕਸ ਇਕਸ ਦਰੀਆਉ ਵਿਚਿ ਲਖ ਤੀਰਥ ਦਰੀਆਉ ਵਹੰਦਾ[੩]।
ਇਕਤੁ ਇਕਤੁ ਵਾਹੜੇ ਕੁਦਰਤਿ ਲਖ ਤਰੰਗ ਉਠੰਦਾ[੪]।
ਸਾਇਰ ਸਣੁ ਰਤਨਾਵਲੀ ਚਾਰਿ ਪਦਾਰਥੁ ਮੀਨ ਤਰੰਦਾ[੫]।
ਇਕਤੁ ਲਹਿਰ[੬] ਨ ਪੁਜਨੀ ਕੁਦਰਤਿ ਅੰਤੁ ਨ ਅੰਤ ਲਹੰਦਾ[੭]।
ਪਿਰਮ ਪਿਆਲੇ ਇਕ ਬੂੰਦ ਗੁਰਮੁਖ ਵਿਰਲਾ ਅਜਰੁ ਜਰੰਦਾ।
ਅਲਖ ਲਖਾਇ ਨ ਅਲਖੁ ਲਖੰਦਾ ॥ ੧੩ ॥

## ਪਉੜੀ ੧੪

[ਈਸ਼੍ਵਰ ਬੇਅੰਤ ਹੈ] .

ਬ੍ਰਹਮੇ ਥਕੇ ਬੇਦ ਪੜਿ ਇੰਦ੍ਰ ਇੰਦਾਸਣ ਰਾਜੁ ਕਰੰਦੇ।
ਮਹਾਂਦੇਵ ਅਵਧੂਤ[੮] ਹੋਇ ਦਸ ਅਵਤਾਰੀ ਬਿਸਨੁ ਭਵੰਦੇ।
ਸਿਧ ਨਾਥ[੯] ਜੋਗੀਸਰਾਂ ਦੇਵੀ ਦੇਵ ਨ ਭੇਵ ਲਹੰਦੇ।
ਤਪੇ ਤਪੀਸੁਰ ਤੀਰਥਾਂ ਜਤੀ ਸਤੀ ਦੇਹ ਦੁਖ ਸਹੰਦੇ।
ਸੇਖਨਾਗ ਸਭ ਰਾਗ ਮਿਲਿ ਸਿਮਰਣੁ ਕਰਿ ਨਿਤਿ ਗੁਣ ਗਾਵੰਦੇ।
ਵਡਭਾਗੀ ਗੁਰਸਿਖ ਜਗਿ ਸਬਦੁ ਸੁਰਤਿ ਸਤਸੰਗਿ ਮਿਲੰਦੇ।
ਗੁਰਮੁਖਿ ਸੁਖ ਫਲੁ ਅਲਖੁ ਲਖੰਦੇ ॥ ੧੪ ॥

---

੧ ਮਿਣਤੀ ਰਹਿਤ। ੨ ਸਮਾਈ। ੩ ਇਕ ਇਕ (ਗੁਰੂ ਰੂਪ) ਦਰਿਆ ਵਿੱਚ ਲੱਖਾਂ ਤੀਰਥਾਂ ਦੇ (ਮਹਾਤਮ) ਦਰਿਆਵਾਂ ਵਾਂਗ ਵਹਿੰਦੇ ਹਨ। ੪ ਗੁਰੂ ਦੇ ਇਕ ਇਕ (ਵਿਚਾਰ ਰੂਪ)ਪ੍ਰਵਾਹ ਅੰਦਰ ਕੁਦਰਤ ਦੀਆਂ ਲੱਖਾਂ ਲਹਿਰਾਂ ਉਠ ਰਹੀਆਂ ਹਨ। ੫ ਰਤਨਾਂ ਦੀਆਂ ਪੰਗਤੀਆਂ ਸਣੇ (ਕਈ) ਸਮੁੰਦਰ ਅਤੇ ਚਾਰੇ ਪਦਾਰਥ ਉਸ ਵਿੱਚ ਮੱਛੀਆਂ ਵਾਂਗ ਤਰ ਰਹੇ ਹਨ। ੬ ਇਕ ਵਚਨ ਰੂਪ ਲਹਿਰ। ੭ ਕੁਦਰਤ ਦੇ ਅੰਤ ਦਾ ਕੋਈ ਅੰਤ ਨਹੀਂ ਲੈ ਸਕਦਾ। ੮ ਜੋਗੀ। ੯ ਚੌਰਾਸੀ ਸਿੱਧ ਤੇ ਨੌਂ ਨਾਥ।

## ਪਉੜੀ ੧੫

[ਨਿੰਮ੍ਰਤਾ ਦਾ ਗੁਣ]

ਸਿਰ ਤਲ ਵਾਇਆ[੧] ਬਿਰਖੁ ਹੈ ਹੋਇ ਸਹਸ ਫਲ ਸੁਫਲ ਫਲੰਦਾ।
ਨਿਰਮਲੁ ਨੀਰੁ ਵਖਾਣੀਐ ਸਿਰੁ ਨੀਵਾਂ ਨੀਵਾਨਿ ਚਲੰਦਾ।
ਸਿਰੁ ਉਚਾ ਨੀਵੇਂ ਚਰਣ ਗੁਰਮੁਖਿ ਪੈਰੀ ਸੀਸੁ ਪਵੰਦਾ।
ਸਭਦੂ ਨੀਵੀ ਧਰਤਿ ਹੋਇ ਅਨੁ ਧਨੁ ਸਭੁ ਸੈ ਸਾਰੁ ਸਹੰਦਾ[੨]।
ਧੰਨੁ ਧਰਤੀ ਓਹੁ ਥਾਉ ਧੰਨੁ ਗੁਰੁ ਸਿਖ ਸਾਧੂ ਪੈਰੁ ਧਰੰਦਾ।
ਚਰਣ ਧੂੜਿ ਪਰਧਾਨ ਕਰਿ ਸੰਤ ਵੇਦ ਜਸੁ ਗਾਵਿ ਸੁਣੰਦਾ।
ਵਡਭਾਗੀ ਪਾਖਾਕ[੩] ਲਹੰਦਾ ॥ ੧੫ ॥

## ਪਉੜੀ ੧੬

[ਗੁਰੂ ਨਾਨਕ ਦੇਵ ਪੂਰਣ ਗੁਰੂ ਹੈ]

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਠਾਟੁ[੪] ਬਣਾਇਆ।
ਪੂਰੇ ਪੂਰਾ ਤੋਲੁ[੫] ਹੈ ਘਟੈ ਨ ਵਧੈ ਘਟਾਇ ਵਧਾਇਆ।
ਪੂਰੇ ਪੂਰੀ ਮਤਿ ਹੈ ਹੋਰਸੁ ਪੁਛਿ ਨ ਮਤਾ ਪਕਾਇਆ।
ਪੂਰੇ ਪੂਰਾ ਮੰਤੁ ਹੈ ਪੂਰਾ ਬਚਨੁ ਨ ਟਲੈ ਟਲਾਇਆ।
ਸਭੇ ਇਛਾ ਪੂਰੀਆ ਸਾਧਸੰਗਤਿ ਮਿਲਿ ਪੂਰਾ ਪਾਇਆ।
ਵੀਹ ਇਕੀਹ ਉਲੰਘਿਕੈ ਪਤਿ ਪਉੜੀ ਚੜ੍ਹਿ ਨਿਜ ਘਰਿ ਆਇਆ[੬]।
ਪੂਰੇ ਪੂਰਾ ਹੋਇ ਸਮਾਇਆ ॥ ੧੬ ॥

---

੧ ਹੇਠਾਂ ਨੂੰ ਸਿਰ। ੨ ਅੰਨ ਧਨ ਨਾਲ ਸਭ ਦੀ ਸਾਰ ਰੱਖਦੀ ਹੈ। ੩ ਚਰਨਾਂ ਦੀ ਧੂੜੀ। ੪ ਬਣਾਓ। ੫ ਇਨਸਾਫ਼। ੬ ਵੀਹ-ਇਕੀਹ ਦੀਆਂ ਸੰਸਾਰਿਕ ਗਿਣਤੀਆਂ ਲੰਘ ਕੇ ਸਤਿਕਾਰ ਯੋਗ ਭਗਤੀ ਦੀ ਪਉੜੀ ਚੜ੍ਹ ਕੇ ਸ੍ਵਸਰੂਪ ਵਿਖੇ ਪੁੱਜ ਗਿਆ।

## ਪਉੜੀ ੧੭

[ਸਤਿਗੁਰ ਜਾਗਤਾ ਹੈ ਦੇਵ]

ਸਿਧ ਸਾਧਿਕ ਮਿਲਿ ਜਾਗਦੇ ਕਰਿ ਸਿਵਰਾਤੀ ਜਾਤੀ[1] ਮੇਲਾ।
ਮਹਾਦੇਉ ਅਉਧੂਤੁ[2] ਹੈ ਕਵਲਾਸਣਿ ਆਸਣਿ ਰਸਕੇਲਾ[3]।
ਗੋਰਖੁ ਜੋਗੀ ਜਾਗਦਾ ਗੁਰਿ ਮਾਛਿੰਦ੍ਰ ਧਰੀ ਸੁ ਧਰੇਲਾ[4]।
ਸਤਿਗੁਰੁ ਜਾਗਿ ਜਗਾਇਦਾ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ।
ਨਿਜ ਘਰਿ ਤਾੜੀ ਲਾਈਅਨੁ ਅਨਹਦ ਸਬਦ ਪਿਰਮ ਰਸ ਖੇਲਾ।
ਆਦਿ ਪੁਰਖ ਆਦੇਸੁ ਹੈ ਅਲਖ ਨਿਰੰਜਨ ਨੇਹੁ[5] ਨਵੇਲਾ।
ਚੇਲੇ ਤੇ ਗੁਰੁ ਗੁਰੁ ਤੇ ਚੇਲਾ ॥ ੧੭ ॥

## ਪਉੜੀ ੧੯

[ਸੱਚ ਸੱਚਾ ਹੈ, ਕੂੜ ਕੂੜਾ ਹੈ]

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਸੈਸਾਰੀ ਭੰਡਾਰੀ ਰਾਜੇ।
ਚਾਰਿ ਵਰਨ ਘਰਬਾਰੀਆ ਜਾਤਿ ਪਾਤਿ ਮਾਇਆ ਮੁਹਤਾਜੇ।
ਛਿਅ ਦਰਸਨ ਛਿਅ ਸਾਸਤ੍ਰਾ ਪਾਖੰਡਿ ਕਰਮ ਕਰਨਿ ਦੇਵਾਜੇ।
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਜੇ।
ਦਹਦਿਸਿ ਬਾਰਹ ਵਾਟ ਹੋਇ ਪਰ ਘਰ ਮੰਗਨਿ ਖਾਜ ਅਖਾਜੇ[6]।
ਚਾਰਿ ਵਰਨ ਗੁਰੁ ਸਿਖ ਮਿਲਿ ਸਾਧਸੰਗਤਿ ਵਿਚਿ ਅਨਹਦ ਵਾਜੇ[7]।
ਗੁਰਮੁਖਿ ਵਰਨ ਅਵਰਨ ਹੋਇ ਦਰਸਨੁ ਨਾਉਂ ਪੰਥ ਸੁਖ ਸਾਜੇ[8]।
ਸਚੁ ਸਚਾ ਕੂੜਿ ਕੂੜੇ ਪਾਜੇ[9] ॥ ੧੯ ॥

---

੧ ਯਾਤ੍ਰੀ। ੨ ਤਿਆਗੀ। ੩ ਬ੍ਰਹਮਾ (ਕਮਲ ਦੇ) ਆਸਣ ਦੇ ਰਸ ਵਿੱਚ ਆਨੰਦ ਹੈ। ੪ ਧਰੇਲ ਪੁਰਸ਼। ੫ ਹਮੇਸ਼ਾਂ ਪ੍ਰੇਮ ਨਵਾਂ ਹੈ। ੬ ਛੇ ਸ਼ਾਸਤ੍ਰਾਂ ਦੇ ਸਿੱਧਾਤਾਂ ਅਨੁਸਾਰ ਪਾਖੰਡ ਕਰਮਾਂ ਦਾ (ਦੇਵਾਜੇ) ਵਿਖਾਵਾ ਕਰਦੇ ਹਨ। ੭ 'ਅਨਹਦ' (ਅਗੰਮੀ) ਬਾਣੀ ਹੁੰਦੀ ਹੈ। ੮ ਗੁਰਮੁਖ ਵਰਣ ਹੋਵੇ ਭਾਵੇਂ ਅਵਰਣ ਉਸ ਦਾ ਦਰਸ਼ਨ 'ਨਾਮ' ਹੈ, ਉਸ ਨੇ ਇਹੀ ਸੁਖ ਦਾ ਮਾਰਗ ਸਾਜਿਆ ਹੈ। ੯ ਸੱਚ ਹੀ ਸੱਚਾ ਹੈ, ਝੂਠ ਦਾ ਪਾਜ ਕੂੜਾ ਹੈ।

## ਪਉੜੀ ੧੯

[ਸਤਿਗੁਰ ਮਹਿਮਾ]

ਸਤਿਗੁਰ ਗੁਣੀ ਨਿਧਾਨੁ ਹੈ ਗੁਣ[੧] ਕਰਿ ਬਖਸੈ ਅਵਗੁਣਿਆਰੇ।
ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।
ਸੁਖ ਸਾਗਰੁ ਗੁਰੁਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।
ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।
ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।
ਸਤਿਗੁਰੁ ਪੁਰਖੁ ਸੁਜਾਣੁ[੨] ਹੈ ਵਡੇ ਅਜਾਣ ਮੁਗਧ[੩] ਨਿਸਤਾਰੇ।
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ।
ਮਾਣੁ ਨਿਮਾਣੇ ਸਦ ਬਲਿਹਾਰੇ ॥ ੧੯ ॥

## ਪਉੜੀ ੨੦

[ਸਤਿਗੁਰ]

ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੈ ਮਨੂਰ[੪] ਮਲੀਣਾ।
ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ[੫]।
ਸਤਿਗੁਰੁ ਪੂਰਾ ਪਾਰਿਜਾਤੁ ਸਿੰਮਲੁ ਸਫਲੁ ਕਰੈ ਸੰਗਿ ਲੀਣਾ[੬]।
ਮਾਨ ਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ।
ਗੁਰ ਤੀਰਥੁ ਦਰੀਆਉ ਹੈ ਪਸੂ ਪਰੇਤ ਕਰੈ ਪਰਬੀਣਾ।
ਸਤਿਗੁਰ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ[੭]।
ਗੁਰਮੁਖਿ ਮਨ ਅਪਤੀਜੁ[੮] ਪਤੀਣਾ ॥ ੨੦ ॥

੧ ਉਪਕਾਰ। ੨ ਗਿਆਨਵਾਨ। ੩ ਮੂਰਖ। ੪ ਲੋਹੇ ਦੀ ਮੈਲ। ੫ ਅਮੋਲਕ। ੬ ਨਾਲ ਲੀਨ ਹੋ ਕੇ (ਮਿਲ ਕੇ)। ੭ ਉਦਾਸ। ੮ ਨਾ ਤਸੱਲੀ ਵਾਲਾ।

## ਪਉੜੀ ੨੧

[ਸਤਿਗੁਰੁ ਨਾਨਕ ਦੇਵ ਜੀ]

ਸਿਧ ਨਾਥ ਅਵਤਾਰ ਸਭ ਗੋਸਟਿ ਕਰਿ ਕਰਿ ਕੰਨ ਫੜਾਇਆ[੧]।
ਬਾਬਰ ਕੇ ਬਾਬੇ ਮਿਲੇ ਨਿਵਿ ਨਿਵਿ ਸਭ ਨਬਾਬੁ[੨] ਨਿਵਾਇਆ।
[੩]ਪਤਿਸਾਹਾ ਮਿਲਿ ਵਿਛੁੜੇ ਜੋਗ ਭੋਗ ਛਡਿ ਚਲਿਤੁ ਰਚਾਇਆ।
ਦੀਨ ਦੁਨੀਆ ਦਾ ਪਾਤਿਸਾਹੁ ਬੇਮੁਹਤਾਜੁ ਰਾਜੁ ਘਰਿ ਆਇਆ।
ਕਾਦਰ ਹੋਇ ਕੁਦਰਤਿ ਕਰੇ ਏਹ ਭਿ ਕੁਦਰਤਿ ਸਾਂਗੁ ਬਣਾਇਆ।
ਇਕਨਾ ਜੋੜਿ ਵਿਛੋੜਿਦਾ ਚਿਰੀ ਵਿਛੁੰਨੇ ਆਣਿ ਮਿਲਾਇਆ।
ਸਾਧਸੰਗਤਿ ਵਿਚਿ ਅਲਖੁ ਲਖਾਇਆ ॥ ੨੧ ॥

## ਪਉੜੀ ੨੨

[ਸਤਿਗੁਰੁ ਨਾਨਕ ਦੇਵ ਜੀ]

ਸਤਿਗੁਰੁ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸ ਦਾ ਵਣਜਾਰਾ।
ਰਤਨ ਪਦਾਰਥ ਬੇਸੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ[੩]।
ਪਾਰਿਜਾਤ ਲਖ ਬਾਗ ਵਿਚਿ[੪] ਕਾਮਧੇਣੁ ਦੇ ਵਗ ਹਜਾਰਾ।
ਲਖਮੀਆਂ ਲਖ ਗੋਲੀਆਂ ਪਾਰਸ ਦੇ ਪਰਬਤੁ ਅਪਾਰਾ।
ਲਖ ਅੰਮ੍ਰਿਤ ਲਖ ਇੰਦ੍ਰ ਲੈ ਹੁਇ ਸਕੈ[੫] ਛਿੜਕਨਿ ਦਰਬਾਰਾ।
ਸੂਰਜ ਚੰਦ ਚਰਾਗ ਲਖ ਰਿਧਿ ਸਿਧਿ ਨਿਧਿ ਬੋਹਲ ਅੰਬਾਰਾ[੬]।
ਸਭੇ ਵੰਡ ਵੰਡਿ ਦਿਤੀਓਨੁ ਭਾਉ ਭਗਤਿ ਕਰਿ ਸਚੁ ਪਿਆਰਾ[੭]।
ਭਗਤਿ ਵਛਲੁ ਸਤਿਗੁਰੁ ਨਿਰੰਕਾਰਾ[੮] ॥ ੨੨॥

---

੧ ਕੰਨਾਂ ਨੂੰ ਹੱਥ ਲੁਆ ਦਿੱਤਾ। ੨ ਨਵਾਬਾਂ ਨੂੰ। ੩ ਸਤਿਗੁਰੂ ਜੀ ਪਾਸ ਪ੍ਰੇਮਾ ਭਗਤੀ ਦੇ ਲੱਖਾਂ ਭੰਡਾਰ ਭਰੇ ਹਨ, ਇਹੀ ਅਨਗਿਣਤ ਰਤਨ ਤੇ ਪਦਾਰਥ ਹਨ। ੪ ਉਸ ਦੇ ਬਾਗ਼ ਵਿੱਚ ਲੱਖਾਂ ਪਾਰਿਜਾਤ ਰੁੱਖ ਹਨ। ੫ ਮਾਸ਼ਕੀ। ੬ ਸੂਰਜ ਤੇ ਚੰਦ੍ਰਮਾ ਰੂਪ ਲੱਖਾਂ ਦੀਵੇ ਰਿੱਧੀਆਂ ਸਿੱਧੀਆਂ ਤੇ ਨਿਧੀਆਂ ਦੇ ਬੋਹਲ ਦੇ ਢੇਰ ਲੱਗੇ ਹੋਏ ਹਨ। ੭ ਜਿਨ੍ਹਾਂ ਨੂੰ ਸੱਚ ਪਿਆਰਾ ਹੈ ਪ੍ਰੇਮਾ ਭਗਤੀ ਕਰਦੇ ਹਨ, ਉਨ੍ਹਾਂ ਨੂੰ ਸਭ (ਉਕਤ ਪਦਾਰਥ) ਵੰਡ ਦਿੱਤੇ ਹਨ। ੮ ਨਿਰੰਕਾਰੀ ਸਤਿਗੁਰੂ (ਨਾਨਕ ਦੇਵ ਜੀ) ਭਗਤਾਂ ਦੇ ਪਿਆਰੇ ਹਨ।

## ਪਉੜੀ ੨੩ [ਚੌਦਾਂ ਰਤਨ]

ਖੀਰ ਸਮੁੰਦੁ ਵਿਰੋਲਿ ਕੈ ਕਢਿ ਰਤਨ ਚਉਦਹ ਵੰਡਿ ਲੀਤੇ।
ਮਣਿ ਲਖਮੀ ਪਾਰਿਜਾਤ ਸੰਖੁ ਸਾਰੰਗ ਧਣਖੁ ਬਿਸਨੁ ਵਸਿ ਕੀਤੇ[੧]।
ਕਾਮਧੇਣੁ ਤੇ ਅਪਛਰਾਂ ਐਰਾਪਤਿ ਇੰਦ੍ਰਾਸਣਿ ਸੀਤੇ[੨]।
ਕਾਲਕੂਟ ਤੇ ਅਰਧ ਚੰਦ ਮਹਾਂਦੇਵ ਮਸਤਕਿ ਧਰਿ ਪੀਤੇ[੩]।
ਘੋੜਾ ਮਿਲਿਆ ਸੂਰਜੈ ਮਦੁ ਅੰਮ੍ਰਿਤੁ ਦੇਵ ਦਾਨਵ ਗੀਤੇ[੪]।
ਕਰੇ ਧਨੰਤਰੁ ਵੈਦਗੀ ਡਸਿਆ ਤੱਛਕਿ ਮਤਿ ਬਿਪਰੀਤੇ[੫]।
ਗੁਰ ਉਪਦੇਸੁ ਅਮੋਲਕਾ ਰਤਨ ਪਦਾਰਥ ਨਿਧਿ ਅਗਣੀਤੇ।
ਸਤਿਗੁਰ ਸਿਖਾਂ ਸਚੁ ਪਰੀਤੇ ॥ ੨੩ ॥

## ਪਉੜੀ ੨੪

[ਗੁਰੂ ਹਰਿਗੋਬਿੰਦ ਸਾਹਿਬ ਜੀ ਬਾਰੇ ਹਕ਼ੀਕ਼ਤ]

ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ[੬]।
ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ[੭]।
ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ[੮]।
ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ[੯]।
ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।

---

੧(ਇਹ ਚੀਜ਼ਾਂ)ਵਿਸ਼ਨੂੰ ਨੇ ਵਸ ਵਿੱਚ ਕਰ ਲਈਆਂ।੨(ਇਹ ਤਿੰਨੇ) ਇੰਦ੍ਰਾਸਣ ਨਾਲ ਸੀਤੇ ਗਏ। ੩ ਜ਼ਹਿਰ। ੪ ਸ਼ਰਾਬ ਤੇ ਅੰਮ੍ਰਿਤ ਰਾਖਸ਼ਾਂ ਤੇ ਦੇਵਤਿਆਂ ਨੇ ਵੰਡ ਲਈ। ੫ ਧਨੰਤ੍ਰ ਵੈਦ ਭੀ(ਸਮੁੰਦ੍ਰ ਵਿਚੋਂ ਉਤਪੰਨ ਹੋਇਆ)ਜਿਸ ਦੀ ਤੱਛਕ ਦੇ ਡੰਗ ਮਾਰਨ ਸਮੇਂ ਮਤਿ ਉਲਟ ਗਈ।੬(ਗੁਰੂ ਹਰਿਗੋਬਿੰਦ ਜੀ ਨੇ ਜਦ ਬੀਰ ਰਸ ਦੀ ਮ੍ਰਯਾਦਾ ਸ਼ੁਰੂ ਕੀਤੀ ਤਾਂ ਕਈ ਭੋਲੇ ਭਾਲੇ ਸਿੱਖ ਗੁਰੂ ਜੀ ਦੀ ਗਤੀ ਨੂੰ ਨ ਸਮਝਣ ਕਰ ਕੇ ਗੁਰੂ ਜੀ ਦੀ ਚਰਚਾ ਕਰਨ ਲਗ ਪਏ ਸਨ,ਇਸ ਪਉੜੀ ਵਿੱਚ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਇਹ ਗੁਰੂ ਜੀ ਦੀ ਆਪਣੇ ਆਪ ਨੂੰ ਲੁਕਾਉਣ ਦੀ ਕੋਸ਼ਿਸ਼ ਹੈ)। (ਸਿੱਖ ਕਹਿੰਦੇ ਹਨ ਕਿ) ਪਹਿਲੇ ਸਤਿਗੁਰੂ ਧਰਮਸਾਲ ਬਣਾਕੇ ਬੈਠਦੇ ਸਨ,ਪਰ ਇਹ ਇਕ ਥਾਂ ਟਿਕਦੇ ਹੀ ਨਹੀਂ।੭ਪਹਿਲੇ ਸਤਿਗੁਰਾਂ ਦੇ ਘਰ ਬਾਦਸ਼ਾਹ ਆਉਂਦੇ ਸਨ,ਪਰ ਇਨ੍ਹਾਂ ਨੂੰ ਬਾਦਸ਼ਾਹ ਨੇ ਗਵਾਲੀਅਰ ਦੇ ਕਿਲ੍ਹੇ ਅੰਦਰ ਕੈਦ ਕਰ ਦਿੱਤਾ ਹੈ। ੮ ਇਨ੍ਹਾਂ ਦੀ ਉੱਮਤ ਨੂੰ ਕੋਈ ਥਾਂ ਨਹੀਂ,ਕਿਉਂ ਜੁ ਇਹ ਖ਼ੁਦ ਭੱਜੇ ਫਿਰਦੇ ਹਨ ਤੇ ਡਰਾਇਆਂ ਕਿਸੇ ਪਾਸੋਂ ਡਰਦੇ ਨਹੀਂ। ੯ ਪਹਿਲੇ ਗੁਰੂ ਸਾਹਿਬ ਮੰਜੀ ਤੇ ਬਹਿ ਕੇ ਸਿੱਖਾਂ ਨੂੰ ਸੰਤੋਖ ਦੇਂਦੇ ਸਨ, ਪਰ ਇਹ ਕੁੱਤੇ ਰੱਖ ਕੇ ਸ਼ਿਕਾਰ ਖੇਡਦੇ ਹਨ।

ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।
ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।
ਅਜਰੁ ਜਰੈ ਨ ਆਪੁ ਜਣਾਇਆ॥ ੨੪॥

## ਪਉੜੀ ੨੫

[ਪਿਰਮ ਰਸ ਬਹੁਤ ਔਖਾ ਮਿਲਦਾ ਹੈ]

ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।
ਸਪ ਪਲੇਟੇ ਚੰਨਣੈ ਬੂਹੇ ਜੰਦਾ ਕੁਤਾ ਜਾਗੈ।
ਕਵਲੈ ਕੰਡੇ ਜਾਣੀਅਨਿ ਸਿਆਣਾ ਇਕੁ ਕੋਈ ਵਿਚਿ ਫਾਗੈ[1]।
ਜਿਉ ਪਾਰਸੁ ਵਿਚਿ ਪਥਰਾਂ ਮਣਿ ਮਸਤਕਿ ਜਿਉ ਕਾਲੇ ਨਾਗੈ।
ਰਤਨੁ ਸੋਹੈ ਗਲਿ ਪੋਤ[2] ਵਿਚਿ ਮੈਗਲੁ ਬਧਾ ਕਚੈ ਧਾਗੈ।
ਭਾਵ ਭਗਤਿ ਭੁਖ ਜਾਇ ਘਰਿ ਬਿਦਰੁ ਖਵਾਲੈ ਪਿੰਨੀ ਸਾਗੈ।
ਚਰਣ ਕਵਲ ਗੁਰੁ ਸਿਖ ਭਉਰ ਸਾਧਸੰਗਤਿ ਸਹਲੰਗੁ ਸਭਾਗੈ[3]।
ਪਿਰਮ ਪਿਆਲੇ ਦੁਤਰੁ ਝਾਗੈ[4]॥ ੨੫॥

## ਪਉੜੀ ੨੬

[ਗੁਰੂ ਗੋਰ ਵਿੱਚ ਮੁਰਦਾ ਮੁਰੀਦ]

ਭਵਜਲ ਅੰਦਰਿ ਮਾਨਸਰੁ ਸਤ ਸਮੁੰਦੀ ਗਹਿਰ ਗੰਭੀਰਾ।
ਨਾ ਪਤਣੁ ਨਾ ਪਾਤਣੀ[5] ਪਾਰਾਵਾਰੁ ਨ ਅੰਤੁ ਨ ਚੀਰਾ[6]।
ਨਾ ਬੇੜੀ ਨਾ ਤੁਲਹੜਾ ਵੰਝੀ ਹਾਥਿ ਨ ਧੀਰਕ ਧੀਰਾ।
ਹੋਰੁ ਨ ਕੋਈ ਅਪੜੈ ਹੰਸ ਚੁਗੰਦੇ ਮੋਤੀ ਹੀਰਾ।
ਸਤਿਗੁਰੁ ਸਾਂਗਿ ਵਰਤਦਾ ਪਿੰਡੁ ਵਸਾਇਆ ਫੇਰਿ ਅਹੀਰਾ[7]।
ਚੰਦੁ[8] ਅਮਾਵਸ ਰਾਤਿ ਜਿਉ ਅਲਖੁ ਨ ਲਖੀਐ ਮਛੁਲੀ ਨੀਰਾ।

---

੧ ਹੋਲੀਆਂ। ੨ ਕੱਚ ਦੇ ਮੋਤੀ। ੩ ਭਾਗਵਾਨ ਸਾਧਸੰਗਤਿ ਨਾਲ ਮਿਲਦੇ ਹਨ। ੪ ਕਠਿਨਾਈਆਂ ਨੂੰ ਪਾਰ ਕਰ ਜਾਂਦੇ ਹਨ। ੫ ਮਲਾਹ। ੬ ਹੱਦ। ੭ ਸਤਿਗੁਰੂ ਜੀ ਨੇ ਇਹ ਤਮਾਸ਼ਾ ਰਚਿਆ ਹੈ ਕਿ ਗਵਾਲਿਆਂ ਦੇ ਪਿੰਡ ਵਾਂਗ (ਸੰਸਾਰ ਵਿੱਚ ਆ ਕੇ) ਇਸ ਨੂੰ ਵਸਾ ਦਿੱਤਾ ਹੈ। ੮ ਮੱਸਿਆ ਦੇ ਚੰਨ ਜਾਂ ਨੀਰ ਵਿੱਚ ਮੱਛੀ ਵਾਂਗ ਸਤਿਗੁਰੂ ਸੰਸਾਰ ਵਿੱਚ ਅਲਖ ਹੋ ਰਹੇ ਹਨ।

ਮੁਏ ਮੁਰੀਦ ਗੋਰਿ ਗੁਰ ਪੀਰਾ[੧] ॥ ੨੬ ॥

## ਪਉੜੀ ੨੭

[ਗੁਰਸਿੱਖਾਂ ਦੀ ਵੰਸ]

ਮਛੀ ਦੇ ਪਰਵਾਰ ਵਾਂਗਿ ਜੀਵਣਿ ਮਰਣਿ ਨ ਵਿਸਰੈ ਪਾਣੀ।
ਜਿਉ ਪਰਵਾਰੁ ਪਤੰਗ ਦਾ ਦੀਪਕ ਬਾਝੁ ਨ ਹੋਰ ਸੁ ਜਾਣੀ[੨]।
ਜਿਉ ਜਲ ਕਵਲੁ ਪਿਆਰੁ ਹੈ ਭਵਰ ਕਵਲ ਕੁਲ ਪ੍ਰੀਤਿ ਵਖਾਣੀ।
ਬੂੰਦ ਬਬੀਹੇ ਮਿਰਗ ਨਾਦ ਕੋਇਲ ਜਿਉ ਫਲ ਅੰਬਿ ਲੁਭਾਣੀ।
ਮਾਨ ਸਰੋਵਰੁ ਹੰਸੁਲਾ ਓਹੁ ਅਮੋਲਕ ਰਤਨਾ ਖਾਣੀ[੩]।
ਚਕਵੀ ਸੂਰਜ ਹੇਤੁ ਹੈ ਚੰਦ ਚਕੋਰੈ ਚੋਜ ਵਿਡਾਣੀ[੪]।
ਗੁਰਸਿਖ ਵੰਸੀ ਪਰਮ ਹੰਸ ਸਤਿਗੁਰ ਸਹਜਿ ਸਰੋਵਰੁ[੫] ਜਾਣੀ।
ਮੁਰਗਾਈ ਨੀਸਾਣੁ ਨੀਸਾਣੀ[੬] ॥ ੨੭ ॥

## ਪਉੜੀ ੨੮

[ਗੁਰਸਿੱਖਾਂ ਦੀ ਵੰਸ]

ਕਛੂ ਅੰਡਾ ਸੇਂਵਦਾ[੭] ਜਲ ਬਾਹਰਿ ਧਰਿ ਧਿਆਨੁ ਧਰੰਦਾ।
ਕੂੰਜ ਕਰੇਂਦੀ ਸਿਮਰਣੋ ਪੂਰਣ ਬਚਾ ਹੋਇ ਉਡੰਦਾ।
ਕੁਕੜੀ ਬਚਾ ਪਾਲਦੀ ਮੁਰਗਾਈ ਨੋ ਜਾਇ ਮਿਲੰਦਾ।
ਕੋਇਲ ਪਾਲੈ ਕਾਵਣੀ ਲੋਹੂ ਲੋਹੂ ਰਲੈ ਰਲੰਦਾ।
ਚਕਵੀ ਅਤੇ ਚਕੋਰ ਕੁਲ ਸਿਵ ਸ਼ਕਤੀ ਮਿਲਿ ਮੇਲੁ ਕਰੰਦਾ[੮]।
ਚੰਦ ਸੂਰਜੁ ਸੇ ਜਾਣੀਅਨਿ ਛਿਅ ਰੁਤਿ ਬਾਰਹ ਮਾਹ ਦਿਸੰਦਾ।

---

੧ (ਪਰ ਜਾਣ ਉਹ ਸਕਦਾ ਹੈ) ਜੋ (ਪੀਰਾ) ਗੁਰੂ ਰੂਪ ਗੋਰ ਵਿੱਚ ਮੁਰਦੇ ਵਾਂਗ ਮੁਰੀਦ ਹੋਵੇ। ੨ ਪਛਾਣਦੇ। ੩ ਉਹ ਉਸੇ ਨੂੰ ਹੀ ਅਮੋਲਕ ਰਤਨਾਂ ਦੀ ਖਾਣ ਸਮਝਦੇ ਹਨ। ੪ ਚਕੋਰ ਚੰਨ ਨੂੰ ਵੇਖ ਕੇ ਅਚਰਜ ਕੌਤਕ ਕਰਦਾ ਹੈ। ੫ ਸ਼ਾਂਤੀ ਦੇ ਸਮੁੰਦਰ। ੬ ਮੁਰਗਾਬੀ ਵਾਂਗ ਹੀ (ਨੈ) ਨਦੀ ਦੇ ਸਾਹਮਣੇ ਜਾਂਦੇ ਹਨ। ੭ ਪਕਾਉਂਦਾ ਹੈ। ੮ ਚਕਵੀ ਤੇ ਚਕੋਰ ਦੀ ਕੁਲ, ਸ਼ਿਵ ਤੇ ਸ਼ਕਤੀ ਨਾਲ ਮਿਲ ਕੇ ਪਿਆਰ ਕਰਦੇ ਹਨ।

ਗੁਰਮੁਖਿ ਮੇਲਾ ਸਚ ਦਾ ਕਵੀਆਂ ਕਵਲ ਭਵਰੁ ਵਿਗਸੰਦਾ[੧]।
ਗੁਰਮੁਖਿ ਸੁਖ ਫਲੁ ਅਲਖੁ ਲਖੰਦਾ[੨] ॥ ੨੮ ॥

## ਪਉੜੀ ੨੯

[ਦਾਵਾ ਕੋਕਾ]

ਪਾਰਸਵੰਸੀ ਹੋਇ ਕੈ ਸਭਨਾ ਧਾਤੂ ਮੇਲਿ ਮਿਲੰਦਾ[੩]।
ਚੰਦਨ ਵਾਸੁ ਸੁਭਾਉ ਹੈ ਅਫਲ ਸਫਲ ਵਿਚਿ ਵਾਸੁ[੪] ਧਰੰਦਾ।
ਲਖ ਤਰੰਗੀ ਗੰਗ ਹੋਇ ਨਦੀਆ ਨਾਲੇ ਗੰਗ ਹੋਵੰਦਾ।
ਦਾਵਾ ਦੁਧੁ ਪੀਆਲਿਆ ਪਾਤਿਸਾਹਾ ਕੋਕਾ[੫] ਭਾਵੰਦਾ।
ਲੂਣ ਖਾਇ ਪਾਤਿਸਾਹ ਦਾ ਕੋਕਾ ਚਾਕਰ ਹੋਇ ਵਲੰਦਾ।
ਸਤਿਗੁਰ ਵੰਸੀ ਪਰਮ ਹੰਸੁ ਗੁਰੁ ਸਿਖ ਹੰਸ ਵੰਸੁ ਨਿਬਹੰਦਾ[੭]।
ਪਿਅ ਦਾਦੇ ਦੇ ਰਾਹਿ ਚਲੰਦਾ ॥ ੨੯ ॥

## ਪਉੜੀ ੩੦

[ਸਤਿਗੁਰੂ ਜੀ ਦੀ ਪਰਖ ਵਿੱਚ ਸਿੱਖ ਪੂਰੇ ਉਤਰਦੇ ਹਨ]

ਜਿਉ ਲਖ ਤਾਰੇ ਚਮਕਦੇ ਨੇੜਿ ਨ ਦਿਸੈ ਰਾਤਿ ਅਨੇਰੇ।
ਸੂਰਜੁ ਬਦਲ ਛਾਇਆ ਰਾਤਿ ਨ ਪੁਜੈ ਦਿਹਸੈ ਫੇਰੇ[੮]।
ਜੇ ਗੁਰ ਸਾਂਗਿ ਵਰਤਦਾ[੯] ਦੁਬਿਧਾ ਚਿਤਿ ਨ ਸਿਖਾਂ ਕੇਰੇ।
ਛਿਅ ਰੁਤੀ ਇਕੁ ਸੁਝੁ[੧੦] ਹੈ ਘੁਘੂ[੧੧] ਸੁਝ ਨ ਸੁਝੈ ਹੇਰੇ।
ਚੰਦਮੁਖੀ ਸੂਰਜਮੁਖੀ ਕਵਲੈ[੧੨] ਭਵਰ ਮਿਲਨਿ ਚਉਫੇਰੇ।

---

੧ ਕਵੀਆਂ ਤੇ ਕਮਲਾਂ ਦੇ ਭੌਰਿਆਂ ਸਹਿਤ(ਚੰਨ ਸੂਰਜ ਨੂੰ ਦੇਖ)ਖਿੜਨ ਵਾਂਗ ਗੁਰਮੁਖਾਂ ਦਾ ਮੇਲਾ ਭੀ ਸੱਚ ਦਾ ਹੀ ਹੈ।੨ ਗੁਰਮੁਖ ਅਲਖ ਸੁਖ ਫਲ ਨੂੰ ਲਖ ਲੈਂਦਾ ਹੈ।੩(ਆਪਣੇ) ਮੇਲ ਵਿੱਚ ਮਿਲਾ ਲੈਂਦਾ ਹੈ। ੪ ਸੁਗੰਧੀ । ੫ ਦੁੱਧ ਪਿਆਉਣ ਵਾਲਾ ਨੌਕਰ। ੬ ਦਿਨ ਬਿਤਾਉਂਦਾ ਹੈ। ੭ ਸਤਿਗੁਰੂ ਦੀ ਕੁਲ ਦੇ ਪਰਮ ਹੰਸ ਗੁਰਸਿੱਖ ਭੀ ਹੰਸਾਂ ਦੀ ਵੰਸ ਵਾਂਗ ਨਿਭਾਉਂਦੇ ਹਨ। ੮ ਸੂਰਜ ਬੱਦਲਾਂ ਦੇ ਚੌਫੇਰੇ ਛਾ ਜਾਣ ਨਾਲ ਦਿਨ ਨੂੰ ਰਾਤ ਤੱਕ ਨਹੀਂ ਪੁਚਾ ਸਕਦਾ। ੯ ਜੇ ਕਰ ਗੁਰੂ ਭੇਸ ਵਟਾ ਲਵੇ। ੧੦ ਸੂਰਜ। ੧੧ ਉੱਲੂ, ਸੂਰਜ ਨਹੀਂ ਦੇਖ ਸਕਦਾ, ਕਿਉਂ ਜੁ ਉਹ ਦਿਨ ਨੂੰ ਨਹੀਂ ਦੇਖ ਸਕਦਾ। ੧੨ ਰਾਤ ਨੂੰ ਖਿੜਨ ਵਾਲਾ ਭੰਬੂਲ ਤੇ ਦਿਨ ਨੂੰ ਖਿੜਨ ਵਾਲਾ ਕਮਲ।

ਸਿਵ ਸਕਤੀ ਨੋ ਲੰਘਿ ਕੈ ਸਾਧਸੰਗਤਿ ਜਾਇ ਮਿਲਨਿ ਸਵੇਰੇ।
ਪੈਰੀ ਪਵਣਾ ਭਲੇ ਭਲੇਰੇ[1] ॥ ੩੦ ॥

## ਪਉੜੀ ੩੧

[ਦੁਨਿਆਵੀ ਪਾਤਸ਼ਾਹ ਤੇ ਸਚੇ ਪਾਤਿਸ਼ਾਹ ਵਿੱਚ ਫਰਕ]

ਦੁਨੀਆਵਾ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸਾਹੀ।
ਦੋਹੀ[2] ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ।
ਕੁਤਬਾ ਜਾਇ ਪੜ੍ਹਾਇਦਾ ਕਾਜੀ ਮੁਲਾਂ ਕਰੈ ਉਗਾਹੀ।
ਟਕਸਾਲੈ ਸਿਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ[3]।
ਮਾਲੁ ਮੁਲਕੁ ਅਪਣਾਇਦਾ ਤਖਤ ਬਖਤ ਚੜ੍ਹਿ[4] ਬੇਪਰਵਾਹੀ।
ਬਾਬਾਣੇ ਘਰਿ[5] ਚਾਲ ਹੈ ਗੁਰਮੁਖਿ ਗਾਡੀ ਰਾਹੁ ਨਿਬਾਹੀ।
ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ[6]।
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ ॥ ੩੧ ॥

## ਪਉੜੀ ੩੨

[ਗੁਰੂ ਤੋਂ ਬਾਗੀ ਦੀ ਦੁਰਦਸ਼ਾ]

ਜੇ ਕੋ ਆਪੁ ਗਣਾਇ ਕੈ[7] ਪਾਤਿਸਾਹਾਂ ਤੇ ਆਕੀ ਹੋਵੈ।
ਹੁਇ ਕਤਲਾਮੁ ਹਰਾਮਖੋਰੁ ਕਾਠੁ ਨ ਖਫਣੁ ਚਿਤਾ ਨ ਟੋਵੈ[8]।
ਟਕਸਾਲਹੁ ਬਾਹਰਿ ਘੜੈ ਖੋਟੈਹਾਰਾ ਜਨਮੁ ਵਿਗੋਵੈ[9]।
ਲਿਬਾਸੀ ਫੁਰਮਾਣੁ[10] ਲਿਖਿ ਹੋਇ ਨੁਕਸਾਨੀ ਅੰਞੂ ਰੋਵੈ।
ਗਿਦੜ ਦੀ ਕਰਿ ਸਾਹਿਬੀ ਬੋਲਿ ਕੁਬੋਲੁ ਨ ਅਬਿਚਲੁ ਹੋਵੈ[11]।

---

੧ ਚੰਗੇ ਚੰਗੇ (ਪੁਰਸ਼ ਇਕ ਦੂਜੇ ਦੀ) ਪੈਰੀਂ ਪੈਂਦੇ ਹਨ। ੨ ਮੁਨਾਦੀ। ੩ ਭਲੇ ਬੁਰੇ ਕੰਮ
੪ ਕਿਸਮਤ ਨਾਲ ਮਿਲੇ ਤਖ਼ਤ। ੫ ਗੁਰੂ ਨਾਨਕ ਦੇ ਘਰ ਵਿੱਚ। ੬ (ਗੁਰੂ ਵਿਅਕਤੀ ਦੇ
ਬਦਲਣ ਨਾਲ) ਇਕ ਹੀ ਮੁਨਾਦੀ ਇਕੋ ਸਾਧਸੰਗਤ ਰੂਪ ਟਕਸਾਲ ਤੇ ਇਕੋ ਗੁਰਬਾਣੀ
ਦਾ ਖੁਤਬਾ, ਇਕੋ ਸਾਧਸੰਗਤਿ ਦੀ ਅਦਾਲਤ ਤੇ ਇਕ ਹੀ ਗੁਰ ਗੱਦੀ ਰੂਪ ਤਖ਼ਤ ਰਹਿੰ
ਹੈ। ੭ ਆਪਣੇ ਆਪ ਨੂੰ ਕੁਝ ਸਮਝ ਕੇ, ਭਾਵ ਅਹੰਕਾਰ ਕਰ ਕੇ। ੮ ਕਬਰ। ੯ ਖੋ
ਚਲਾਉਣ ਵਾਲਾ (ਜੇਲ੍ਹ ਵਿੱਚ ਸਜ਼ਾ ਭੁਗਤਣ ਕਰ ਕੇ) ਜਨਮ ਵਿਗਾੜ ਲੈਂਦਾ ਹੈ
੧੦ ਝੂਠਾ ਹੁਕਮਨਾਮਾ। ੧੧ ਕੁਬੋਲ ਬੋਲ ਬੋਲਣ ਤੋਂ ਨਹੀਂ ਟਲ ਸਕਦਾ।

ਮੁਹਿ ਕਾਲੈ ਗਦਹਿ ਚੜ੍ਹੈ ਰਾਉ[੧] ਪੜੇ ਵੀ ਭਰਿਆ ਧੋਵੈ।
ਦੂਜੈ ਭਾਇ ਕੁਥਾਇ ਖਲੋਵੈ ॥ ੩੨ ॥

## ਪਉੜੀ ੩੩

[ਗੁਰੂ-ਬੰਸਾਵਲੀ ਦੀ ਹਉਮੈ]

ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ[੨]।
ਲਖਮੀਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ[੩]।
ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ।
ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ[੪]।
ਮੀਣਾ[੫] ਹੋਆ ਪਿਰਥੀਆ ਕਰਿ ਕਰਿ ਤੋਂਢਕ[੬] ਬਰਲੁ ਚਲਾਇਆ।
ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾਂ ਭਉਕਾਇਆ।
ਚੰਦਨ ਵਾਸੁ ਨ ਵਾਸ ਬੋਹਾਇਆ[੭] ॥ ੩੩ ॥

## ਪਉੜੀ ੩੪

[ਗੁਰਿਆਈ ਦੀ ਪੀਹੜੀ]

ਬਾਬਾਣੀ ਪੀੜੀ[੮] ਚਲੀ ਗੁਰ ਚੇਲੇ ਪਰਚਾ ਪਰਚਾਇਆ[੯]।
ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ।
ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ।
ਗੁਰੁਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ[੧੦]।
ਰਾਮਦਾਸਹੁ ਅਰਜਣੁ ਗੁਰੂ ਅੰਮ੍ਰਿਤ ਬਿਰਿਖਿ ਅੰਮ੍ਰਿਤ ਫਲੁ ਲਾਇਆ।

---

੧ ਮੂੰਹ ਕਾਲਾ ਹੋਣ ਤੇ (ਸਿਰ) ਸੁਆਹ ਪੈਂਦੀ ਹੈ ਤੇ ਆਪਣਾ ਕੀਤਾ ਪਾਉਂਦਾ ਹੈ। ੨(ਗੁਰੂ ਆਗਿਆ ਤੋਂ ਵਿਰੁੱਧ ਹੋ ਕੇ)ਗੁਰੂ ਨਾਨਕ ਦਾ ਦੇਹੁਰਾ ਬਣਵਾਇਆ। ੩ ਆਪਣੇ ਆਪ ਨੂੰ ਕਿਸੇ ਗਿਣਤੀ ਵਿੱਚ ਸਮਝਿਆ (ਹੰਕਾਰ ਕੀਤਾ)। ੪ ਮੋਹਰੀ ਜੀ ਨੇ ਚੁਬਾਰੇ ਦੀ ਹੀ ਸੇਵਾ ਕੀਤੀ। ੫ ਮੀਸਣਾ। ੬ ਕੂਟਲਤਾ ਕਰ ਕੇ ਸ਼ੁਦਾ-ਪੁਣਾ ਜਾਰੀ ਕੀਤਾ। ੭ ਬਾਂਸ ਵਾਂਗ ਚੰਦਨ ਦੀ ਸੁਗੰਧੀ ਤੋਂ ਭੀ ਸੁਗੰਧਿਤ ਨਾ ਹੋਏ। ੮ ਗੁਰੂ ਨਾਨਕ ਦਾ ਖ਼ਾਨਦਾਨ। ੯ ਗੁਰੂ ਤੇ ਚੇਲੇ ਦੇ ਪ੍ਰੇਮ ਦਾ ਪ੍ਰਚਾਰ ਕੀਤਾ। ੧੦ ਗੁਰੂ ਦੀ ਸੇਵਾ ਦਵਾਰਾ (ਗੁਰੂ ਵਿੱਚ) ਗੁਰੂ ਹੋ ਕੇ ਸਮਾ ਗਿਆ।

ਹਰਿਗੋਵਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸੁ ਕਰਾਇਆ[1]।
ਸੁਝੈ ਸੁਝ ਨ ਲੁਕੈ ਲੁਕਾਇਆ[2] ॥ ੩੪ ॥

## ਪਉੜੀ ੩੫

[ਕੁਦਰਤ ਵਰਣਨ]

ਇਕ ਕਵਾਉ ਪਸਾਉ[3] ਕਰਿ ਓਅੰਕਾਰਿ ਕੀਆ ਪਾਸਾਰਾ।
ਕੁਦਰਤਿ ਅਤੁਲ ਨ ਤੋਲੀਐ ਤੁਲਿ ਨ ਤੋਲ ਨ ਤੋਲਣਹਾਰਾ[4]।
ਸਿਰਿ ਸਿਰਿ ਲੇਖੁ ਅਲੇਖ ਦਾ ਦਾਤਿ ਜੋਤਿ ਵਡਿਆਈ ਕਾਰਾ[5]।
ਲੇਖੁ ਅਲਖੁ ਨ ਲਖੀਐ ਮਸੁ[6] ਨ ਲੇਖਣਿ[7] ਲਿਖਣਿਹਾਰਾ।
ਰਾਗ ਨਾਦ ਅਨਹਦੁ ਧੁਨੀ ਓਅੰਕਾਰੁ ਨ ਗਾਵਣਹਾਰਾ[8]।
ਖਾਣੀ ਬਾਣੀ ਜੀਅ ਜੰਤੁ ਨਾਵ ਥਾਵ ਅਣਗਣਤ ਅਪਾਰਾ।
ਇਕੁ ਕਵਾਉ ਅਮਾਉ ਹੈ[9] ਕੇਵਡੁ ਵਡਾ ਸਿਰਜਣਹਾਰਾ।
ਸਾਧਸੰਗਤਿ ਸਤਿਗੁਰ ਨਿਰੰਕਾਰਾ ॥ ੩੫ ॥ ੨੬ ॥ ਛਵੀਹ ॥



---

੧ ਵਾਹਿਗੁਰੂ ਨੂੰ ਨਮਸਕਾਰ ਕਰਾਇਆ । ੨ (ਸੁਝ) ਸੂਰਜ ਦਿਸ ਰਿਹਾ ਹੈ, ਲੁਕਾਇਆਂ ਲੁਕਦਾ ਨਹੀਂ । ੩ ਫੁਰਨੇ ਤੋਂ ਫੈਲਾਉ ਕਰ ਕੇ ।੪ ਨਾ ਵੱਟੇ, ਨਾ ਤੱਕੜੀ ਤੇ ਨਾ ਹੀ ਤੋਲਣ ਵਾਲਾ ਹੈ । ੫ ਹਰੇਕ ਦੇ ਸਿਰ ਪੁਰ ਅਲੇਖ ਦਾ ਲੇਖ ਹੈ, ਵਡਿਆਈ ਦੀ ਜੋਤਿ (ਗਿਆਨ) ਦੀ ਦਾਤ ਦੇਣੀ ਉਸ ਦਾ ਕੰਮ ਹੈ । ੬ ਸਿਆਹੀ । ੭ ਕਲਮ । ੮ ਓਅੰਕਾਰ ਗਾਇਆ ਨਹੀਂ ਜਾ ਸਕਦਾ । ੯ ਇਕ ਫੁਰਨੇ ਦਾ ਪਸਾਰਾ ਮਿਣਤੀ ਤੋਂ ਰਹਿਤ ਹੈ ।

# ਵਾਰ ੨੭

੧ ਓ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਲੇਲਾ ਮਜਨੂੰ ਆਦਿ ਪ੍ਰੇਮੀ]

ਲੇਲੈ ਮਜਨੂੰ ਆਸਕੀ ਚਹੁ ਚਕੀ ਜਾਤੀ[੧]।
ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ[੨]।
ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ[੩]।
ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।
ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ[੪]।
ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ ॥ ੧ ॥

## ਪਉੜੀ ੨

[ਮੁਰੀਦਾਂ ਦੀ ਪ੍ਰੀਤਿ]

ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ।
ਜਿਉ ਜੂਏ ਜੂਆਰੀਆ ਲਗਿ ਦਾਵ ਉਪਠੇ[੫]।
ਚੋਰੀ ਚੋਰ ਨ ਪਲਰਹਿ[੬] ਦੁਖ ਸਹਨਿ ਗਰਠੇ[੭]।
ਰਹਨਿ ਨ ਗਨਿਕਾ ਵਾੜਿਅਹੁ ਵੇਕਰਮੀ ਲਠੇ[੮]।
ਪਾਪੀ ਪਾਪੁ ਕਮਾਵਦੇ ਹੋਇ ਫਿਰਦੇ ਨਠੇ।
ਪੀਰ ਮੁਰੀਦਾ ਪਿਰਹੜੀ[੯] ਸਭ ਪਾਪ ਪਣਠੇ[੧੦] ॥੨॥

---

੧ ਚੌਂਹ ਪਾਸੀਂ ਜਾਣੀ ਗਈ। ੨ ਸੋਰਠ (ਨਾਂ ਦੀ ਰਾਣੀ) ਤੇ ਬੀਜਾ (ਰਾਮ ਕੁਮਾਰ) ਦਾ ਜੱਸ ਸੁਘੜਾਂ ਦੀ ਜ਼ਬਾਨ ਪਰ ਹੈ। ੩ ਅੱਡ-ਅੱਡ ਜਾਤਾਂ ਦੇ ਹੋਣ ਪੁਰ ਭੀ । ੪ ਉਹ ਪ੍ਰੇਮ ਵਿੱਚ ਪੈ ਗਏ। ੫ ਉਲਟੇ ਦਾਉ ਭੀ ਲਾ ਦੇਂਦੇ ਹਨ। ੬ ਤਿਆਗਦੇ। ੭ ਗ੍ਰਿਫ਼ਤਾਰ ਹੋ ਕੇ। ੮ ਗੁੰਡੇ। ੯ ਪ੍ਰੇਮ। ੧੦ ਨਾਸ਼ ਹੁੰਦੇ ਹਨ।

## ਪਉੜੀ ੩

[ਮੁਰੀਦਾਂ ਦੀ ਪ੍ਰੀਤਿ]

ਭਵਰੈ ਵਾਸੁ ਵਿਣਾਸੁ[੧] ਹੈ ਫਿਰਦਾ ਫੁਲਵਾੜੀ।
ਜਲੈ ਪਤੰਗੁ ਨਿਸੰਗੁ ਹੋਇ ਕਰਿ ਅਖਿ ਉਘਾੜੀ[੨]।
ਮਿਰਗ ਨਾਦਿ ਬਿਸਮਾਦੁ ਹੋਇ ਫਿਰਦਾ ਉਜਾੜੀ।
ਕੁੰਡੀ ਫਾਥੇ ਮਛ ਜਿਉ ਰਸਿ ਜੀਭ ਵਿਗਾੜੀ[੩]।
ਹਾਥਣਿ ਹਾਥੀ ਫਾਹਿਆ ਦੁਖ ਸਹੈ ਦਿਹਾੜੀ।
ਪੀਰ ਮੁਰੀਦਾ ਪਿਰਹੜੀ ਲਾਇ ਨਿਜ ਘਰਿ ਤਾੜੀ ॥੩॥

## ਪਉੜੀ ੪

[ਗੁਰ ਸਿੱਖ ਪ੍ਰੀਤਿ]

ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ[੫]।
ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।
ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।
ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।
ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।
ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ ॥੪॥

## ਪਉੜੀ ੫

[ਪੀਰ ਮੁਰੀਦ ਦੀ ਪ੍ਰੀਤਿ]

ਰੂਪੈ ਕਾਮੈ[੬] ਦੋਸਤੀ ਜਗ ਅੰਦਰਿ ਜਾਣੀ।
ਭੁਖੈ ਸਾਦੈ ਗੰਢੁ ਹੈ[੭] ਓਹੁ ਵਿਰਤੀ ਹਾਣੀ।
ਘੁਲਿ ਮਿਲਿ ਮਿਚਲਿ ਲਬਿ ਮਾਲਿ[੮] ਇਤੁ ਭਰਮਿ ਭੁਲਾਣੀ।

---

੧ ਨਾਸ਼,ਤਬਾਹੀ। ੨ ਖੁੱਲ੍ਹੀਆਂ ਅੱਖਾਂ ਨਾਲ ਭਾਵ ਨਿਡਰ ਹੋ ਕੇ।੩ ਰਸ ਨੇ ਉਸ ਦੀ ਜੀਭ ਨੂੰ ਵਿਗਾੜ ਰੱਖਿਆ ਹੈ।੪ ਆਪਣੇ ਸਰੂਪ ਵਿੱਚ ਸਮਾਧੀ ਲਗਾਉਂਦੇ ਹਨ।੫ ਤਾੜੀ ਲਾ ਕੇ ਦੇਖਦਾ ਰਹਿੰਦਾ ਹੈ।੬ ਰੂਪ ਅਤੇ ਕਾਮ।੭ ਭੁੱਖੇ ਤੇ ਰੋਟੀ ਦਾ ਮੇਲ ਹੈ, ਇਹ (ਗੱਲ) ਵਰਤੋਂ ਵਿੱਚ ਆਉਣ ਵਾਲੀ ਹੈ। ੮ ਲੋਭ ਤੇ ਮਾਲ ਰਲ-ਮਿਲ ਕੇ (ਮਿੱਚਲ) ਅਭੇਦ ਹੁੰਦੇ ਹਨ।

ਊਘੈ ਸਉੜਿ ਪਲੰਘ ਜਿਉ ਸਭਿ ਰੈਣਿ ਵਿਹਾਣੀ[1]।
ਸੁਹਣੇ[2] ਸਭ ਰੰਗ ਮਾਣੀਅਨਿ ਕਰਿ ਚੋਜ ਵਿਡਾਣੀ।
ਪੀਰ ਮੁਰੀਦਾਂ ਪਿਰਹੜੀ ਓਹੁ ਅਕਥ ਕਹਾਣੀ ॥ ੫ ॥

## ਪਉੜੀ ੬

[ਪੀਰ ਮੁਰੀਦ ਦੀ ਪ੍ਰੀਤ]

ਮਾਨ ਸਰੋਵਰ ਹੰਸਲਾ ਖਾਇ ਮਾਣਕ ਮੋਤੀ।
ਕੋਇਲ ਅੰਬ ਪਰੀਤਿ ਹੈ ਮਿਲ ਬੋਲ ਸਰੋਤੀ[3]।
ਚੰਦਨ ਵਾਸੁ ਵਣਾਸੁਪਤਿ ਹੋਇ ਪਾਸ ਖਲੋਤੀ।
ਲੋਹਾ ਪਾਰਸਿ ਭੇਟਿਐ ਹੋਇ ਕੰਚਨ ਜੋਤੀ[4]।
ਨਦੀਆ ਨਾਲੇ ਗੰਗ ਮਿਲਿ ਹੋਨਿ ਛੋਤ ਅਛੋਤੀ[5]।
ਪੀਰ ਮੁਰੀਦਾਂ ਪਿਰਹੜੀ [6]ਇਹ ਖੇਪ ਸਓਤੀ ॥ ੬ ॥

## ਪਉੜੀ ੭

[ਸੱਚਾ ਸਾਚ]

ਸਾਹੁਰੁ ਪੀਹਰੁ ਪਖ[7] ਤ੍ਰੈ ਘਰੁ ਨਾਨੇਹਾਲਾ।
ਸਹੁਰਾ ਸਸੁ ਵਖਾਣੀਐ ਸਾਲੀ ਤੈ ਸਾਲਾ।
ਮਾ ਪਿਉ ਭੈਣਾ ਭਾਇਰਾ ਪਰਵਾਰੁ ਦੁਰਾਲਾ[8]।
ਨਾਨਾ ਨਾਨੀ ਮਾਸੀਆ ਮਾਮੇ ਜੰਜਾਲਾ[9]।
ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ[10]।
ਪੀਰ ਮੁਰੀਦਾਂ ਪਿਰਹੜੀ ਏਹੁ ਸਾਕੁ ਸੁਖਾਲਾ ॥ ੭ ॥

---

੧ ਉਂਦੇ ਮਨੁੱਖ ਨੂੰ(ਸਉੜ)ਤੁਲਾਈ ਤੇ ਪਲੰਘ ਹੈ। ੨ ਸੁਪਨੇ। ੩ ਸੁਰਾਂ। ੪ ਪ੍ਰਕਾਸ਼ਵਾਨ। ੫ ਛੋਤ ਤੋਂ ਅਛੋਤ, ਭਾਵ ਅਪਵਿੱਤ੍ਰ ਤੋਂ ਪਵਿੱਤ੍ਰ ਹੋ ਜਾਂਦੇ ਹਨ। ੬ ਇਹ ਸੌਦਾ ਸਵੱਲਾ ਹੈ। ੭ ਪਾਸੇ। ੮ ਬਹੁਤਾ। ੯ ਜੰਜਾਲ ਰੂਪ ਹਨ। ੧੦ ਮੂੰਗੇ।

## ਪਉੜੀ ੮

[ਸੱਚਾ ਕੰਮ]

ਵਣਜੁ ਕਰੈ ਵਾਪਾਰੀਆ [੧]ਤਿਤੁ ਲਾਹਾ ਤੋਟਾ।
ਕਿਰਸਾਣੀ ਕਿਰਸਾਣੁ ਕਰਿ ਹੋਇ ਦੁਬਲਾ ਮੋਟਾ।
ਚਾਕਰੁ ਲਗੈ ਚਾਕਰੀ ਰਣਿ ਖਾਂਦਾ ਚੋਟਾਂ[੨]।
ਰਾਜੁ ਜੋਗੁ ਸੰਸਾਰੁ ਵਿਚਿ ਵਣ ਖੰਡ ਗੜ ਕੋਟਾ।
ਅੰਤਿ ਕਾਲਿ ਜਮ ਜਾਲੁ[੩] ਪੈ ਪਾਇ ਫਲ ਫੋਟਾ[੪]।
ਪੀਰ ਮੁਰੀਦਾਂ ਪਿਰਹੜੀ ਹੁਇ ਕਦੇ ਨ ਤੋਟਾ[੫] ॥੮॥

## ਪਉੜੀ ੯

[ਸੱਚਾ ਭੋਗ]

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।
ਸਾਦੀਂ ਜੀਭ ਨ ਰਜੀਆ ਕਰਿ ਭੋਗ ਬਿਲਾਸੇ[੬]।
ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ[੭]।
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ[੮]।
ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ[੯] ॥੯॥

## ਪਉੜੀ ੧੦

[ਸੱਚੀ ਅੰਗ ਸਫ਼ਲਤਾ]

ਧ੍ਰਿਗੁ[੧੦] ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।
ਧ੍ਰਿਗੁ ਲੋਇਣਿ[੧੧] ਗੁਰ ਦਰਸ ਵਿਣੁ ਵੇਖੈ ਪਰ ਤਰਣੀ[੧੨]।
ਧ੍ਰਿਗ ਸਰਵਣਿ[੧੩] ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।

---

੧ ਉਸ ਵਿੱਚ ਨਫਾ ਤੇ ਨੁਕਸਾਨ ਹੁੰਦਾ ਹੈ। ੨ ਸੱਟਾਂ। ੩ ਜਮਾਂ ਦੀ ਫਾਹੀ। ੪ ਖੋਟਾ। ੫ ਘਾਟਾ। ੬ ਭੋਗ-ਬਿਲਾਸ ਕਰਦੀ ਅਤੇ ਸਵਾਦ ਲੈਂਦੀ ਜੀਭ ਨਹੀਂ ਰੱਜਦੀ। ੭ ਖ਼ੁਸ਼ਬੂ। ੮ (ਜ਼ਿੰਦਗੀ ਦੇ) ਭਰਵਾਸੇ ਝੂਠ ਹੀ ਹਨ। ੯ ਰਹੁ-ਰੀਤੀ। ੧੦ ਧਿੱਕਾਰ ਹੈ। ੧੧ ਅੱਖਾਂ। ੧੨ ਪਰਾਈ ਇਸਤਰੀ। ੧੩ ਕੰਨ।

ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ ॥੧੦॥

## ਪਉੜੀ ੧੧

[ਸੱਚੀ ਲਗਨ]

ਹੋਰਤੁ ਰੰਗਿ ਨ ਰਚੀਐ[੧] ਸਭੁ ਕੂੜੁ ਦਿਸੰਦਾ।
ਹੋਰਤੁ ਸਾਦਿ ਨ ਲਗੀਐ ਹੋਇ ਵਿਸੁ ਲਗੰਦਾ[੨]।
ਹੋਰਤੁ ਰਾਗ ਨ ਰੀਝੀਐ ਸੁਣਿ ਸੁਖ ਨ ਲਹੰਦਾ।
ਹੋਰੁ ਬੁਰੀ ਕਰਤੂਤਿ ਹੈ ਲਗੈ ਫਲੁ ਮੰਦਾ।
ਹੋਰਤੁ ਪੰਥਿ ਨ ਚਲੀਐ ਠਗੁ ਚੋਰੁ ਮੁਹੰਦਾ[੩]।
ਪੀਰ ਮੁਰੀਦਾਂ ਪਿਰਹੜੀ ਸਚੁ[੪] ਸਚਿ ਮਿਲੰਦਾ ॥੧੧॥

## ਪਉੜੀ ੧੨

[ਸੱਚੀ ਲਗਨ]

ਦੂਜੀ ਆਸ ਵਿਣਾਸੁ ਹੈ[੫] ਪੂਰੀ ਕਿਉ ਹੋਵੈ।
ਦੂਜਾ ਮੋਹ ਸੁ ਧ੍ਰੋਹ[੬] ਸਭੁ ਓਹੁ ਅੰਤਿ ਵਿਗੋਵੈ[੭]।
ਦੂਜਾ ਕਰਮੁ ਸੁਭਰਮ ਹੈ ਕਰਿ ਅਵਗੁਣ ਰੋਵੈ।
ਦੂਜਾ ਸੰਗੁ ਕੁਢੰਗੁ[੮] ਹੈ ਕਿਉ ਭਰਿਆ ਧੋਵੈ[੯]।
ਦੂਜਾ ਭਾਉ ਕੁਦਾਉ ਹੈ ਹਾਰਿ ਜਨਮੁ ਖਲੋਵੈ।
ਪੀਰ ਮੁਰੀਦਾਂ ਪਿਰਹੜੀ ਗੁਣ ਗੁਣੀ ਪਰੋਵੈ[੧੦] ॥੧੨॥

---

੧ ਹੋਰ ਰੰਗਾਂ ਵਿੱਚ ਪ੍ਰੇਮ ਨਹੀਂ ਕਰਨਾ ਚਾਹੀਦਾ। ੨ ਹੋਰ ਸਵਾਦ ਜ਼ਹਿਰ ਵਾਂਗ ਹਨ। ੩ ਠੱਗਦਾ। ੪ ਸੱਚ ਦੀ ਕਰਨੀ ਹੀ ਸੱਚ ਨੂੰ ਮਿਲਾ ਸਕਦੀ ਹੈ। ੫ ਦੂਜੀ ਆਸ਼ਾ ਵਿੱਚ ਲੱਗਿਆਂ ਸ਼ਰੀਰ ਦਾ ਨਾਸ਼ ਹੋ ਜਾਂਦਾ ਹੈ। ੬ ਧੋਖਾ। ੭ ਅੰਤ ਖ਼ਰਾਬ ਹੁੰਦਾ ਹੈ। ੮ ਖੋਟਾ ਢੰਗ। ੯ (ਦੂਜੀ ਸੰਗਤ) ਪਾਪਾਂ ਨੂੰ ਕਿਵੇਂ ਧੋ ਸਕਦੀ ਹੈ। ੧੦ (ਗੁਰੂ ਤੇ ਚੇਲੇ ਦਾ ਪਰੇਮ) ਗੁਣਾਂ ਨਾਲ ਪਰੋ ਕੇ ਗੁਣੀ ਬਣਾ ਦੇਂਦਾ ਹੈ।

## ਪਉੜੀ ੧੩

[ਗੁਰੂ ਜੀ ਦੀ ਪ੍ਰੀਤਿ ਦਾ ਰੂਪ]

ਅਮਿਓ ਦਿਸਟਿ[੧] ਕਰਿ ਕਛੂ ਵਾਂਗਿ [੨]ਭਵਜਲ ਵਿਚਿ ਰਖੈ।
ਗਿਆਨ ਅੰਸ ਦੇ ਹੰਸ ਵਾਂਗਿ[੩] ਬੁਝਿ ਭਖ ਅਭਖੈ।
ਸਿਮਰਣ ਕਰਦੇ ਕੂੰਜ ਵਾਂਗਿ [੪]ਉਡਿ ਲਖੈ ਅਲਖੈ।
ਮਾਤਾ ਬਾਲਕ ਹੇਤੁ ਕਰਿ ਓਹੁ ਸਾਉ ਨ ਚਖੈ।
ਸਤਿਗੁਰ ਪੁਰਖੁ ਦਇਆਲੁ ਹੈ [੫]ਗੁਰਸਿਖ ਪਰਖੈ।
[੬]ਪੀਰ ਮੁਰੀਦਾਂ ਪਿਰਹੜੀ ਲਖ ਮੁਲੀ ਅਨਿ ਕਖੈ ॥੧੩॥

## ਪਉੜੀ ੧੪

[ਗੁਰੂ ਨਾਲ ਸਿੱਖ ਦੀ ਪ੍ਰੀਤਿ ਦਾ ਰੂਪ]

ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ।
ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ।
ਸਾਧਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ।
ਚਰਣ ਕਵਲ ਵਿਚਿ ਭਵਰੁ ਹੋਇ ਸੁਖ ਰੈਣਿ ਵਿਹਾਵੈ।
ਗੁਰ ਉਪਦੇਸ ਨ ਵਿਸਰੈ ਬਾਬੀਹਾ ਧਿਆਵੈ।
ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨਾ ਸੁਖਾਵੈ ॥੧੪॥

## ਪਉੜੀ ੧੫

[ਗੁਰੂ ਸਭਨਾਂ ਤੋਂ ਸਮਰੱਥ ਹੈ]

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ।
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ।
ਸਾਹਿਬੁ ਓਹੁ ਨ ਸੇਵੀਐ ਜਮ ਡੰਡੁ ਸਹਾਈਐ।
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ।

---

੧ ਅੰਮ੍ਰਿਤ ਦ੍ਰਿਸ਼ਟੀ ।੨ ਸੰਸਾਰ ਸਮੁੰਦ੍ਰ ਵਿੱਚ ਰੱਖਿਆ ਕਰਦੀ ਹੈ। ੩ ਗਿਆਨ ਦੀ ਅੰਸ਼ ਦੇਕੇ ਹੰਸਾਂ ਵਾਂਗ ਬਣਾ ਦੇਂਦੇ ਹਨ, ਜੋ ਭੱਖ ਤੇ ਅਭੱਖ ਦੀ ਵਿਚਾਰ ਕਰ ਲੈਂਦੇ ਹਨ।੪ਉਡਕੇ ਅਲਖ ਹੋ ਜਾਣ ਤਾਂ ਭੀ (ਬੱਚਿਆਂ) ਨੂੰ ਲਖ ਲੈਂਦੀਆਂ ਹਨ।੫ ਪਰ ਗੁਰੂ ਸਿੱਖ ਦੀ ਪਰਖ ਜ਼ਰੂਰ ਕਰਦੇ ਹਨ। ੬ ਪੀਰ ਤੇ ਮੁਰੀਦਾਂ ਦਾ ਲੱਖ ਮੁੱਲਾ ਪ੍ਰੇਮ ਹੈ, ਹੋਰ ਪ੍ਰੇਮ ਕੱਖ ਬਰਾਬਰ ਹਨ।

ਦੁਰਮਤਿ ਮੈਲੁ ਨ ਉਤਰੈ ਕਿਉਂ ਤੀਰਥਿ ਨਾਈਐ।
ਪੀਰ ਮੁਰੀਦਾਂ ਪਿਰਹੜੀ ਸੁਖ ਸਹਜਿ ਸਮਾਈਐ ॥੧੫॥

## ਪਉੜੀ ੧੬

[ਗੁਰੂ-ਪ੍ਰੀਤਿ ਸਭ ਤੋਂ ਉੱਚੀ ਹੈ]

ਮਾਲੁ ਮੁਲਕੁ ਚਤੁਰੰਗ ਦਲ[1] ਦੁਨੀਆ ਪਤਿਸਾਹੀ।
ਰਿਧਿ ਸਿਧਿ ਨਿਧਿ ਬਹੁ ਕਰਾਮਾਤਿ ਸਭ ਖਲਕ ਉਮਾਹੀ[2]।
ਚਿਰੁ ਜੀਵਣੁ[3] ਬਹੁ ਹੰਢਣਾ ਗੁਣ ਗਿਆਨ ਉਗਾਹੀ[4]।
ਹੋਰਸੁ ਕਿਸੈ ਨ ਜਾਣਈ ਚਿਤਿ ਬੇਪਰਵਾਹੀ।
ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ[5]।
[6]ਪੀਰ ਮੁਰੀਦਾਂ ਪਿਰਹੜੀ ਪਰਵਾਣੁ ਸੁ ਘਾਹੀ ॥੧੬॥

## ਪਉੜੀ ੧੭

[ਗੁਰੂ ਪ੍ਰੇਮ ਤੋਂ ਬਿਨਾਂ ਸਭ ਬਿਅਰਥ]

ਵਿਣੁ ਗੁਰੁ ਹੋਰੁ[7] ਧਿਆਨੁ ਹੈ ਸਭ ਦੂਜਾ ਭਾਉ।
ਵਿਣੁ ਗੁਰ ਸਬਦ ਗਿਆਨੁ ਹੈ ਫਿਕਾ ਆਲਾਉ[8]।
ਵਿਣੁ ਗੁਰ ਚਰਣਾਂ ਪੂਜਣਾ ਸਭੁ ਕੂੜਾ ਸੁਆਉ[9]।
ਵਿਣੁ ਗੁਰ ਬਚਨੁ ਜੁ ਮੰਨਣਾ ਊਰਾ ਪਰਥਾਉ[10]।
ਸਾਧਸੰਗਤਿ ਵਿਣੁ ਸੰਗੁ ਹੈ ਸਭੁ ਕਚਾ ਚਾਉ[11]।
ਪੀਰ ਮੁਰੀਦਾਂ ਪਿਰਹੜੀ ਜਿਣਿ ਜਾਣਨਿ ਦਾਉ[12] ॥੧੭॥

---

੧ ਚਾਰ ਤਰ੍ਹਾਂ ਦੀ ਸੈਨਾ। ੨ (ਵੇਖ ਵੇਖ) ਖੁਸ਼ੀ ਹੁੰਦੀ ਹੋਵੇ । ੩ ਬਹੁਤੀ ਉਮਰ ਵਾਲਾ। ੪ ਗੁਣੀ ਤੇ ਗਿਆਨੀ ਉਸ ਦੀ ਵਿਦਵਤਾ ਦੀ ਗਵਾਹੀ ਦੇਣ । ੫ ਦ੍ਵੈਤ ਦੇ ਖੋਟੇ ਰਾਹ ਪੁਰ ਹੈ। ੬ ਜੇ ਸਿੱਖ ਨੂੰ ਗੁਰੂ ਦੀ ਪ੍ਰੀਤਿ ਹੋਵੇ(ਉਹ ਸਿੱਖ ਭਾਵੇਂ) ਘਾਹੀ (ਭੀ ਹੋਵੇ) ਤਾਂ ਪ੍ਰਵਾਣ ਹੈ। ੭ ਦੇਵਤਿਆਂ ਆਦਿ ਦਾ। ੮ ਬਕਵਾਸ । ੯ ਪ੍ਰਯੋਜਨ । ੧੦ ਹੋਛਾ ਵਸੀਲਾ। ੧੧ ਉੱਲਾਸ, ਖੁਸ਼ੀ। ੧੨ ਮਨੁੱਖਾ ਜਨਮ ਦੀ ਬਾਜ਼ੀ (ਦਾਉ) ਜਿੱਤਣਾ ਜਾਣਦੇ ਹਨ।

## ਪਉੜੀ ੧੮

[ਗੁਰੂ-ਪ੍ਰੀਤਿ ਹਉਮੈ ਨੂੰ ਤੋੜਦੀ ਹੈ]

ਲਖ ਸਿਆਣਪ ਸੁਰਤਿ[1] ਲਖ ਲਖ ਗੁਣ ਚਤੁਰਾਈ।
ਲਖ ਮਤਿ ਬੁਧਿ ਸੁਧਿ ਗਿਆਨ ਧਿਆਨ ਲਖ ਪਤਿ ਵਡਿਆਈ।
ਲਖ ਜਪ ਤਪ ਲਖ ਸੰਜਮਾਂ ਲਖ ਤੀਰਥ ਨ੍ਹਾਈ।
ਕਰਮ ਧਰਮ ਲਖ ਜੋਗ ਭੋਗ ਲਖ ਪਾਠ ਪੜ੍ਹਾਈ।
ਆਪੁ ਗਣਾਇ ਵਿਗੁਚਣਾ[2] ਓਹੁ ਥਾਇ ਨ ਪਾਈ।
ਪੀਰ ਮੁਰੀਦਾਂ ਪਿਰਹੜੀ ਹੋਇ ਆਪੁ ਗਵਾਈ[3] ॥੧੮॥

## ਪਉੜੀ ੧੯

[ਮੁਰੀਦਾਂ ਦੀ ਸੇਵਾ ਦਾ ਰੂਪ]

ਪੈਰੀ ਪੈ ਪਾ ਖਾਕ ਹੋਇ ਛਡਿ ਮਣੀ[4] ਮਨੂਰੀ[5]।
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।
ਤੂਪੜ ਝਾੜਿ ਵਿਛਾਇੰਦਾ [6]ਚੁਲਿ ਝੋਕਿ ਨ ਝੂਰੀ।
ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ[7]।
ਚੰਦਨੁ ਹੋਵੈ ਸਿੰਮਲਹੁ [8]ਫਲੁ ਵਾਸੁ ਹਜੂਰੀ।
ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ ॥੧੯॥

## ਪਉੜੀ ੨੦

[ਗੁਰ ਸੇਵਾ ਦਾ ਫਲ]

ਗੁਰ ਸੇਵਾ ਦਾ ਫਲੁ ਘਣਾ ਕਿਨਿ[9] ਕੀਮਤਿ ਹੋਈ।
ਰੰਗੁ ਸੁਰੰਗੁ[10] ਅਚਰਜੁ ਹੈ ਵੇਖਾਲੇ ਸੋਈ[11]।
ਸਾਦੁ ਵਡਾ ਵਿਸਮਾਦੁ ਹੈ [12]ਰਸੁ ਗੁੰਗੇ ਗੋਈ।

---

੧ ਗਿਆਤ। ੨ ਖ਼ਰਾਬ ਹੋਣਾ। ੩ ਗੁਰੂ-ਚੇਲੇ ਦਾ ਪ੍ਰੇਮ ਆਪਾ ਭਾਵ ਗੁਆ ਦੇਂਦਾ ਹੈ। ੪ ਵਡਿਆਈ। ੫ ਮਨੌਤ। ੬ (ਲੰਗਰ ਦੇ) ਚੁੱਲ੍ਹੇ ਵਿੱਚ ਬਾਲਣ ਝੋਕਦਾ ਹੋਇਆ ਝੁਰਦਾ ਨਹੀਂ। ੭ ਭਰੋਸਾ ਤੇ ਸਬਰ। ੮ ਹਜ਼ੂਰੀ ਵਿੱਚ ਰਹਿਣ ਨਾਲ ਵਾਸ (ਸੁਗੰਧਿ ਦਾ) ਫਲ ਮਿਲਦਾ ਹੈ। ੯ ਕਿਸ ਪਾਸੋਂ। ੧੦ ਚੰਗਾ ਰੰਗ (ਲਾਲ)। ੧੧ ਉਹ ਗੁਰੂ। ੧੨ ਗੁੰਗੇ ਦੀ ਬਾਣੀ ਜਿਹਾ ਰਸ ਹੈ।

ਉਤਭੁਜ[1] ਵਾਸੁ ਨਿਵਾਸੁ ਹੈ [2]ਕਰਿ ਚਲਤੁ ਸਮੋਈ।
ਤੋਲੁ ਅਤੋਲੁ[3] ਅਮੋਲੁ ਹੈ [4]ਜਰੈ ਅਜਰੁ ਕੋਈ।
ਪੀਰ ਮੁਰੀਦਾਂ ਪਿਰਹੜੀ [5]ਜਾਣੈ ਜਾਣੋਈ ॥੨੦॥

## ਪਉੜੀ ੨੧

[ਮੁਰੀਦ ਤਦਰੂਪ ਕਿੱਕੂੰ ਹੁੰਦਾ ਹੈ ?]

ਚੰਨਣੁ ਹੋਵੈ ਚੰਨਣਹੁ ਕੋ ਚਲਿਤੁ[6] ਨ ਜਾਣੈ।
ਦੀਵਾ ਬਲਦਾ ਦੀਵਿਅਹੁੰ ਸਮਸਰਿ[7] ਪਰਵਾਣੈ।
ਪਾਣੀ ਰਲਦਾ ਪਾਣੀਐ ਤਿਸੁ ਕੋ ਨ ਸਿਞਾਣੈ।
ਭ੍ਰਿੰਗੀ ਹੋਵੈ ਕੀੜਿਅਹੁ [8]ਕਿਵ ਆਖਿ ਵਖਾਣੈ।
ਸਪੁ ਛੁਡੰਦਾ ਕੁੰਜ ਨੋ [9]ਕਰਿ ਚੋਜ ਵਿਡਾਣੈ।
ਪੀਰ ਮੁਰੀਦਾਂ ਪਿਰਹੜੀ ਹੈਰਾਣੁ ਹੈਰਾਣੈ ॥੨੧॥

## ਪਉੜੀ ੨੨

[ਆਤਮ ਪਰਾਪਤੀ ਦੀ ਜੁਗਤੀ]

ਫੁਲੀ ਵਾਸੁ ਨਿਵਾਸੁ ਹੈ [10]ਕਿਤੁ ਜੁਗਤਿ ਸਮਾਣੀ।
ਫੁਲਾਂ ਅੰਦਰਿ ਜਿਉ ਸਾਦੁ ਬਹੁ ਸਿੰਜੇ ਇਕ ਪਾਣੀ।
ਘਿਉ ਦੁਧੁ ਵਿਚਿ ਵਖਾਣੀਐ ਕੋ ਮਰਮੁ ਨ ਜਾਣੀ।
ਜਿਉ ਬੈਸੰਤਰੁ ਕਾਠ ਵਿਚਿ ਓਹੁ ਅਲਖ ਵਿਡਾਣੀ[11]।
[12]ਗੁਰਮੁਖਿ ਸੰਜਮਿ ਨਿਕਲੈ ਪਰਗਟੁ ਪਰਵਾਣੀ।
ਪੀਰ ਮੁਰੀਦਾਂ ਪਿਰਹੜੀ ਸੰਗਤਿ ਗੁਰਬਾਣੀ ॥੨੨॥

---

੧ ਬਨਾਸਪਤੀ। ੨ ਬੜੇ ਚਲਿੱਤਰ ਨਾਲ ਉਸ ਵਿੱਚ ਸਮਾਈ ਹੋਈ ਹੈ। ੩ ਤੋਲਣ ਤੋਂ ਅਤੋਲ। ੪ ਕੋਈ ਹੀ ਅਜਰ ਨੂੰ ਜਰਦਾ ਹੈ। ੫ ਜਾਣਨਹਾਰ ਹੀ ਜਾਣਦਾ ਹੈ। ੬ ਕੌਤੁਕ। ੭ ਬਰਾਬਰ। ੮ ਕੋਈ ਕਿਵੇਂ ਦੱਸ ਸਕਦਾ ਹੈ (ਕਿ ਕਿਵੇਂ ਹੋ ਜਾਂਦੀ ਹੈ)। ੯ ਅਚਰਜ ਚੋਜ ਕਰ ਕੇ। ੧੦ ਕਿਸ ਜੁਗਤੀ ਨਾਲ ਸਮਾਈ ਹੋਈ ਹੈ। ੧੧ ਉਹਦਾ ਨਾ ਦਿਸਣਾ ਅਚਰਜ ਹੈ। ੧੨ ਗੁਰਮੁਖਾਂ ਦੇ ਸੰਜਮ ਨਾਲ ਉਕਤ ਸਭ ਵਸਤਾਂ ਨਿਕਲ ਕੇ ਪ੍ਰਗਟ ਅਤੇ ਸਭਨਾਂ ਵਿੱਚ ਪ੍ਰਵਾਨ ਹੋ ਜਾਂਦੀਆਂ ਹਨ।

## ਪਉੜੀ ੨੩

[ਸਿਰ ਦੀਜੈ ਕਾਣ ਨ ਕੀਜੈ]

ਦੀਪਕ ਜਲੈ ਪਤੰਗ ਵੰਸੁ ਫਿਰਿ ਦੇਖ ਨ ਹਟੈ।
ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ।
ਘੰਡਾ[1] ਹੇੜੈ ਮਿਰਗ ਜਿਉ ਸੁਣਿ ਨਾਦ ਪਲਟੈ[2]।
ਭਵਰੈ ਵਾਸੁ ਵਿਣਾਸੁ ਹੈ ਫੜਿ ਕਵਲੁ ਸੰਘਟੈ[3]।
ਗੁਰਮੁਖਿ[4] ਸੁਖ ਫਲੁ ਪਿਰਮ ਰਸੁ ਬਹੁ ਬੰਧਨ ਕਟੈ।
ਧੰਨੁ ਧੰਨੁ ਗੁਰਸਿੱਖ ਵੰਸੁ ਹੈ ਧੰਨੁ ਗੁਰਮਤਿ ਨਿਧਿ ਖਟੈ॥੨੩॥

੨੭॥ ਸਤਾਈ॥



੧ ਮ੍ਰਿਗ ਹੇੜੀ (ਸ਼ਿਕਾਰੀ) ਦੇ ਟੱਲ (ਦੇ ਸ਼ਬਦ ਨੂੰ ਸੁਣ ਕੇ)। ੨ ਲੇਟਦਾ ਹੈ। ੩ ਸੁੰਘਦਾ ਹੈ। ੪ ਗੁਰਮੁਖਾਂ ਦੇ ਪ੍ਰੇਮ-ਰਸ ਦਾ ਸੁਖ ਫਲ। ੫ ਗੁਰੂ ਉਪਦੇਸ਼ ਦੁਆਰਾ (ਆਤਮ) ਨਿਧੀ ਖੱਟਦੇ ਹਨ।

# ਵਾਰ ੨੯

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਸਿੱਖੀ ਔਖੀ ਪਰ ਅਮੋਲਕ ਹੈ]

ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ।
ਆਖਣਿ ਆਖਿ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ।
ਗੁਰਮੁਖਿ ਪੰਥੁ ਵਖਾਣੀਐ [1]ਅਪੜਿ ਨ ਸਕੈ ਇਕਤੁ ਵਿਖੀ।
ਸਿਲ ਆਲੂਣੀ ਚਟਣੀ ਤੁਲਿ ਨ [2]ਲਖ ਅਮਿਅ ਰਸ ਇਖੀ।
ਗੁਰਮੁਖਿ ਸੁਖ ਫਲੁ ਪਾਇਆ [3]ਭਾਇ ਭਗਤਿ ਵਿਰਲੀ ਜੁ ਬਿਰਖੀ।
ਸਤਿਗੁਰ ਤੁਠੈ ਪਾਈਐ ਸਾਧਸੰਗਤਿ ਗੁਰਮਤਿ ਗੁਰਸਿਖੀ।
[4]ਚਾਰਿ ਪਦਾਰਥ ਭਿਖਕ ਭਿਖੀ ॥ ੧ ॥

## ਪਉੜੀ ੨

[ਸਿੱਖੀ ਨਿਸ਼ਕਾਮ ਹੈ]

ਚਾਰਿ ਪਦਾਰਥ ਆਖੀਅਨਿ ਸਤਿਗੁਰ ਦੇਇ ਨ ਗੁਰਸਿਖੁ ਮੰਗੈ।
ਅਠ ਸਿਧੀ ਨਿਧੀ ਨਵੈ ਰਿਧਿ ਨ ਗੁਰੁ ਸਿਖੁ ਢਾਕੈ ਟੰਗੈ[5]।
ਕਾਮਧੇਣੁ ਲਖ ਲਖਮੀ ਪਹੁੰਚ ਨ ਹੰਘੈ ਢੰਗਿ ਸੁਢੰਗੈ[6]।
ਲਖ ਪਾਰਸ ਲਖ ਪਾਰਿਜਾਤ ਹਥਿ ਨ ਛੁਹਦਾ ਫਲ ਨ ਅਭੰਗੈ।
ਤੰਤ ਮੰਤ ਪਾਖੰਡ ਲਖ ਬਾਜੀਗਰ ਬਾਜਾਰੀ ਨੰਗੈ[7]।
ਪੀਰ ਮੁਰੀਦੀ ਗਾਖੜੀ[8] ਇਕਸ ਅੰਗਿ ਨ ਅੰਗਣਿ ਅੰਗੈ।
ਗੁਰਸਿਖੁ ਦੂਜੇ ਭਾਵਹੁ ਸੰਗੈ ॥ ੨ ॥

---

੧ ਕੋਈ ਇਕ ਕਦਮ ਨਾਲ ਅੱਪੜ ਨਹੀਂ ਸਕਦਾ। ੨ ਗੰਨਿਆਂ ਦੇ ਲੱਖਾਂ ਅੰਮ੍ਰਿਤ ਰਸ। ੩ ਪ੍ਰੇਮ ਭਗਤੀ ਦੇ ਫਲ ਵਿਰਲੇ ਬਿਰਖਾਂ ਨੂੰ ਹੀ ਲੱਗਦੇ ਹਨ। ੪ ਚਾਰ ਪਦਾਰਥਾਂ ਦੀ ਭਿੱਖਿਆ ਭਿਖਾਰੀਆਂ ਨੂੰ ਦੇਂਦੇ ਹਨ। ੫ ਢਾਕੇ (ਪਿੱਠ) ਪਿਛੇ ਨਹੀਂ ਚੁੱਕੀ ਫਿਰਦੇ। ੬ (ਉਕਤ ਵਸਤਾਂ ਆਪਣੇ) ਸੁੰਦਰ ਢੰਗਾਂ ਨਾਲ ਭੀ (ਗੁਰਸਿੱਖ ਨੂੰ) ਨਹੀਂ ਪਹੁੰਚ ਸਕਦੀਆਂ। ੭ (ਨੰਗੇ) ਬੇਸ਼ਰਮ ਬਾਜ਼ਾਰੀ ਤਮਾਸ਼ੇ ਕਰਨ ਵਾਲੇ। ੮ ਔਖੀ।

## ਪਉੜੀ ੩

[ਸਿੱਖੀ ਦੀ ਅਮੋਲਕਤਾ]

[1]ਗੁਰ ਸਿਖੀ ਦਾ ਸਿਖਣਾ ਨਾਦੁ ਨ ਵੇਦ ਨ ਆਖਿ ਵਖਾਣੈ।
ਗੁਰ ਸਿਖੀ ਦਾ ਲਿਖਣਾ ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ।
ਗੁਰ ਸਿਖੀ ਦਾ ਸਿਮਰਣੋਂ ਸੇਖ ਅਸੰਖ ਨ ਰੇਖ[2] ਸਿਞਾਣੈ।
ਗੁਰ ਸਿਖੀ ਦਾ ਵਰਤਮਾਨੁ ਵੀਹ ਇਕੀਹ ਉਲੰਘਿ ਪਛਾਣੈ[3]।
ਗੁਰ ਸਿਖੀ ਦਾ ਬੁਝਣਾ ਗਿਆਨ ਧਿਆਨ ਅੰਦਰਿ ਕਿਵ ਆਣੈ।
ਗੁਰ ਪਰਸਾਦੀ ਸਾਧਸੰਗਿ ਸਬਦ ਸੁਰਤਿ[4] ਹੋਇ ਮਾਣੁ ਨਿਮਾਣੈ।
ਭਾਇ ਭਗਤਿ ਵਿਰਲਾ ਰੰਗੁ ਮਾਣੈ ॥ ੩ ॥

## ਪਉੜੀ ੪

[ਸਿੱਖੀ ਦੀ ਸਿੱਖਿਆ ਤੇ ਰਸ]

ਗੁਰ ਸਿਖੀ ਦਾ ਸਿਖਣਾ ਗੁਰਮੁਖਿ ਸਾਧਸੰਗਤਿ ਦੀ ਸੇਵਾ।
[5]ਦਸ ਅਵਤਾਰ ਨ ਸਿਖਿਆ ਗੀਤਾ ਗੋਸਟਿ ਅਲਖ ਅਭੇਵਾ।
ਵੇਦ ਨ ਜਾਣਨ ਭੇਦ ਕਿਹੁ ਲਿਖਿ ਪੜ੍ਹਿ ਸੁਣਿ ਸਣੁ ਦੇਵੀ ਦੇਵਾ।
ਸਿਧ ਨਾਥ ਨ ਸਮਾਧਿ ਵਿਚਿ [6]ਤੰਤ ਨ ਮੰਤ ਲੰਘਾਇਨਿ ਖੇਵਾ।
ਲਖ ਭਗਤਿ ਜਗਤ ਵਿਚਿ ਲਿਖਿ ਨ ਗਏ ਗੁਰੁ ਸਿਖੀ ਟੇਵਾ[7]।
ਸਿਲਾ ਅਲੂਣੀ ਚਟਣੀ ਸਾਦਿ ਨ ਪੁਜੈ ਲਖ ਲਖ ਮੇਵਾ।
ਸਾਧਸੰਗਤਿ ਗੁਰ ਸਬਦ ਸਮੇਵਾ[8] ॥ ੪ ॥

---

੧ ਸਿੱਖਿਆ ਨੂੰ ਨਾ (ਨਾਦ) ਰਾਗ (ਗਾ ਸਕਦਾ ਹੈ ਤੇ) ਨਾ ਵੇਦ ਵਿਆਖਿਆ ਕਰ ਸਕਦਾ ਹੈ। ੨ ਹੱਦਾਂ। ੩ ਵਰਤਾਰਾ, ਵੀਹ-ਇਕੀਹ (ਦੀਆਂ ਗਿਣਤੀਆਂ ਵਾਲੇ ਸੰਸਾਰ) ਨੂੰ ਪਾਰ ਕਰ ਕੇ ਹੀ ਪਛਾਣਿਆ ਜਾ ਸਕਦਾ ਹੈ। ੪ ਸ਼ਬਦ ਦੀ ਪ੍ਰੀਤਿ ਨਾਲ । ੫ ਦਸ ਅਵਤਾਰਾਂ ਭੀ ਗੁਰਸਿੱਖੀ ਨੂੰ ਨਹੀਂ ਸਿੱਖਿਆ (ਜੋ) ਗੀਤਾ ਦੀ ਚਰਚਾ ਤੋਂ ਭੀ ਅਲਖ ਤੇ ਅਭੇਵ ਹੈ । ੬ ਤੰਤ੍ਰਾਂ ਮੰਤ੍ਰਾਂ ਦੇ ਚੱਪੂ ਭੀ ਪਾਰ ਨਾ ਲੰਘਾ ਸਕੇ । ੭ ਜਨਮ-ਪੱਤ੍ਰੀ। ੮ ਸਾਧ ਸੰਗਤ ਅੰਦਰ ਗੁਰੂ ਦੇ ਸ਼ਬਦ ਵਿੱਚ ਸਮਾਉਣਾ (ਹੀ ਗੁਰਸਿੱਖੀ ਹੈ)।

## ਪਉੜੀ ੫

[ਸਿੱਖੀ ਦੀ ਪ੍ਰਾਪਤੀ ਦਾ ਪ੍ਰਕਾਰ]

ਗੁਰ ਸਿਖੀ ਦਾ ਸਿਖਣਾ ਸਬਦਿ ਸੁਰਤਿ[1] ਸਤਿਸੰਗਤਿ ਸਿਖੈ।
ਗੁਰ ਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ।
[2]ਗੁਰ ਸਿਖੀ ਦਾ ਸਿਮਰਣੋ ਸਤਿਗੁਰੁ ਮੰਤੁ ਕੋਲੂ ਰਸੁ ਇਖੈ।
[3]ਗੁਰ ਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸੁ ਬਿਰਿਖੈ।
[4]ਗੁਰ ਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ।
ਸਾਧਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ[5]।
[6]ਵਰਤਮਾਨੁ ਲੰਘਿ ਭੂਤ ਭਵਿਖੈ ॥ ੫ ॥

## ਪਉੜੀ ੬

[ਸਿੱਖੀ ਪ੍ਰਾਪਤੀ ਦਾ ਪ੍ਰਕਾਰ]

ਗੁਰ ਸਿਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੈ ਨ ਲੇਖੈ[7]।
ਗੁਰ ਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ[8]।
ਗੁਰ ਸਿਖੀ ਦਾ ਰਾਹੁ ਏਹੁ [9]ਗੁਰਮੁਖਿ ਚਾਲ ਚਲੈ ਸੋ ਦੇਖੈ।
ਘਾਲਿ ਖਾਇ ਸੇਵਾ ਕਰੈ [10]ਗੁਰ ਉਪਦੇਸੁ ਅਵੇਸੁ ਵਿਸੇਖੈ।
ਆਪੁ ਗਣਾਇ ਨ ਅਪੜੈ ਆਪੁ ਗਵਾਇ ਰੂਪ ਨ ਰੇਖੈ।
[11]ਮੁਰਦੇ ਵਾਂਗੁ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ।
ਅੰਤੁ ਨ ਮੰਤੁ ਨ ਸੇਖ ਸਰੇਖੈ[12] ॥ ੬ ॥

---

੧ ਪ੍ਰੀਤਿ। ੨ਵੇਲਣੇ ਵਿੱਚੋਂ ਨਿਕਲੇ ਕਮਾਦ ਦੇ ਰਸ(ਵਾਂਗ ਮਿੱਠੀ)ਸਤਿਗੁਰ ਦੀ ਮਤਿ ਨੂੰ ਲੈਣਾ ਹੀ ਗੁਰਸਿੱਖੀ ਦਾ ਸਿਮਰਨ ਹੈ। ੩ ਗੁਰਸਿੱਖੀ ਦਾ ਵਰਤਾਰਾ (ਜੰਗਲ ਦੇ) ਰੁੱਖਾਂ ਵਿੱਚ ਚੰਦਨ ਬ੍ਰਿਛ ਦੀ ਸੁਗੰਧ ਦੇ ਨਿਵਾਸ ਵਾਂਗ ਹੈ। ੪ ਗੁਰਸਿੱਖੀ ਦਾ ਜਾਣਨਾ ਇਹ ਹੀ ਹੈ ਕਿ ਗਿਆਨ ਦੀ ਭਿੱਖਿਆ ਲੈ ਕੇ ਭੀ ਅਬੁਝ(ਭੋਲਾ)ਬਣਿਆ ਰਹੇ। ੫ ਸ਼੍ਰੇਸ਼ਟ। ੬ਤਿੰਨਾਂ ਕਾਲਾਂ (ਭੂਤ,ਭਵਿੱਖ ਤੇ ਵਰਤਮਾਨ) ਤੋਂ ਪਾਰ ਲੰਘ ਗਏ ਹਨ। ੭ (ਆਪਣੇ ਇਸ ਕਰਮ ਨੂੰ) ਕਿਸੇ ਲੇਖੇ ਵਿੱਚ ਨਾ ਲਿਖੇ (ਅਹੰਕਾਰ ਨਾ ਕਰੇ)। ੮ (ਸਿੱਖੀ ਦਾ) ਭੇਖ ਲੈ ਕੇ। ੯ ਗੁਰਮੁਖਾਂ ਨੂੰ ਜੋ ਚਾਲ ਚਲਦਾ ਦੇਖੇ, ਚਲੇ। ੧੦ ਵਿਸ਼ੇਸ਼ ਕਰ ਕੇ ਗੁਰੂ ਦੇ ਉਪਦੇਸ਼ ਵਿੱਚ ਪ੍ਰਵੇਸ਼ ਕਰੇ। ੧੧ ਗੁਰੂ ਰੂਪ ਕਬਰ ਵਿੱਚ (ਮੁਰਦਾ ਰੂਪ ਮੁਰੀਦ ਹੋ ਕੇ) ਦਾਖਲ ਹੋਵੇ, ਅਲਖ ਅਤੇ ਲੇਖ ਤੋਂ ਰਹਿਤ ਹੋ ਜਾਏ। ੧੨ ਸਰੀਖੇ, ਜਿਹੇ।

## ਪਉੜੀ ੭

[ਸਿੱਖੀ ਦੀ ਅਮੋਲਕਤਾ]

ਗੁਰ ਸਿਖੀ ਦਾ ਸਿਖਣਾ ਗੁਰੁ ਸਿਖ ਸਿਖਣ ਬਜਰੁ ਭਾਰਾ।
ਗੁਰ ਸਿਖੀ ਦਾ ਲਿਖਣਾ ਲੇਖੁ ਅਲੇਖੁ ਨ ਲਿਖਣਹਾਰਾ।
ਗੁਰ ਸਿਖੀ ਦਾ ਤੋਲਣਾ [1]ਤੁਲਿ ਨ ਤੋਲਿ ਤੁਲੈ ਤੁਲਧਾਰਾ।
ਗੁਰ ਸਿਖੀ ਦਾ ਦੇਖਣਾ ਗੁਰਮੁਖਿ ਸਾਧਸੰਗਤਿ ਗੁਰਦੁਆਰਾ।
ਗੁਰ ਸਿਖੀ ਦਾ ਚਖਣਾ ਸਾਧਸੰਗਤਿ ਗੁਰੁ ਸਬਦੁ ਵੀਚਾਰਾ।
ਗੁਰ ਸਿਖੀ ਦਾ ਸਮਝਣਾ [2]ਜੋਤੀ ਜੋਤਿ ਜਗਾਵਣਹਾਰਾ।
ਗੁਰਮੁਖਿ ਸੁਖ ਫਲੁ ਪਿਰਮੁ ਪਿਆਰਾ[3] ॥ ੭ ॥

## ਪਉੜੀ ੮

[ਸਿੱਖੀ ਪਾ ਕੇ ਉੱਚੇ ਹੋਈਦਾ ਹੈ]

ਗੁਰ ਸਿਖੀ ਦਾ ਰੂਪ ਦੇਖਿ [4]ਇਕਸ ਬਾਝੁ ਨ ਹੋਰਸੁ ਦੇਖੈ।
ਗੁਰ ਸਿਖੀ ਦਾ ਚਖਣਾ [5]ਲਖ ਅੰਮ੍ਰਿਤ ਫਲ ਫਿਕੇ ਲੇਖੈ।
ਗੁਰ ਸਿਖੀ ਦਾ ਨਾਦੁ ਸੁਣਿ [6]ਲਖ ਅਨਹਦ ਵਿਸਮਾਦ ਅਲੇਖੈ।
ਗੁਰ ਸਿਖੀ ਦਾ ਪਰਸਣਾ ਠੰਢਾ ਤਤਾ ਭੇਖ ਅਭੇਖੈ।
ਗੁਰ ਸਿਖੀ ਦੀ ਵਾਸੁ ਲੈ [7]ਹੁਇ ਦੁਰਗੰਧ ਸੁਗੰਧ ਸਰੇਖੈ।
[8]ਗੁਰ ਸਿਖੀ ਮਰ ਜੀਵਣਾ ਭਾਇ ਭਗਤਿ ਭੈ ਨਿਮਖ ਨਮੇਖੈ।
[9]ਅਲਪਿ ਰਹੈ ਗੁਰ ਸਬਦਿ ਵਿਸੇਖੈ ॥ ੮ ॥

---

੧ ਨਾ ਤੱਕੜੀ, ਨਾ ਵੱਟੇ ਤੇ ਨਾ ਹੀ ਕਿਸੇ ਤੋਲਣਹਾਰੇ ਤੋਂ ਤੁਲ ਹੀ ਸਕਦੀ ਹੈ। ੨(ਜੋਤੀ)ਪ੍ਰਮਾਤਮਾ ਦੀ ਜੋਤਿ ਦੇ ਜਗਾਉਣ ਵਾਲਾ ਹੈ। ੩ ਪਿਆਰੇ ਦਾ ਪ੍ਰੇਮ। ੪(ਉਹ) ਇਕ ਤੋਂ ਬਿਨਾਂ ਹੋਰ ਕਿਸੇ ਵਲ ਨਹੀਂ ਝਾਕਦੇ। ੫ ਉਨ੍ਹਾਂ ਦੀ (ਲੇਖੇ) ਵਿਚਾਰ ਵਿੱਚ ਲੱਖਾਂ ਅੰਮ੍ਰਿਤ ਫਲ ਭੀ ਫਿੱਕੇ ਹਨ। ੬ ਲੱਖਾਂ ਅਨਹਦ (ਰਾਗਾਂ) ਦੇ ਅਚਰਜ ਨੂੰ ਭੀ ਗਿਣਤੀ ਵਿੱਚ ਨਹੀਂ ਲਿਆਉਂਦੇ। ੭ ਉਨ੍ਹਾਂ ਨੂੰ ਦੁਰਗੰਧ ਤੇ ਸੁਗੰਧ ਸਮਾਨ(ਪ੍ਰਤੀਤ ਹੋਣ ਲੱਗ ਪੈਂਦੀ) ਹੈ। ੮ ਗੁਰ ਸਿੱਖੀ ਵਿੱਚ ਮਰ ਕੇ ਜੋ ਜੀਵਿਆ ਹੈ, ਉਹ ਪ੍ਰੇਮਾ-ਭਗਤੀ ਤੇ ਭੈ ਨੂੰ ਆਪਣੇ ਰਿਦੇ ਵਿੱਚ ਨਿਮਖ ਨਿਮਖ ਰੱਖਦਾ ਹੈ। ੯ ਮਾਇਆ ਤੋਂ ਅਲੇਪ ਰਹਿ ਕੇ ਗੁਰ ਸ਼ਬਦ ਵਿੱਚ ਖ਼ਾਸ ਤੌਰ ਤੇ ਰਹਿੰਦਾ ਹੈ।

## ਪਉੜੀ ੯

[ਸਿੱਖੀ ਦਾ ਕਰਤੱਬ]

ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ[1] ਜਾਇ ਖਲੋਵੈ।
ਗੁਰਮੁਖਿ ਸਚੁ ਰਹਰਾਸਿ ਹੈ ਪੈਰੀਂ ਪੈ ਪਾ ਖਾਕੁ ਜੁ ਹੋਵੈ।
ਗੁਰੁ ਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ।
ਗੁਰੁ ਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ[2]।
ਗੁਰੁ ਸਿਖੀ ਦਾ ਮੰਨਣਾ ਗੁਰ ਬਚਨੀ ਗਲਿ ਹਾਰੁ ਪਰੋਵੈ।
ਗੁਰੁ ਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੈ।
[3]ਸਾਧਸੰਗਤਿ ਗੁਰੁ ਸਬਦ ਵਿਲੋਵੈ॥ ੯॥

## ਪਉੜੀ ੧੦

[ਸਿੱਖੀ ਦੀ ਕਾਰ]

ਗੁਰਮੁਖਿ ਸੁਖ ਫਲੁ ਖਾਵਣਾ ਦੁਖੁ ਸੁਖੁ ਸਮਕਰਿ ਅਉਚਰ ਚਰਣਾ[4]।
ਗੁਰ ਸਿਖੀ ਦਾ ਗਾਵਣਾ [5]ਅੰਮ੍ਰਿਤ ਬਾਣੀ ਨਿਝਰੁ ਝਰਣਾ।
[6]ਗੁਰ ਸਿਖੀ ਧੀਰਜੁ ਧਰਮੁ ਪਿਰਮ ਪਿਆਲਾ ਅਜਰੁ ਜਰਣਾ।
ਗੁਰ ਸਿਖੀ ਦਾ ਸੰਜਮੋ [7]ਡਰਿ ਨਿਡਰੁ ਨਿਡਰ ਮੁਚ ਡਰਣਾ।
ਗੁਰ ਸਿਖੀ ਮਿਲਿ ਸਾਧਸੰਗਿ [8]ਸਬਦ ਸੁਰਤਿ ਜਗੁ ਦੁਤਰੁ ਤਰਣਾ।
ਗੁਰ ਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ।
ਗੁਰ ਕਿਰਪਾ ਗੁਰੁ ਸਿਖੁ ਗੁਰੁ ਸਰਣਾ॥ ੧੦॥

---

੧ ਗਿਆਨ ਸਰੂਪ ਵਿੱਚ। ੨ ਪ੍ਰੇਮ ਰਸ ਵਿੱਚ ਭਿੱਜ ਜਾਂਦੇ ਹਨ। ੩ ਸਾਧ ਸੰਗਤਿ ਵਿੱਚ ਗੁਰ ਸ਼ਬਦ ਨੂੰ ਰਿੜਕੇ ਭਾਵ ਵਿਚਾਰ ਕਰੇ।੪ (ਅਉਚਰ = ਜੋ ਨਾ ਖਾਧਾ ਜਾ ਸਕੇ, ਅਰਥਾਤ ਵਿਸ਼ੇ ਵਿਕਾਰ) ਕਾਮਾਦਿ ਵਿਸ਼ਿਆਂ ਦਾ ਅਭਾਵ ਕਰ ਦੇਂਦਾ ਹੈ। ੫ ਅੰਮ੍ਰਿਤ ਬਾਣੀ ਦਾ ਝਰਨਾ ਇਕ ਰਸ ਝਰਦਾ ਰਹੇ। ੬ ਗੁਰ ਸਿੱਖੀ ਦਾ ਧੀਰਜ ਧਰਮ (ਇਹ ਹੈ) ਕਿ ਪ੍ਰੇਮ ਪਿਆਲਾ ਪੀ ਕੇ ਅਜਰ ਨੂੰ ਜਰਦੇ ਹਨ। ੭ (ਸੰਸਾਰਕ) ਡਰ ਤੋਂ ਨਿਡਰ ਹੋ ਜਾਣਾ ਤੇ ਨਿਡਰ (ਪਰਮੇਸ਼ੂਰ) ਤੋਂ ਬਹੁਤ ਡਰਨਾ। ੮ ਸ਼ਬਦ ਨਾਲ ਪ੍ਰੇਮ ਕਰ ਕੇ ਦੁੱਤਰ ਜੱਗ (ਸੰਸਾਰ) ਨੂੰ ਤਰ ਲਿਆ।

## ਪਉੜੀ ੧੧

[ਗੁਰੂ ਦੀ ਸ਼ਕਤੀ ਤੇ ਗੁਣ]

[1]ਵਾਸਿ ਸੁਵਾਸੁ ਨਿਵਾਸੁ ਕਰਿ ਸਿੰਮਲਿ ਗੁਰਮੁਖਿ ਸੁਖ ਫਲ ਲਾਏ।
ਪਾਰਸ ਹੋਇ ਮਨੂਰੁ ਮਲੁ[2] ਕਾਗਹੁ ਪਰਮ ਹੰਸੁ ਕਰਵਾਏ।
[3]ਪਸੂ ਪਰੇਤਹੁ ਦੇਵ ਕਰਿ ਸਤਿਗੁਰ ਦੇਵ ਸੇਵ ਭੈ ਪਾਏ।
[4]ਸਭ ਨਿਧਾਨ ਰਖਿ ਸੰਖ ਵਿਚਿ ਹਰਿ ਜੀ ਲੈ ਲੈ ਹਥਿ ਵਜਾਏ।
ਪਤਿਤ ਉਧਾਰਣੁ ਆਖੀਐ ਭਗਤਿ ਵਛਲ ਹੋਇ ਆਪੁ ਛਲਾਏ।
ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰ ਭਾਏ।
ਪਰਉਪਕਾਰੀ ਜਗ ਵਿਚਿ ਆਏ ॥ ੧੧ ॥

## ਪਉੜੀ ੧੨ [ਸਿੱਖ ਪਰਉਪਕਾਰੀ]

ਫਲ ਦੇ ਵਟ ਵਗਾਇਆਂ ਤਛਣਹਾਰੇ[5] ਤਾਰਿ ਤਰੰਦਾ।
[6]ਤਛੇ ਪੁਤ ਨ ਡੋਬਈ ਪੁਤ ਵੈਰੁ ਜਲ ਜੀ ਨ ਧਰੰਦਾ।
ਵਰਸੈ ਹੋਇ ਸਹੰਸ ਧਾਰ[7] ਮਿਲਿ ਗਿਲ ਜਲੁ ਨੀਵਾਣਿ ਚਲੰਦਾ।
[8]ਡੋਬੈ ਡਬੈ ਅਗਰ ਨੋ ਆਪੁ ਛਡਿ ਪੁਤ ਪੈਜ ਰਖੰਦਾ।
[9]ਤਰਿ ਡੁਬੈ ਡੁਬਾ ਤਰੈ ਜਿਣਿ ਹਾਰੇ ਹਾਰੇ ਸੁ ਜਿਣੰਦਾ।
ਉਲਟਾ ਖੇਲੁ ਪਿਰੰਮ[10] ਦਾ ਪੈਰਾਂ ਉਪਰਿ ਸੀਸੁ ਨਿਵੰਦਾ।
ਆਪਹੁ ਕਿਸੈ ਨ ਜਾਣੈ ਮੰਦਾ ॥ ੧੨ ॥

---

੧ ਮੁਖੀ (ਸ੍ਰੇਸ਼ਟ)ਗੁਰੂ ਮਨਮੁਖ ਰੂਪ ਸਿੰਮਲਾਂ ਵਿੱਚ ਵਾਸ਼ਨਾਵਾਂ ਵਿਚੋਂ ਸ੍ਰੇਸ਼ਟ ਵਾਸ਼ਨਾਵਾਂ ਦਾ ਨਿਵਾਸ ਕਰਕੇ ਸੁਖ ਰੂਪ ਫਲ ਲਗਾ ਦੇਂਦੇ ਹਨ। ੨ ਪਾਰਸ ਮਨੂਰ ਜਿਹੇ ਲੋਹੇ ਨੂੰ ਭੀ ਮਿਲ ਕੇ ਸੋਨਾ ਬਣਾ ਦੇਂਦੇ ਹਨ।੩ ਸਤਿਗੁਰੂ ਦੇਵ ਦੀ ਸੇਵਾ ਅਤੇ ਭੈ ਪਸ਼ੂਆਂ ਤੇ ਪ੍ਰੇਤਾਂ ਤੋਂ ਦੇਵਤੇ ਬਣਾ ਦੇਂਦੀ ਹੈ।੪(ਵਿਸ਼ਨੂੰ ਦੇ ਸੰਖ ਵਿਚ ਤਾਂ ਚਾਰ ਪਦਾਰਥ ਹੀ ਕਹੇ ਜਾਂਦੇ ਹਨ) (ਪਰ) ਗੁਰੂ ਜੀ ਦੇ ਸ਼ਬਦ ਰੂਪ ਸੰਖ ਵਿਚ ਸਭੇ ਖਜ਼ਾਨੇ ਹਨ,ਜਿਸਨੂੰ ਉਹ ਉਪਦੇਸ਼ ਦੁਆਰਾ ਵਜਾਉਂਦੇ ਰਹਿੰਦੇ ਹਨ।੫ ਤਰਖਾਣ।੬ ਜਲ ਆਪਣੇ ਪੁੱਤ੍ਰ (ਦਰੱਖ਼ਤ) ਦੇ ਵੱਢਣ ਵਾਲੇ ਦੇ (ਅਉਗੁਣ ਨੂੰ) ਜੀਅ ਵਿੱਚ ਨਾ ਰੱਖਦਾ ਹੋਇਆ ਉਸ ਨੂੰ ਡੋਬਦਾ ਨਹੀਂ।੭ਹਜ਼ਾਰਾਂ ਬੂੰਦਾਂ ਹੋ ਕੇ ਵਰ੍ਹਦਾ ਹੈ। ੮ ਅਗਰ ਦੇ ਡੱਬੇ ਨੂੰ ਡੋਬ ਦੇਂਦਾ ਹੈ, ਆਪਣਾ ਧਰਮ ਛੱਡ ਕੇ ਭੀ ਪੁੱਤਰ (ਅਗਰ)ਦੀ ਪੈਜ ਰੱਖ ਲੈਂਦਾ ਹੈ। ੯ ਹੋਰ ਲੱਕੜਾਂ ਤਰਨ ਨਾਲ (ਕੀਮਤ ਵਲੋਂ) ਡੁੱਬ ਜਾਂਦੀਆਂ ਹਨ ਤੇ ਅਗਰ ਡੱਬਾ ਡੁੱਬ ਜਾਣ ਕਰ ਕੇ ਤਰ ਜਾਂਦਾ ਹੈ (ਮੁੱਲ ਪੁਆ ਲੈਂਦਾ ਹੈ)। ੧੦ ਪ੍ਰੇਮ।

## ਪਉੜੀ ੧੩

[ਸਿੱਖ ਸਨਿਮ੍ਰ ਤੇ ਪਰਉਪਕਾਰੀ ਹੈ]

ਧਰਤੀ ਪੈਰਾਂ ਹੇਠਿ ਹੈ ਧਰਤੀ ਹੇਠਿ ਵਸੰਦਾ ਪਾਣੀ।
ਪਾਣੀ ਚਲੈ ਨੀਵਾਣ ਨੋ [1]ਨਿਰਮਲੁ ਸੀਤਲੁ ਸੁਧੁ ਪਰਾਣੀ।
ਬਹੁ ਰੰਗੀ ਇਕ ਰੰਗੁ ਹੈ ਸਭਨਾਂ ਅੰਦਰਿ ਇਕੋ ਜਾਣੀ।
ਤਤਾ ਹੋਵੈ ਧੁਪ ਵਿਚਿ ਛਾਵੈ ਠੰਢਾ ਵਿਰਤੀ ਹਾਣੀ[2]।
ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ।
ਅਗਨਿ ਬੁਝਾਏ ਤਪਤਿ ਵਿਚਿ ਠੰਢਾ ਹੋਵੈ ਬਿਲਮੁ ਨ ਆਣੀ।
ਗੁਰੁ ਸਿਖੀ ਦੀ ਏਹੁ ਨੀਸਾਣੀ॥ ੧੩ ॥

## ਪਉੜੀ ੧੪

[ਸਿੱਖ ਸਨਿਮ੍ਰ ਤੇ ਪਰਉਪਕਾਰੀ ਹੈ]

ਪਾਣੀ ਅੰਦਰਿ ਧਰਤਿ ਹੈ ਧਰਤੀ ਅੰਦਰਿ ਪਾਣੀ ਵਸੈ।
[3]ਧਰਤੀ ਰੰਗੁ ਨ ਰੰਗ ਸਭ ਧਰਤੀ ਸਾਉ ਨ ਸਭ ਰਸ ਰਸੈ।
ਧਰਤੀ ਗੰਧੁ ਨ ਗੰਧ ਬਹੁ ਧਰਤਿ ਨ ਰੂਪ ਅਨੂਪ ਤਰਸੈ[4]।
ਜੇਹਾ ਬੀਜੈ ਸੋ ਲੁਣੈ ਕਰਮਿ ਭੂਮਿ ਸਭ ਕੋਈ ਦਸੈ[5]।
ਚੰਦਨ ਲੇਪੁ ਨ ਲੇਪੁ ਹੈ ਕਰਿ ਮਲ਼ ਮੂਤ ਕਸੂਤੁ ਨ ਧਸੈ[6]।
ਵੂਠੇ ਮੀਹ ਜਮਾਇਦੇ[7] [8]ਡਵਿ ਲਗੈ ਅੰਗੂਰੁ ਵਿਗਸੈ।
ਦੁਖਿ ਨ ਰੋਵੈ ਸੁਖਿ ਨ ਹਸੈ॥ ੧੪ ॥

---

੧ ਪ੍ਰਾਣੀਆਂ ਨੂੰ ਨਿਰਮਲ, ਸ਼ੁੱਧ ਤੇ ਠੰਢਿਆਂ ਕਰਦਾ ਹੈ । ੨ ਹਾਣੀਆਂ ਅਨੁਸਾਰ ਵਰਤਦਾ ਹੈ। ੩ ਧਰਤੀ ਦਾ ਕੋਈ ਰੰਗ ਨਹੀਂ,ਪਰ ਸਭ ਰੰਗ(ਫੁੱਲਾਂ ਤੋਂ ਪਤਾ ਲੱਗਦਾ ਹੈ) ਧਰਤੀ ਵਿਚ ਹੀ ਹਨ, (ਇਸੇ ਤਰ੍ਹਾਂ) ਉਸ ਵਿੱਚ ਕੋਈ ਸਵਾਦ ਨਹੀਂ, ਪਰ ਸਾਰੇ ਸਵਾਦ (ਫਲ ਦੱਸਦੇ ਹਨ) ਉਸ ਵਿੱਚ ਮੌਜੂਦ ਹਨ। ੪ ਉਪਮਾ ਤੋਂ ਰਹਿਤ (ਰੰਗ, ਜਿਨ੍ਹਾਂ ਲਈ ਸਭ ਤਰਸਦੇ ਹਨ। ੫ ਹਰ ਕੋਈ ਕਹਿੰਦੇ ਹਨ। ੬ (ਗੁੱਸੇ ਨਾਲ) ਗਰਕ ਨਹੀਂ ਜਾਂਦੀ। ੭ ਮੀਂਹ ਵੱਸੇ ਤਾਂ ਲੋਕ (ਫਸਲਾਂ) ਜਮਾਉਂਦੇ ਹਨ। ੮ ਦਾਵਾ ਅਗਨੀ ਲੱਗੇ ਤਾਂ ਅੰਗੂਰ ਫੁੱਟ ਕੇ ਟਹਿਕਦਾ ਹੈ।

## ਪਉੜੀ ੧੫

ਸਿੱਖ ਦੀ ਨਿੱਤ ਕਮਾਈ]

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ[1] ਪਾਏ।
ਘਾਲਿ ਖਾਇ ਸੁਕ੍ਰਿਤੁ[2] ਕਰੈ ਵਡਾ ਹੋਇ ਨ ਆਪੁ ਗਣਾਏ।
ਸਾਧਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ।
ਸਬਦ ਸੁਰਤਿ ਪਰਚਾ ਕਰੈ[3] ਸਤਿਗੁਰੁ ਪਰਚੈ ਮਨੁ ਪਰਚਾਏ।
[4]ਆਸਾ ਵਿਚਿ ਨਿਰਾਸੁ ਵਲਾਏ ॥ ੧੫ ॥

## ਪਉੜੀ ੧੬

[ਸਿੱਖ ਦੀ ਨਿੱਤ ਕਮਾਈ]

[5]ਗੁਰ ਚੇਲਾ ਚੇਲਾ ਗੁਰੂ ਗੁਰੁ ਸਿਖ ਸੁਣਿ ਗੁਰਸਿਖੁ ਸਦਾਵੈ।
ਇਕ ਮਨਿ ਇਕੁ ਅਰਾਧਣਾ ਬਾਹਰਿ ਜਾਂਦਾ ਵਰਜਿ ਰਹਾਵੈ[6]।
ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ।
ਮੁਰਦਾ ਹੋਇ ਮੁਰੀਦ ਸੋਇ ਕੋ ਵਿਰਲਾ ਗੁਰਿ ਗੋਰਿ ਸਮਾਵੈ।
ਪੈਰੀ ਪੈ ਪਾ ਖਾਕੁ ਹੋਇ ਪੈਰਾਂ ਉਪਰਿ ਸੀਸੁ ਧਰਾਵੈ।
[7]ਆਪੁ ਗਵਾਇ ਆਪੁ ਹੋਇ ਦੂਜਾ ਭਾਉ ਨ ਨਦਰੀ ਆਵੈ।
ਗੁਰੁ ਸਿਖੀ ਗੁਰੁ ਸਿਖੁ ਕਮਾਵੈ ॥ ੧੬ ॥

---

੧ ਗੁਰੂ ਦੀ ਸਿੱਖਿਆ। ੨ ਪੁੰਨ ਦਾਨ, ਭਲੇ ਕੰਮ। ੩ ਸ਼ਬਦ ਦੀ ਸੁਰਤ ਵਿੱਚ ਪ੍ਰੇਮ ਕਰੇ। ੪ ਆਸਾਂ (ਪੂਰਨ ਵਾਲੀ ਸਾਧ ਸੰਗਤਿ) ਵਿੱਚ ਨਿਰਾਸ ਹੋ ਕੇ ਝੱਟ ਕੱਢੇ। ੫ ਗੁਰੂ ਦੀ ਸਿੱਖਿਆ ਸੁਣ ਕੇ ਜੋ ਗੁਰਸਿੱਖ ਸਦਾਉਂਦਾ ਹੈ, ਉਹ ਚੇਲਾ ਗੁਰੂ ਤੇ ਗੁਰੂ ਚੇਲਾ (ਇਕ ਰੂਪ) ਹੋ ਜਾਂਦਾ ਹੈ। ੬ ਰੋਕ ਰੱਖਦਾ ਹੈ। ੭ ਆਪਾ ਭਾਵ ਗਵਾ ਕੇ ਸ਼ੁੱਧ ਆਤਮ ਰੂਪ ਹੋ ਗਏ ਹਨ, ਦ੍ਵੈਤ ਭਾਵ ਉਨ੍ਹਾਂ ਨੂੰ ਨਜ਼ਰ ਭੀ ਨਹੀਂ ਆਉਂਦਾ।

## ਪਉੜੀ ੧੮

[ਵਿਰਲੇ ਸਿੱਖ]

ਤੇ ਵਿਰਲੇ ਸੈਂਸਾਰ ਵਿਚਿ ਦਰਸਨ ਜੋਤਿ ਪਤੰਗ ਮਿਲੰਦੇ।
ਤੇ ਵਿਰਲੇ ਸੈਂਸਾਰ ਵਿਚਿ [੧]ਸਬਦ ਸੁਰਤਿ ਹੋਇ ਮਿਰਗ ਮਰੰਦੇ।
ਤੇ ਵਿਰਲੇ ਸੈਂਸਾਰ ਵਿਚਿ ਚਰਣ ਕਵਲ ਹੁਇ ਭਵਰ ਵਸੰਦੇ।
ਤੇ ਵਿਰਲੇ ਸੈਂਸਾਰ ਵਿਚਿ [੨]ਪਿਰਮ ਸਨੇਹੀ ਮੀਨ ਤਰੰਦੇ।
ਤੇ ਵਿਰਲੇ ਸੈਂਸਾਰ ਵਿਚਿ ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ।
ਭੈ ਵਿਚਿ ਜੰਮਨਿ ਭੈ ਰਹਨਿ ਭੈ ਵਿਚਿ ਮਰਿ ਗੁਰੁ ਸਿਖ ਜੀਵੰਦੇ।
ਗੁਰਮੁਖ ਸੁਖ ਫਲੁ ਪਿਰਮੁ ਚਖੰਦੇ ॥ ੧੮ ॥

## ਪਉੜੀ ੧੯

[ਸਿੱਖੀ ਸਭ ਤੋਂ ਸ਼ਿਰੋਮਣੀ ਹੈ]

ਲਖ ਜਪ ਤਪ ਲਖ ਸੰਜਮਾਂ ਹੋਮ ਜਗ ਲਖ ਵਰਤ ਕਰੰਦੇ।
ਲਖ ਤੀਰਥ ਲਖ ਊਲਖਾ[੩] [੪]ਲਖ ਪੁਰੀਆ ਲਖ ਪੂਰਬ ਲਗੰਦੇ।
ਦੇਵੀ ਦੇਵਲ ਦੇਹੁਰੇ[੫] ਲਖ ਪੁਜਾਰੀ ਪੂਜ ਕਰੰਦੇ।
ਜਲ ਥਲ ਮਹੀਅਲ ਭਰਮਦੇ[੬] [੭]ਕਰਮ ਧਰਮ ਲਖ ਫੇਰਿ ਫਿਰੰਦੇ।
ਲਖ ਪਰਬਤ ਵਣ ਖੰਡ[੮] ਲਖ ਲਖ ਉਦਾਸੀ ਹੋਇ ਭਵੰਦੇ।
ਅਗਨੀ ਅੰਗੁ ਜਲਾਇੰਦੇ ਲਖ ਹਿਮੰਚਲਿ ਜਾਇ ਗਲੰਦੇ।
ਗੁਰੁ ਸਿਖੀ ਸੁਖੁ ਤਿਲੁ ਨ ਲਹੰਦੇ ॥ ੧੯ ॥

---

੧ ਸ਼ਬਦ ਦੇ ਸੁਣਨ ਲਈ ਹਿਰਨ ਵਾਂਗ ਮਰਦੇ ਹਨ। ੨ ਪ੍ਰੇਮ ਦੇ ਜਲ (ਸਨੇਹ) ਵਿੱਚ ਮੱਛੀ ਦੀ ਤਰ੍ਹਾਂ ਤਰਦੇ ਹਨ। ੩ ਦਾਨੀ, ਸਖੀ । ੪ ਲੱਖਾਂ ਕਾਸ਼ੀ,ਮਥੁਰਾ ਆਦਿ ਪੁਰੀਆਂ ਪੁਰ ਲੱਖਾਂ ਪਰਵ (ਪੁਰਬ ਕੁੰਭ ਆਦਿ) ਲੱਗਦੇ ਹਨ । ੫ ਦੇਵ-ਮੰਦਰ। ੬ਭੌਂਦੇ ਹਨ।੭ ਲੱਖਾਂ ਹੀ ਕਰਮਾਂ ਧਰਮਾਂ ਦੇ ਫੇਰ ਵਿੱਚ ਚੱਕ੍ਰ ਲਗਾ ਰਹੇ ਹਨ।੮ਜੰਗਲ।

## ਪਉੜੀ ੧੯

[ਪੂਰੇ ਗੁਰੂ (ਨਾਨਕ) ਬਿਨਾ ਗਤੀ ਨਹੀਂ]

[੧]ਚਾਰਿ ਵਰਣ ਕਰਿ ਵਰਤਿਆ ਵਰਨੁ ਚਿਹਨੁ ਕਿਹੁ ਨਦਰਿ ਨ ਆਇਆ।
ਛਿਅ ਦਰਸਨੁ ਭੇਖਧਾਰੀਆਂ [੨]ਦਰਸਨ ਵਿਚਿ ਨ ਦਰਸਨੁ ਪਾਇਆ।
ਸੰਨਿਆਸੀ ਦਸ ਨਾਵ ਧਰਿ ਨਾਉ ਗਣਾਇ ਨ ਨਾਉ ਧਿਆਇਆ।
ਰਾਵਲ[੩] ਬਾਰਹ ਪੰਥ ਕਰਿ [੪]ਗੁਰਮੁਖ ਪੰਥੁ ਨ ਅਲਖੁ ਲਖਾਇਆ।
[੫]ਬਹੁ ਰੂਪੀ ਬਹੁ ਰੂਪੀਏ ਰੂਪ ਨ ਰੇਖ ਨ ਲੇਖੁ ਮਿਟਾਇਆ।
ਮਿਲਿ ਮਿਲਿ ਚਲਦੇ ਸੰਗ ਲਖ [੬]ਸਾਧੂ ਸੰਗਿ ਨ ਰੰਗ ਰੰਗਾਇਆ।
ਵਿਣ ਗੁਰੁ ਪੂਰੇ ਮੋਹੇ ਮਾਇਆ ॥ ੧੯ ॥

## ਪਉੜੀ ੨੦

[ਗੁਰਮਤਿ ਤੇ ਚਲਦੇ ਵਿਰਲੇ ਬੰਦੇ]

ਕਿਰਸਾਣੀ ਕਿਰਸਾਣ ਕਰਿ ਖੇਤ ਬੀਜਿ ਸੁਖ ਫਲੁ ਨ ਲਹੰਦੇ।
ਵਣਜੁ ਕਰਨਿ ਵਾਪਾਰੀਏ ਲੈ ਲਾਹਾ [੭]ਨਿਜ ਘਰਿ ਨ ਵਸੰਦੇ।
ਚਾਕਰ ਕਰਿ ਕਰਿ ਚਾਕਰੀ ਹਉਮੈ ਮਾਰਿ [੮]ਨ ਸੁਲਹ ਕਰੰਦੇ।
ਪੁੰਨ ਦਾਨ ਚੰਗਿਆਈਆਂ ਕਰਿ ਕਰਿ ਕਰਤਬ ਥਿਰੁ ਨ ਰਹੰਦੇ।
ਰਾਜੇ ਪਰਜੇ ਹੋਇ ਕੈ ਕਰਿ ਕਰਿ ਵਾਦੁ[੯] ਨ ਪਾਰਿ ਪਵੰਦੇ।
ਗੁਰ ਸਿਖ ਸੁਣਿ ਗੁਰੁ ਸਿਖ ਹੋਇ ਸਾਧਸੰਗਤਿ ਕਰਿ ਮੇਲ ਮਿਲੰਦੇ।
ਗੁਰਮਤਿ ਚਲਦੇ ਵਿਰਲੇ ਬੰਦੇ ॥ ੨੦ ॥

---

੧ ਚੌਹਾਂ ਵਰਨਾਂ ਵਿੱਚ (ਵਾਹਿਗੁਰੂ) ਵਰਤ ਰਿਹਾ ਹੈ, ਪਰ ਉਸ ਦਾ ਵਰਨ ਚਿਹਨ ਕੁਝ ਭੀ ਨਜ਼ਰ ਨਹੀਂ ਆਉਂਦਾ। ੨ ਦਰਸ਼ਨ ਸ਼ਾਸਤ੍ਰਾਂ ਵਿੱਚ ਉਸ ਦਾ ਦਰਸ਼ਨ ਨਹੀਂ ਲੱਭਾ। ੩ ਜੋਗੀਆਂ ਨੇ। ੪ ਗੁਰਮੁਖਾਂ ਦਾ ਪੰਥ ਉਨ੍ਹਾਂ ਪਾਸੋਂ ਅਲਖ ਹੀ ਰਿਹਾ, ਨਾ ਲਖ ਸਕੇ। ੫ ਬਾਹਲੇ ਰੂਪਾਂ ਵਾਲੇ ਬਹੁ-ਰੂਪੀਏ ਦਾ ਕੋਈ ਰੂਪ ਰੇਖ ਨਹੀਂ ਤੇ ਨਾ ਹੀ ਉਸ ਦਾ (ਲਿਖਿਆ) ਲੇਖ ਕੋਈ ਮਿਟਾ ਸਕਿਆ ਹੈ। ੬ ਸਾਧਸੰਗਤਿ ਦੇ ਰੰਗ (ਪ੍ਰੇਮ) ਵਿੱਚ ਕੋਈ ਨਾ ਰੰਗਿਆ ਗਿਆ। ੭ ਸ੍ਵੈ-ਸਰੂਪ ਵਿੱਚ ਵਾਸਾ ਪ੍ਰਾਪਤ ਨਾ ਕਰ ਸਕੇ। ੮ (ਵਾਹਿਗੁਰੂ ਨਾਲ) ਮੇਲ ਨਾ ਕਰ ਸਕੇ। ੯ ਝਗੜੇ।

## ਪਉੜੀ ੨੧

[ਬਿਨ ਗੁਣ ਗੁਰੂ]

ਗੁੰਗਾ ਗਾਵਿ ਨ ਜਾਣਈ ਬੋਲਾ ਸੁਣੈ ਨ ਅੰਦਰਿ ਆਣੈ।
ਅੰਨ੍ਹੈ ਦਿਸਿ ਨ ਆਵਈ ਰਾਤਿ ਅਨ੍ਹੇਰੀ ਘਰੁ ਨ ਸਿਞਾਣੈ।
ਚਲਿ ਨ ਸਕੈ ਪਿੰਗੁਲਾ [1]ਲੂਲ੍ਹਾ ਗਲਿ ਮਿਲਿ ਹੇਤੁ ਨ ਜਾਣੈ।
ਸੰਢਿ[2] ਸੁਪੁਤੀ ਨ ਥੀਐ ਖੁਸਰੇ ਨਾਲਿ ਨ ਰਲੀਆਂ ਮਾਣੈ।
ਜਣਿ ਜਣਿ ਪੁਤਾਂ ਮਾਈਆਂ ਭਲੇ ਨਾਂਵ ਧਰੇਨਿ ਧਿਙਾਣੈ।
ਗੁਰਸਿਖੀ ਸਤਿਗੁਰੂ ਵਿਣੁ ਸੂਰਜੁ ਜੋਤਿ ਨ ਹੋਇ ਟਟਾਣੈ।
ਸਾਧਸੰਗਤਿ ਗੁਰ ਸਬਦੁ ਵਖਾਣੈ ॥ ੨੧ ॥

## ਪਉੜੀ ੨੨

[ਸਿੱਖੀ ਸਰਬ ਸ਼ਿਰੋਮਣੀ ਹੈ]

ਲਖ ਧਿਆਨ ਸਮਾਧਿ ਲਾਇ ਗੁਰਮੁਖਿ ਰੂਪਿ ਨ ਅਪੜਿ ਸਕੈ।
ਲਖ ਗਿਆਨ ਵਖਾਣਿ ਕਰ [3]ਸਬਦ ਸੁਰਤਿ ਉਡਾਰੀ ਥਕੈ।
[4]ਬੁਧਿ ਬਲ ਬਚਨ ਬਿਬੇਕ ਲਖ ਢਹਿਢਹਿ ਪਵਨਿ ਪਿਰਮਦਰਿਧਕੈ।
ਜੋਗ ਭੋਗ ਬੈਰਾਗ ਲਖ ਸਹਿ ਨ ਸਕਹਿ ਗੁਣ ਵਾਸੁ ਮਹਕੈ।
ਲਖ ਅਚਰਜਅਚਰਜਹੋਇ [5]ਅਬਿਗਤਿ ਗਤਿ ਅਬਿਗਤਿਵਿਚਿਅਕੈ।
ਵਿਸਮਾਦੀ ਵਿਸਮਾਦੁ ਲਖ [6]ਅਕਥ ਕਥਾ ਵਿਚਿ ਸਹਮਿ ਸਹਕੈ।
ਗੁਰਸਿਖੀ ਦੈ ਅਖਿ ਫਰਕੈ ॥ ੨੨ ॥ ਅਠਾਈ ॥



੧ ਲੂਲ੍ਹਾ ਗਲ ਮਿਲਣ ਦੇ ਪ੍ਰੇਮ ਨੂੰ ਨਹੀਂ ਜਾਣ ਸਕਦਾ। ੨ ਬਾਂਝ ਇਸਤ੍ਰੀ। ੩ ਸ਼ਬਦ (ਬ੍ਰਹਮ) ਵਿੱਚ ਸੁਰਤਿ ਦੀ ਉਡਾਰੀ ਲਾ ਕੇ ਥਕ ਗਏ ਹਨ।੪ ਲੱਖਾਂ ਬੁੱਧੀ ਬਲ ਤੇ ਵਿਚਾਰ ਕੇ ਵਚਨ ਕਰਨ ਵਾਲੇ ਪ੍ਰੇਮ-ਸਰੂਪ ਦੇ ਦਰ ਤੋਂ ਧੱਕੇ ਖਾ ਕੇ ਡਿਗ ਡਿੱਗ ਪੈਂਦੇ ਹਨ। ੫ ਕਠਿਨਤਾ ਨਾਲ ਪ੍ਰਾਪਤ ਹੋਣ ਯੋਗ ਅਵਿਗਤ (ਸਰੂਪ ਪ੍ਰਮਾਤਮਾ) ਨੂੰ ਪ੍ਰਾਪਤ ਕਰਨ ਵਿੱਚ ਅੱਕ ਗਏ। ੬ ਅਕਥ ਕਥਾ ਦੇ ਸਹਿਮ ਵਿੱਚ ਸਹਿਕਦੇ ਹਨ।

# ਵਾਰ ੨੯

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਆਦਿ ਪੁਰਖ ਆਦੇਸੁ ਹੈ ਸਤਿਗੁਰੁ ਸਚੁ ਨਾਉ ਸਦਵਾਇਆ।
ਚਾਰਿ ਵਰਨ ਗੁਰਸਿਖ ਕਰਿ ਗੁਰਮੁਖਿ[1] ਸਚਾ ਪੰਥੁ ਚਲਾਇਆ।
ਸਾਧਸੰਗਤਿ ਮਿਲਿ ਗਾਂਵਦੇ [2]ਸਤਿਗੁਰੁ ਸਬਦੁ ਅਨਾਹਦੁ ਵਾਇਆ।
[3]ਗੁਰ ਸਾਖੀ ਉਪਦੇਸੁ ਕਰਿ ਆਪਿ ਤਰੈ ਸੈਸਾਰੁ ਤਰਾਇਆ।
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ[4] ਚੜ੍ਹਾਇਆ।
ਗਿਆਨੁ ਧਿਆਨੁ ਸਿਮਰਣਿ ਜੁਗਤਿ ਗੁਰਮਤਿ ਮਿਲਿ ਗੁਰ ਪੂਰਾ ਪਾਇਆ। ਸਾਧਸੰਗਤਿ ਸਚ ਖੰਡੁ ਵਸਾਇਆ ॥ ੧ ॥

## ਪਉੜੀ ੨

[ਸਤਿਗੁਰੂ ਨੇ ਅਲਖ ਲਖਾ ਦਿੱਤਾ]

ਪਰਤਨ ਪਰਧਨ ਪਰਨਿੰਦ ਮੇਟਿ ਨਾਮੁ ਦਾਨੁ ਇਸਨਾਨੁ ਦਿੜਾਇਆ।
ਗੁਰਮਤਿ ਮਨੁ ਸਮਝਾਇ ਕੈ ਬਾਹਰਿ ਜਾਂਦਾ ਵਰਜਿ ਰਹਾਇਆ।
ਮਨਿ ਜਿਤੈ ਜਗੁ ਜਿਣਿ ਲਇਆ [5]ਅਸਟਧਾਤੁ ਇਕ ਧਾਤੁ ਕਰਾਇਆ।
ਪਾਰਸ ਹੋਇ ਪਾਰਸਹੁ ਗੁਰ ਉਪਦੇਸੁ ਅਵੇਸੁ[6] ਦਿਖਾਇਆ।
ਜੋਗ ਭੋਗ ਜਿਣਿ ਜੁਗਤਿ ਕਰਿ ਭਾਇ ਭਗਤਿ ਭੈ ਆਪੁ ਗਵਾਇਆ।

---

੧ ਗੁਰਮੁਖਾਂ ਦਾ। ੨ ਸਤਿਗੁਰੂ ਜੀ ਨੇ ਅਨਹਦ ਸ਼ਬਦ ਵਜਾਇਆ। ੩ ਆਪਣੀ ਗਵਾਹੀ ਦੇ ਕੇ ਗੁਰੂ ਜੀ ਨੇ ਉਪਦੇਸ਼ ਕੀਤਾ। ੪ ਲਾਲ ਰੰਗ। ੫ (ਚਾਰ ਵਰਨ ਤੇ ਚਾਰ ਆਸ਼੍ਰਮ ਰੂਪ) ਅੱਠ ਧਾਤਾਂ ਤੋਂ ਇਕ (ਗੁਰਸਿਖ ਰੂਪ) ਧਾਤ ਬਣਾ ਲਿਆ। ੬ ਹਿਰਦੇ ਵਿਖੇ (ਪ੍ਰਵੇਸ਼)। ੭ ਜੁਗਤੀ ਨਾਲ ਜੋਗ ਤੇ ਭੋਗ (ਦੀ ਇੱਛਾ ਨੂੰ) ਜਿੱਤ ਕੇ (ਨਿਰੰਕਾਰ ਦੀ) ਭੈ ਸਹਿਤ ਭਗਤੀ ਨਾਲ ਆਪਾ-ਭਾਵ ਗਵਾ ਲਿਆ।

[੧]ਆਪੁ ਗਇਆ ਆਪਿ ਵਰਤਿਆ ਭਗਤਿ ਵਛਲ ਹੋਇ ਵਸਗਤਿ ਆਇਆ। ਸਾਧਸੰਗਤਿ ਵਿਚਿ ਅਲਖੁ ਲਖਾਇਆ ॥ ੨ ॥

## ਪਉੜੀ ੩

[ਅਸਾਧ ਵਿਸ਼ਿਆਂ ਨੂੰ ਸਾਧ ਲਿਆ]

ਸਬਦ ਸੁਰਤਿ ਮਿਲਿ ਸਾਧਸੰਗਿ ਗੁਰਮੁਖਿ ਦੁਖਸੁਖ ਸਮਕਰਿ ਸਾਧੇ[੨]।
[੩]ਹਉਮੈ ਦੁਰਮਤਿ ਪਰਹਰੀ ਗੁਰਮਤਿ ਸਤਿਗੁਰ ਪੁਰਖੁ ਆਰਾਧੇ।
[੪]ਸਿਵ ਸਕਤੀ ਨੋ ਲੰਘਿ ਕੈ ਗੁਰਮੁਖਿ ਸੁਖ ਫਲੁ ਸਹਜ ਸਮਾਧੇ।
[੫]ਗੁਰੁ ਪਰਮੇਸਰੁ ਏਕੁ ਜਾਣਿ ਦੂਜਾ ਭਾਉ ਮਿਟਾਇ ਉਪਾਧੇ।
[੬]ਜੰਮਣ ਮਰਣਹੁ ਬਾਹਰੇ ਅਜਰਾਵਰਿ ਮਿਲਿ ਅਗਮ ਅਗਾਧੇ।
[੭]ਆਸ ਨ ਤ੍ਰਾਸ ਉਦਾਸ ਘਰਿ ਹਰਖ ਸੋਗ ਵਿਹੁ ਅੰਮ੍ਰਿਤ ਖਾਧੇ।
ਮਹਾ ਅਸਾਧ ਸਾਧਸੰਗ ਸਾਧੇ ॥ ੩ ॥

## ਪਉੜੀ ੪ [ਸਿੱਖ ਦੀ ਕਰਨੀ]

ਪਉਣੁ ਪਾਣੀ ਬੈਸੰਤਰੋ ਰਜ ਗੁਣੁ ਤਮ ਗੁਣੁ ਸਤ ਗੁਣੁ ਜਿਤਾ।
ਮਨ ਬਚ ਕਰਮ ਸੰਕਲਪ ਕਰਿ ਇਕ ਮਨਿ ਹੋਇ [੮]ਵਿਗੋਇ ਦੁਚਿਤਾ।
[੯]ਲੋਕ ਵੇਦ ਗੁਰ ਗਿਆਨ ਲਿਵ ਅੰਦਰਿ ਇਕੁ ਬਾਹਰਿ ਬਹੁ ਭਿਤਾ।
ਮਾਤ ਲੋਕ ਪਾਤਾਲ ਜਿਣਿ [੧੦]ਸੁਰਗ ਲੋਕ ਵਿਚਿ ਹੋਇ ਅਥਿਤਾ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕਰਿ [੧੧]ਪਤਿਤ ਪਵਿਤਾ।

---

੧ ਆਪਾ ਭਾਵ ਜਾਣ ਨਾਲ ਆਪਣਾ ਆਪ ਸਭ ਪਾਸੇ ਵਰਤਮਾਨ ਦਿਸਿਆ। ੨ ਸਾਧ ਕੇ
ਇਕ ਸਮਾਨ ਕਰ ਲਏ। ੩ ਹਉਮੈ(ਅਹੰਕਾਰ)ਦੀ ਖੋਟੀ ਬੁੱਧੀ ਨੂੰ ਤਿਆਗ ਕੇ।੪ ਰਜੋ,ਤਮੋ
ਆਦਿ ਗੁਣਾਂ ਤੋਂ ਲੰਘਕੇ ਗੁਰਮੁਖ ਸਹਿਜ ਅਵਸਥਾ ਵਿੱਚ ਸਮਾਧੀ ਲਾਕੇ ਸੁਖ ਫਲ(ਪ੍ਰਾਪਤ
ਕਰਦੇ ਹਨ)।੫ਦੂਜੇ ਭਾਵ ਦੀ ਉਪਾਧੀ ਮਿਟਾ ਦਿੱਤੀ ਹੈ।੬ਅਗਮ ਅਗਾਧ ਨੂੰ ਮਿਲਕੇ ਜਨਮ
ਮਰਨ ਤੇ(ਅਜਰਾਵਰ) ਬੁਢੇਪੇ ਤੋਂ ਰਹਿਤ ਹੋਏ ਹਨ। ੭ ਆਸ਼ਾ ਤੇ ਭੈ ਤੋਂ ਖਾਲੀ ਗ੍ਰਿਹਸਥ
ਵਿੱਚ ਹੀ ਉਦਾਸ ਹਨ,ਖੁਸ਼ੀ ਗ਼ਮੀ ਦੇ ਜ਼ਹਿਰ ਨੇ ਅੰਮ੍ਰਿਤ ਨੂੰ ਸਾਧ ਲਿਆ। ੮ ਦੁਬਿਧਾ
ਗਵਾ ਦਿੱਤੀ ਹੈ। ੯ ਗੁਰ ਗਿਆਨ ਨਾਲ ਲਿਵ ਜੋੜਨ ਨਾਲ ਹੀ ਉਹ ਲੋਕ ਤੇ ਵੇਦ
(ਪਰਲੋਕ) ਦੇ ਗਿਆਨ ਤੋਂ ਜਾਣੂ ਹੋ ਜਾਂਦੇ ਹਨ, (ਉਹ) ਅੰਦਰੋਂ ਇਕ ਤੇ ਬਾਹਰੋਂ ਬਹੁਤ
ਪ੍ਰਕਾਰ ਦੇ ਨਜ਼ਰ ਆਉਂਦੇ ਹਨ। ੧੦ ਸੁਰਗ ਲੋਕ ਵਿੱਚ ਭੀ ਉਹ ਆਪਣੇ ਆਪ ਨੂੰ
ਅਥਿਤਿ (ਪ੍ਰਾਹੁਣੇ) ਹੀ ਜਾਣਦੇ ਹਨ। ਪਾਪੀ ਤੋਂ ਪਵਿੱਤ੍ਰ ਹੋਏ ਹਨ।

ਗੁਰਮੁਖਿ ਸੁਖ ਫਲੁ ਪਾਇਆ ਅਤੁਲੁ ਅਡੋਲੁ ਅਮੋਲੁ ਅਮਿਤਾ[੧]।
[੨]ਸਾਧਸੰਗਤਿ ਮਿਲਿ ਪੀੜਿ ਨਪਿਤਾ ॥ ੪ ॥

ਪਉੜੀ ੫ [ਸਾਧਸੰਗਤਿ ਵਿੱਚ ਸਫਲ ਵਣਜ ਕਰਦੇ ਹਨ]

ਚਾਰਿ ਪਦਾਰਥ ਹਥ ਜੋੜਿ ਹੁਕਮੀ ਬੰਦੇ ਰਹਨਿ ਖੜੋਤੇ।
ਚਾਰੇ ਚਕ ਨਿਵਾਇਆ [੩]ਪੈਰੀ ਪੈ ਇਕ ਸੂਤਿ ਪਰੋਤੇ।
ਵੇਦ ਨ ਪਾਇਨਿ ਭੇਦੁ ਕਿਹੁ ਪੜਿ ਪੜਿ ਪੰਡਿਤ ਸੁਣਿ ਸੁਣਿ ਸੋਤੇ।
ਚਹੁ ਜੁਗਿ ਅੰਦਰ ਜਾਗਦੀ ਓਤਿ ਪੋਤਿ[੪] ਮਿਲਿ ਜਗਮਗ ਜੋਤੇ।
ਚਾਰਿਵਰਨ ਇਕਵਰਨਹੋਇ [੫]ਗੁਰਸਿਖ ਵੜੀਅਨਿ ਗੁਰਮੁਖਿ ਗੋਤੇ।
ਧਰਮਸਾਲ ਵਿਚਿ ਬੀਜਦੇ ਕਰਿ ਗੁਰਪੁਰਬ ਸੁ [੬]ਵਣਜ ਸਓਤੇ।
ਸਾਧਸੰਗਤਿ ਮਿਲਿ ਦਾਦੇ ਪੋਤੇ ॥ ੫ ॥

ਪਉੜੀ ੬ [ਸਾਧਸੰਗਤਿ ਵਿੱਚ ਗੁਰ ਭਾਈ ਸੋਭਦੇ ਹਨ]

ਕਾਮੁ ਕ੍ਰੋਧੁ ਅਹੰਕਾਰ ਸਾਧਿ ਲੋਭ ਮੋਹ ਦੀ ਜੋਹ[੭] ਮਿਟਾਈ।
[੮]ਸਤੁ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸੁਗਰਥੁ ਸਮਾਈ।
ਪੰਜੇ ਤਤ ਉਲੰਘਿਆ ਪੰਜਿ ਸਬਦ ਵਜੀ ਵਾਧਾਈ।
[੯]ਪੰਜੇ ਮੁਦ੍ਰਾ ਵਸਿ ਕਰਿ ਪੰਚਾਇਣੁ ਹੁਇ ਦੇਸ ਦੁਹਾਈ।
ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ।
[੧੦]ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦਿ ਲਿਵ ਲਾਈ।
ਸਾਧਸੰਗਤਿ ਸੋਹਨਿ ਗੁਰ ਭਾਈ ॥ ੬ ॥

---

੧ ਮਿਣਤੀ ਰਹਿਤ। ੨ ਸਾਧ ਸੰਗਤਿ ਵਿੱਚ ਮਿਲ ਕੇ ਅਹੰਕਾਰ ਨੂੰ ਪੀੜਦੇ ਹਨ। ੩ (ਜਿਸ ਨੇ ਜਗਤ ਨੂੰ) ਇਕ ਸੂਤ ਵਿੱਚ ਪਰੋ ਰੱਖਿਆ ਹੈ, ਉਸ ਦੀ ਪੈਰੀਂ ਪੈ ਕੇ। ੪ ਅੰਦਰ ਬਾਹਰ। ੫ ਗੁਰਸਿੱਖ ਇਕੋ ਗੋਤ ਦੇ ਹੋਣ ਕਰ ਕੇ ਸਾਹਮਣੇ ਹੀ ਵਡਿਆਏ ਜਾਂਦੇ ਹਨ। ੬ ਸਫਲ ਵਿਉਪਾਰ। ੭ ਤਾਂਘ। ੮ (ਉਨ੍ਹਾਂ ਵਿੱਚ) ਸਤਿ, ਸੰਤੋਖ, ਦਇਆ, ਧਰਮ ਤੇ ਅਰਥ ਦੀ ਸੁਗਰਥੁ (ਸ੍ਰੇਸ਼ਟ) ਸਮਰਥਾਂ ਸਮਾ ਰਹੀ ਹੈ। ੯ ਖੇਚਰੀ, ਭੂਚਰੀ ਚਾਚਰੀ, ਉਨਮਨੀ ਤੇ ਭੁਯੰਗਮੀ ਪੰਜ ਯੋਗ ਮੱਤ ਦੀਆਂ ਮੁੰਦ੍ਰਾਂ ਵਸ ਕਰ ਕੇ ਚੰਗੇ ਪੰਚ ਹੋਏ ਹਨ, (ਜਿਨ੍ਹਾਂ ਦੀ) ਦੇਸ਼ ਵਿੱਚ ਦੁਹਾਈ (ਸ਼ੁਹਰਤ) ਹੈ। ੧੦ (ਕਿਹੜੇ) ਪੰਜ ਮਿਲੇ ? ਜਿਨ੍ਹਾਂ ਛਲ ਤਿਆਗ ਕੇ ਅਨਹਦ ਸ਼ਬਦ ਵਿੱਚ (ਗੁਰੂ ਕੇ) ਸ਼ਬਦ ਦਵਾਰਾ ਲਿਵ ਲਾਈ ਹੈ।

## ਪਉੜੀ ੭ [ਗੁਰਮੁਖ, ਸਾਧ ਸੰਗ (ਛੇ ਗਿਣਤੀ)]

[੧]ਛਿਅ ਦਰਸਨ ਤਰਸਨਿ ਘਣੇ ਗੁਰਮੁਖਿ ਸਤਿਗੁਰੁ ਦਰਸਨੁ ਪਾਇਆ।
ਛਿਅ ਸਾਸਤ੍ਰ ਸਮਝਾਵਣੀ ਗੁਰਮੁਖਿ ਗੁਰੁ ਉਪਦੇਸੁ ਦਿੜਾਇਆ।
[੨]ਰਾਗ ਨਾਦ ਵਿਸਮਾਦ ਵਿਚਿ ਗੁਰਮਤਿ ਸਤਿਗੁਰ ਸਬਦੁ ਸੁਣਾਇਆ।
ਛਿਅ ਰੁਤੀ ਕਰਿ ਵਰਤਮਾਨ ਸੂਰਜੁ ਇਕੁ ਚਲਤੁ ਵਰਤਾਇਆ।
[੩]ਛਿਅ ਰਸ ਸਾਉ ਨ ਪਾਇਨੀ ਗੁਰਮੁਖਿ ਸੁਖੁ ਫਲੁ ਪਿਰਮੁ ਚਖਾਇਆ।
ਜਤੀ ਸਤੀ ਚਿਰੁ ਜੀਵਣੇ ਚਕ੍ਰਵਰਤਿ ਹੋਇ ਮੋਹੇ ਮਾਇਆ।
ਸਾਧਸੰਗਤਿ ਮਿਲਿ ਸਹਜਿ ਸਮਾਇਆ ॥ ੭ ॥

## ਪਉੜੀ ੮

[ਸ਼ਬਦ ਕਮਾਈ, ਸਾਧ ਸੰਗ (ਸੱਤ ਗਿਣਤੀ)]

[੪]ਸਤ ਸਮੁੰਦ ਸਮਾਇ ਲੈ ਭਵਜਲ ਅੰਦਰਿ ਰਹੇ ਨਿਰਾਲਾ[੫]।
ਸਤੇ ਦੀਪ[੬] ਅਨ੍ਹੇਰੁ ਹੈ ਗੁਰਮੁਖਿ ਦੀਪਕੁ ਸਬਦ ਉਜਾਲਾ।
ਸਤੇ ਪੁਰੀਆ[੭] ਸੋਧੀਆ ਸਹਜ ਪੁਰੀ ਸਚੀ ਧਰਮਸਾਲਾ।
[੮]ਸਤੇ ਰੋਹਣਿ ਸਤ ਵਾਰ ਸਾਧੇ ਫੜਿ ਫੜਿ ਮਥੇ ਵਾਲਾ।
[੯]ਤ੍ਰੈ ਸਤੇ ਬ੍ਰਹਮੰਡਿ ਕਰਿ ਵੀਹ ਇਕੀਹ ਉਲੰਘਿ ਸੁਖਾਲਾ।
ਸਤੇ ਸੁਰ ਭਰਪੂਰੁ ਕਰਿ [੧੦]ਸਤੀ ਧਾਰੀ ਪਾਰਿ ਪਿਆਲਾ।
ਸਾਧਸੰਗਤਿ ਗੁਰ ਸਬਦ ਸਮਾਲਾ ॥ ੮ ॥

---

੧ ਛੇ (ਜੋਗੀ, ਜੰਗਮ ਆਦਿ) ਭੇਖ ਦਰਸ਼ਨ ਜਿਸ ਦੀ ਪ੍ਰਾਪਤੀ ਲਈ ਅਤਿ ਤਰਸਦੇ ਹਨ, ਗੁਰਮੁਖਾਂ ਨੇ ਸਤਿਗੁਰੂ ਦਵਾਰਾ ਉਹ ਦਰਸ਼ਨ ਪਾਇਆ ਹੈ। ੨ ਛੀਏ ਰਾਗ (ਜਿਸਨੂੰ ਸੁਣਕੇ) ਹੈਰਾਨ ਹੋ ਰਹੇ ਹਨ। ੩ ਛੀਏ ਰਸ ਜਿਸ ਦੇ ਸੁਆਦ ਨੂੰ ਨਹੀਂ ਪਾ ਸਕਦੇ, ਗੁਰਮੁਖਾਂ ਨੇ ਅਜਿਹਾ ਪ੍ਰੇਮ ਰੂਪ ਸੁਖ ਫਲ ਚੱਖਿਆ ਹੈ। ੪ ਪੰਜ ਗਿਆਨ ਇੰਦਰੇ, ਮਨ ਤੇ ਬੁੱਧੀ ਇਨ੍ਹਾਂ ਸੱਤਾਂ ਸਮੁੰਦ੍ਰਾਂ ਨੂੰ ਵਸ ਕਰ ਕੇ। ੫ ਨਿਰਲੇਪ। ੬ ਸੱਤ ਦੀਪ (ਜੰਬੂ, ਪਲਕਸ਼, ਸ਼ਾਲਮਲੀ, ਕੁਸ਼, ਕ੍ਰੌਂਚ, ਸ਼ਾਕ ਤੇ ਪੁਸ਼ਕਰ। ੭ ਕਾਸ਼ੀ, ਰਾਂਚੀ, ਅਵੰਤਿਕਾ (ਉੱਜੈਨ), ਦਵਾਰਾਵਤੀ, ਅਜੁੱਧਿਆ, ਮਥੁਰਾ, ਮਾਇਆ, (ਹਰਿਦਵਾਰ), ਇਹ ਸੱਤ ਪੁਰੀਆਂ ਹਨ। ੮ ਰੋਹਣੀ ਆਦਿ ਨਛੱਤਰ ਅਤੇ ਸੱਤੇ ਵਾਰ, ਸਿਰ ਦੇ ਵਾਲਾਂ ਤੋਂ ਫੜ ਕੇ ਸਾਧ ਲਏ। ੯ ਬ੍ਰਹਿਮੰਡ ਦੀਆਂ ੨੧ ਪੁਰੀਆਂ ਨੂੰ (ਸਰ ਕਰ ਕੇ) ਵੀਹ ਤੇ ਇਕੀਹ ਦੀ ਗਿਣਤੀ ਤੋਂ ਪਾਰ ਹੋ ਕੇ ਸੁਖੀ ਹੋਏ ਹਨ। ੧੦ ਸੱਤਾਂ ਪਹਾੜਾਂ ਤੋਂ ਪਾਰ ਹੋਏ ਹਨ।

## ਪਉੜੀ ੯

[ਮਨਵਸ, ਸਾਧ ਸੰਗ (ਅੱਠ ਗਿਣਤੀ)]

ਅਠ ਖੰਡਿ[੧] ਪਾਖੰਡ ਮੱਤਿ ਗੁਰਮਤਿ ਇਕ ਮਨਿ ਇਕ ਧਿਆਇਆ।
[੨]ਅਸਟ ਧਾਤੁ ਪਾਰਸ ਮਿਲੀ ਗੁਰਮੁਖਿ ਕੰਚਨੁ ਜੋਤਿ ਜਗਾਇਆ।
[੩]ਰਿਧਿ ਸਿਧਿ ਸਿਧ ਸਾਧਿਕਾਂ ਆਦਿ ਪੁਰਖ ਆਦੇਸੁ ਕਰਾਇਆ।
ਅਠੈ ਪਹਰ ਅਰਾਧੀਐ ਸਬਦ ਸੁਰਤਿ ਲਿਵ ਅਲਖੁ ਲਖਾਇਆ।
[੪]ਅਸਟ ਕੁਲੀ ਵਿਹੁ ਉਤਰੀ ਸਤਿਗੁਰ ਮਤਿ ਨ ਮੋਹੇ ਮਾਇਆ।
ਮਨੁ ਅਸਾਧੁ ਨ ਸਾਧੀਐ ਗੁਰਮੁਖਿ ਸੁਖ ਫਲੁ[੫] ਸਾਧਿ ਸਧਾਇਆ।
ਸਾਧਸੰਗਤਿ ਮਿਲਿ ਮਨ ਵਸਿ ਆਇਆ ॥ ੯ ॥

## ਪਉੜੀ ੧੦

[ਗੁਰਮਤਿ ਸਾਧ ਸੰਗ (ਨੌਂ ਗਿਣਤੀ)]

ਨਉ ਪਰਕਾਰੀ ਭਗਤਿ[੬] ਕਰਿ ਸਾਧੈ ਨਵੈ ਦੁਆਰ[੭] ਗੁਰਮਤੀ।
[੮]ਗੁਰਮੁਖਿ ਪਿਰਮੁ ਚਖਾਇਆ ਗਾਵੈ ਜੀਭ ਰਸਾਇਣਿ ਰਤੀ।
ਨਵੀ ਖੰਡੀ ਜਾਣਾਇਆ [੯]ਰਾਜੁ ਜੋਗ ਜਿਣਿ ਸਤੀ ਅਸਤੀ।
[੧੦]ਨਉ ਕਰਿ ਨਉ ਘਰ ਸਾਧਿਆ ਵਰਤਮਾਨ ਪਰਲਉ ਉਤਪਤੀ।
ਨਵ ਨਿਧਿ ਪਿਛਲਗਣੀ ਨਾਥ ਅਨਾਥ ਸਨਾਥ ਜੁਗਤੀ।
[੧੧]ਨਉ ਉਖਲ ਵਿਚਿ ਉਖਲੀ ਮਿਠੀ ਕਉੜੀ ਠੰਢੀ ਤਤੀ।
ਸਾਧ ਸੰਗਤਿ ਗੁਰਮਤਿ ਸਣਖਤੀ[੧੨] ॥ ੧੦ ॥

---

੧(ਚਾਰ ਵਰਨ ਚਾਰ ਆਸ਼੍ਰਮ)ਅੱਠ ਖੰਡ। ੨ ਉਕਤ ਭਿੰਨ ਭਿੰਨ ਮਤ ਰੂਪ ਅਠੇ ਧਾਤ ਗੁਰਮੁਖ ਪਾਰਸ ਨੂੰ ਮਿਲ ਕੇ,ਸੋਨੇ ਦੀ ਜੋਤ ਵਾਂਗ ਜਗ ਪਈਆਂ ਹਨ।੩ਰਿੱਧੀਆਂ ਤੇ ਸਿੱਧੀਆਂ ਦੇ ਸਿਧ ਸਾਧਕਾਂ ਪਾਸੋਂ ਨਿਰੰਕਾਰ ਨੂੰ ਨਮਸਕਾਰ ਕਰਾਈ।੪ ਅੱਠ ਕੁਲੀ ਸੱਪਾਂ ਦੀ (ਜਾਤੀ ਅਭਿਮਾਨ ਦੀ)ਜ਼ਹਿਰ ਉਤਰ ਗਈ ਹੈ। ੫ ਸੁਖੈਨ ਹੀ। ੬ ਨੌਧਾ ਭਗਤੀ। ੭ਨੌਂ ਗੋਲਕਾਂ ੮ ਗੁਰਮੁਖਾਂ ਨੇ ਪ੍ਰੇਮ ਰਸ ਚਖਿਆ,(ਉਨ੍ਹਾਂ ਦੀ)ਜੀਭ ਰਸਾਇਣ ਵਿੱਚ ਰੰਗੀ ਹੋਈ ਗਾਉਂਦੀ ਹੈ। ੯ ਰਾਜ ਤੇ ਜੋਗ ਦਵਾਰਾ ਸਤੀ ਤੇ ਅਸਤੀ (ਭਲੇ ਤੇ ਬੁਰੇ) ਕਰਮਾਂ ਨੂੰ ਜਿੱਤ ਲਿਆ ਹੈ। ੧੦ ਨੌਂ ਕਲਾਂ ਵਾਲੀਆਂ ਨੌਂ ਗੋਲਕਾਂ ਰੂਪ ਘਰ ਸਾਧ ਕੇ ਉਤਪਤੀ ਪਰਲੈ ਤੇ ਵਰਤ-ਮਾਨ ਆਦਿ ਤਿੰਨੇ ਕਾਲ ਸਾਧ ਲਏ ਹਨ। ੧੧ ਨੌਂ ਗੋਲਕਾਂ ਵਿੱਚੋਂ (ਜੀਭ ਰੂਪ)ਗੋਲਕ ੧੨ ਸਰੇਸ਼ਟ ਮੂੰਹ।

## ਪਉੜੀ ੧੧

[ਸਿੱਖ ਕੀਹ ਕਰੇ ?]

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ।
ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ[1]।
ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ।
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ[2] ਨ ਕਿਸੈ ਰਵਾਣੈ[3]।
ਗੁਰਮੁਖਿ ਸੁਖ ਫਲ ਪਾਇਆ ਰਾਜੁ ਜੋਗੁ ਰਸ ਰਲੀਆ[4] ਮਾਣੈ।
ਸਾਧਸੰਗਤਿ ਵਿਟਹੁ ਕੁਰਬਾਣੈ ॥ ੧੧ ॥

## ਪਉੜੀ ੧੨

[ਗੁਰਮੁਖ ਦੀ ਅਵਸਥਾ]

ਗੁਰਮੁਖਿ ਪਿਰਮੁ ਚਖਾਇਆ ਭੁਖ ਨ ਖਾਣੁ ਪੀਅਣੁ ਅੰਨੁ ਪਾਣੀ।
ਸਬਦ ਸੁਰਤਿ ਨੀਂਦ[5] ਉਘੜੀ[6] ਜਾਗਦਿਆਂ ਸੁਖ ਰੈਣਿ ਵਿਹਾਣੀ।
ਸਾਹੇ ਬਧੇ[7] ਸੋਹਦੇ ਮੈਲਾਪੜ[8] ਪਰਵਾਣੁ ਪਰਾਣੀ।
ਚਲਣੁ ਜਾਣਿ ਸੁਜਾਣ ਹੋਇ ਜਗ ਮਿਹਮਾਨ ਆਏ ਮਿਹਮਾਣੀ[9]।
ਸਚੁ ਵਣਜਿ ਖੇਪ[10] ਲੈ ਚਲੇ ਗੁਰਮੁਖਿ ਗਾਡੀ ਰਾਹੁ ਨੀਸਾਣੀ।
ਹਲਤਿ ਪਲਤਿ[11] ਮੁਖ ਉਜਲੇ ਗੁਰ ਸਿਖ ਗੁਰਸਿਖਾਂ ਮਨਿ ਭਾਣੀ।
ਸਾਧਸੰਗਤਿ ਵਿਚਿ ਅਕਥ ਕਹਾਣੀ ॥ ੧੨ ॥

---

੧ ਛਲ ਤੇ ਧੱਕਾ। ੨ ਅਹੰਕਾਰ। ੩ ਨਾਰਾਜ਼ ਨਾ ਕਰੇ। ੪ ਆਨੰਦ। ੫ ਅਵਿਦਿਆ ਦੀ ਨੀਂਦ। ੬ ਜਾਗ ਵਿਚ ਸੁਖ ਨਾਲ ਉਮਰ ਰੂਪੀ ਰਾਤ। ੭ ਗਾਨੇ। ੮ ਮੈਲਾ ਵੇਸ। ੯ ਗਿਆਨਵਾਨ ਹੋ ਕੇ ਦੁਨੀਆਂ ਚੱਲਣ ਵਾਲੀ ਜਾਣਦੇ ਹਨ, (ਜਿਵੇਂ) ਜਗ ਵਿਚ ਮਿਹਮਾਨੀ ਲਈ ਮਿਹਮਾਨ ਆਏ ਹੁੰਦੇ ਹਨ। ੧੦ ਭਾਰ। ੧੧ ਲੋਕ ਪਰਲੋਕ।

## ਪਉੜੀ ੧੩

[ਸਾਧਸੰਗਤਿ ਵਿੱਚ ਮਿਲ ਕੇ ਭਾਣਾ ਮੰਨੋ]

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ।
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ।
ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ।
ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ।
ਭਾਣਾ ਮੰਨੈ ਮੰਨੀਐ[1] ਅਪਣਾ ਭਾਣਾ ਆਪਿ ਮਨਾਵੈ।
ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾ ਦਾਵੈ।
ਸਾਧਸੰਗਤਿ ਮਿਲਿ ਹੁਕਮਿ ਕਮਾਵੈ ॥ ੧੩ ॥

## ਪਉੜੀ ੧੪

[ਸਾਧਸੰਗਤਿ ਵਿੱਚ ਇਕ ਦੀ ਅਰਾਧਨਾ]

ਗੁਰੁ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ।
ਹਉਮੈ ਪਾਲਿ ਢਹਾਇ ਕੈ [2]ਤਾਲ ਨਦੀ ਦਾ ਨੀਰੁ ਮਿਲਾਇਆ।
ਨਦੀ ਕਿਨਾਰੈ ਦੁਹ ਵਲੀ ਇਕ ਦੂ ਪਾਰਾਵਾਰੁ ਨ ਪਾਇਆ।
ਰੁਖਹੁ ਫਲੁ ਤੈ ਫਲਹੁ ਰੁਖੁ [3]ਇਕੁ ਨਾਉ ਫਲੁ ਰੁਖੁ ਸਦਾਇਆ।
ਛਿਅ ਰੁਤੀ ਇਕੁ ਸੁਝੁ ਹੈ ਸੁਝੈ ਸੁਝੁ[4] ਨ ਹੋਰੁ ਦਿਖਾਇਆ।
ਰਾਤੀਂ ਤਾਰੇ ਚਮਕਦੇ ਦਿਹ ਚੜਿਐ ਕਿਨਿ ਆਖੁ ਲੁਕਾਇਆ[5]।
ਸਾਧਸੰਗਤਿ ਇਕ ਮਨਿ ਇਕੁ ਧਿਆਇਆ ॥ ੧੪ ॥

## ਪਉੜੀ ੧੫

[ਗੁਰਸਿੱਖ ਜੋਗੀ]

ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ।
ਕੰਨੀਂ ਮੁੰਦਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ।

---

੧ ਜੋ ਭਾਣਾ ਮੰਨੇ, ਉਹ ਸਾਰੇ ਮੰਨੀਦਾ ਹੈ। ੨ ਤਾਲਾਬ ਤੇ ਨਦੀ ਦਾ ਪਾਣੀ ਇਕ ਕਰ ਮੰਨਿਆ, ਭਾਵ ਜੀਵ ਤੇ ਬ੍ਰਹਮ ਨੂੰ ਅਭੇਦ ਜਾਤਾ। ੩ ਫਲ ਤੇ ਰੁੱਖ ਦਾ ਨਾਉਂ ਸਭ ਜਗ੍ਹਾ ਇਕੋ ਹੀ (ਕਹੀਦਾ ਹੈ)। ੪ ਸੂਰਜ। ੫ ਆਖ (ਕਹੁ !) ਕਿਸ ਨੇ ਲੁਕਾ ਦਿੱਤੇ ਹਨ।

ਖਿੰਥਾ[੧] ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ[੨] ਭੁਗਤਿ ਬਿਲਾਸੀ।
ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰ ਦਾਸੀ।
[੩]ਸਾਧਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ।
ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ[੪]।
ਸਾਧਸੰਗਤਿ ਦੂਰਮਤਿ ਸਾਬਾਸੀ[੫] ॥ ੧੫ ॥

## ਪਉੜੀ ੧੬

[ਸਾਧਸੰਗਤਿ ਵਿੱਚ ਆਸ਼ਕ ਹੋ ਕੇ ਦੇਖੇ]

ਲਖ ਬ੍ਰਹਮੇ ਲਖ ਵੇਦ ਪੜਿ ਨੇਤ ਨੇਤ ਕਰਿ ਕਰਿ ਸਭ ਥਕੇ।
ਮਹਾਦੇਵ ਅਵਧੂਤ[੬] ਲਖ ਜੋਗ ਧਿਆਨ ਉਣੀਦੇ ਅਕੇ।
ਲਖ ਬਿਸਨ ਅਵਤਾਰ ਲੈ ਗਿਆਨ ਖੜਗੁ ਫੜਿ ਪਹੁਚਿ ਨ ਸਕੇ।
ਲਖ ਲੋਮਸੁ ਚਿਰ ਜੀਵਣੇ ਆਦਿ ਅੰਤਿ ਵਿਚਿ ਧੀਰਕ ਧਕੇ[੭]।
ਤਿਨਿ ਲੋਅ ਜੁਗ ਚਾਰਿ ਕਰਿ ਲਖ ਬ੍ਰਹਮੰਡ ਖੰਡ ਕਰ ਢਕੇ।
ਲਖ ਪਰਲਉ ਉਤਪਤਿ ਲਖ ਹਰਹਟ ਮਾਲਾ ਆਖਿ ਫਰਕੇ।
ਸਾਧਸੰਗਤਿ ਆਸਕੁ ਹੋਇ ਤਕੇ ॥ ੧੬ ॥

## ਪਉੜੀ ੧੭

[ਮਨੁ ਜੀਤੈ ਜਗੁ ਜੀਤੁ]

ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ[੮] ਹੈ ਸਤਿਗੁਰੁ ਸੋਈ।
ਜੋਗ ਧਿਆਨੁ ਹੈਰਾਨੁ ਹੋਇ ਵੇਦ ਗਿਆਨ ਪਰਵਾਹ ਨ ਹੋਈ।
ਦੇਵੀ ਦੇਵ ਸਰੇਵਦੇ ਜਲ ਥਲ ਮਹੀਅਲ ਭਵਦੇ ਲੋਈ[੯]।
ਹੋਮ ਜਗ ਜਪ ਤਪ ਘਣੇ ਕਰਿ ਕਰਿ ਕਰਮ ਧਰਮ ਦੁਖ ਰੋਈ।

---

੧ ਕਫ਼ਨੀ। ੨ ਪ੍ਰੇਮ-ਭਾਵ। ੩ ਸਤਿਗੁਰ ਦੀ ਸਾਧਸੰਗਤਿ ਰੂਪ ਗੁਫਾ ਵਿੱਚ ਬੈਠ ਕੇ ਡੂੰਘੀ ਸਹਿਜ ਸਮਾਧ ਵਿੱਚ ਨਿਵਾਸ ਕਰਦੇ ਹਨ। ੪ ਸੇਵਾਦਾਰ। ੫ ਸ਼ਾਬਾਸ਼ ਮਿਲਦੀ ਹੈ, ਅਰਥਾਤ ਵਾਹਿਗੁਰੂ ਪ੍ਰਸੰਨ ਹੁੰਦਾ ਹੈ। ੬ ਸ਼ਿਵ ਜਿਹੇ ਅਵਧੂਤ (ਜੋਗੀ)। ੭ ਧੀਰਜ ਵਿੱਚ ਧੱਕੇ ਹੀ ਖਾਧੇ। ੮ ਗੁਰੂ ਨਾਨਕ ਦੇਵ ਜੀ। ੯ ਸ੍ਰਿਸ਼ਟੀ।

[1]ਵਸਿ ਨ ਆਵੈ ਧਾਂਵਦਾ ਅਠੁ ਖੰਡਿ ਪਾਖੰਡ ਵਿਗੋਈ।
ਗੁਰਮੁਖਿ ਮਨੁ ਜਿਣਿ ਜਗੁ ਜਿਣੈ ਆਪੁ ਗਵਾਇ ਆਪੇ ਸਭ ਕੋਈ।
ਸਾਧਸੰਗਤਿ ਗੁਣ ਹਾਰੁ ਪਰੋਈ ॥ ੧੭ ॥

## ਪਉੜੀ ੧੮

[ਗੁਰੂ ਮਲਾਹ, ਸਾਧ ਸੰਗ]

ਅਲਖ ਨਿਰੰਜਨੁ ਆਖੀਐ ਰੂਪ ਨ ਰੇਖ ਅਲੇਖ ਅਪਾਰਾ।
ਅਬਿਗਤਿ ਗਤਿ ਅਬਿਗਤਿ ਘਣੀ [2]ਸਿਮਰਣਿ ਸੇਖ ਨ ਆਵੈ ਵਾਰਾ।
ਅਕਥ ਕਥਾ ਕਿਉ ਜਾਣੀਐ ਕੋਇ ਨ ਆਖਿ ਸੁਣਾਵਣਹਾਰਾ।
ਅਚਰਜੁ ਨੋ ਆਚਰਜੁ ਹੋਇ ਵਿਸਮਾਦੇ ਵਿਸਮਾਦੁ ਸੁਮਾਰਾ।
ਚਾਰਿ ਵਰਨ ਗੁਰੁ ਸਿਖ ਹੋਇ ਘਰ ਬਾਰੀ ਬਹੁ ਵਣਜ ਵਪਾਰਾ।
ਸਾਧਸੰਗਤਿ ਆਰਾਧਿਆ [3]ਭਗਤਿ ਵਛਲੁ ਗੁਰੁ ਰੂਪੁ ਮੁਰਾਰਾ।
ਭਵ ਸਾਗਰੁ ਗੁਰਿ ਸਾਗਰ ਤਾਰਾ ॥ ੧੮ ॥

## ਪਉੜੀ ੧੯

[ਗੁਰੂ ਨੂੰ ਸੋਝੀ ਪਾਈ]

[4]ਨਿਰੰਕਾਰੁ ਏਕੰਕਾਰੁ ਹੋਇ ਓਅੰਕਾਰਿ ਅਕਾਰੁ ਅਪਾਰਾ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਪਸਾਰਾ।
ਕੇਤੜਿਆਂ ਜੁਗ ਵਰਤਿਆ ਅਗਮ[5] ਅਗੋਚਰੁ[6] ਧੁੰਧੂਕਾਰਾ।
ਕੇਤੜਿਆਂ ਜੁਗ ਵਰਤਿਆ ਕਰਿ ਕਰਿ ਕੇਤੜਿਆਂ ਅਵਤਾਰਾ।
ਭਗਤਿ ਵਛਲੁ ਹੋਇ ਆਇਆ ਕਲੀ ਕਾਲ ਪਰਗਟ ਪਾਹਾਰਾ[7]।

---

੧ ਮਨ ਭਟਕਦਾ ਹੋਇਆ ਵਸ ਵਿੱਚ ਨਹੀਂ ਆਉਂਦਾ, ਸਮਾਜ ਦੇ ਅੱਠ ਅੰਗ (ਚਾਰ ਵਰਨ, ਚਾਰ ਆਸ਼ਰਮ)ਪਾਖੰਡ ਵਿਚ ਖਰਾਬ ਹੋ ਰਹੇ ਹਨ। ੨ ਸਿਮਰਨ ਕਰਦਿਆਂ ਸ਼ੇਸ਼ਨਾਗ ਪਾਰ ਨਹੀਂ ਪਾ ਸਕਦਾ। ੩ ਅਹੰਕਾਰ ਰੂਪੀ ਮੁਰ ਦੈਂਤ ਦੇ ਵੈਰੀ, 'ਗੁਰੂ ਰੂਪ ਭਗਤ ਵਛਲ' ਨੂੰ (ਜਾਣਿਆ ਹੈ)। ੪ ਨਿਰਾਕਾਰ ਨੇ ਏਕੇ ਦੀ ਸ਼ਕਲ ਧਾਰਨ ਕਰ ਕੇ ਅਪਾਰ ਓਅੰਕਾਰ ਦਾ ਰੂਪ (ਧਾਰਨ ਕੀਤਾ)। ੫ ਪਹੁੰਚ ਤੋਂ ਰਹਿਤ। ੬ ਜੋ ਪ੍ਰਤੱਖ ਨਾ ਭਾਸੇ, ਗੁਪਤ। ੭ ਪਸਾਰਾ, ਪ੍ਰਭਾਵ।

ਸਾਧਸੰਗਤਿ ਵਸਗਤਿ ਹੋਆ [1]ਓਤਿ ਪੋਤਿ ਕਰਿ ਪਿਰਮ ਪਿਆਰਾ।
ਗੁਰਮੁਖਿ ਸੂਝੈ ਸਿਰਜਣਹਾਰਾ ॥ ੧੯ ॥

## ਪਉੜੀ ੨੦

[ਸਤਿਗੁਰ ਤੇ ਸਿੱਖ, ਸਾਧ ਸੰਗ]

[2]ਸਤਿਗੁਰ ਮੂਰਤਿ ਪਰਗਟੀ ਗੁਰਮੁਖਿ ਸੁਖਫਲੁ ਸਬਦ ਵਿਚਾਰਾ।
ਇਕਦੂ ਹੋਇ ਸਹਸ ਫਲੁ ਗੁਰੁ ਸਿਖ ਸਾਧਸੰਗਤਿ ਓਅੰਕਾਰਾ।
ਡਿਠਾ ਸੁਣਿਆ ਮੰਨਿਆ ਸਨਮੁਖਿ ਸੇ ਵਿਰਲੇ ਸੈਸਾਰਾ।
ਪਹਿਲੋ ਦੇ ਪਾ ਖਾਕ ਹੋਇ ਪਿਛਹੁ ਜਗੁ ਮੰਗੈ ਪਗ ਛਾਰਾ।
ਗੁਰਮੁਖਿ ਮਾਰਗੁ ਚਲਿਆ ਸਚੁ ਵਨਜੁ ਕਰਿ ਪਾਰਿ ਉਤਾਰਾ।
ਕੀਮਤਿ ਕੋਇ ਨ ਜਾਣਈ ਆਖਣਿ ਸੁਣਨਿ ਨ ਲਿਖਣਿਹਾਰਾ।
ਸਾਧਸੰਗਤਿ ਗੁਰ ਸਬਦੁ ਪਿਆਰਾ ॥ ੨੦ ॥

## ਪਉੜੀ ੨੧ [ਗੁਰ-ਚੇਲੇ ਦਾ ਮੇਲ]

ਸਾਧਸੰਗਤਿ ਗੁਰੁ ਸਬਦ ਲਿਵ ਗੁਰਮੁਖਿ ਸੁਖਫਲੁ ਪਿਰਮੁ ਚਖਾਇਆ।
ਸਭ ਨਿਧਾਨ ਕੁਰਬਾਨ ਕਰਿ ਸਭੇ ਫਲ ਬਲਿਹਾਰ ਕਰਾਇਆ।
ਤ੍ਰਿਸਨਾ ਜਲਣਿ ਬੁਝਾਈਆਂ ਸਾਂਤਿ ਸਹਜ[3] ਸੰਤੋਖੁ ਦਿੜਾਇਆ।
ਸਭੇ ਆਸਾ ਪੂਰੀਆ ਆਸਾ ਵਿਚਿ ਨਿਰਾਸੁ[4] ਵਲਾਇਆ।
[5]ਮਨਸਾ ਮਨਹਿ ਸਮਾਇ ਲੈ ਮਨ ਕਾਮਨ ਨਿਹਕਾਮ ਨ ਧਾਇਆ।
ਕਰਮ ਕਾਲ ਜਮ ਜਾਲ ਕਟਿ ਕਰਮ ਕਰੇ ਨਿਹਕਰਮ ਰਹਾਇਆ।
ਗੁਰ ਉਪਦੇਸੁ ਅਵੇਸੁ ਕਰਿ ਪੈਰੀ ਪੈ ਜਗੁ ਪੈਰੀ ਪਾਇਆ।
ਗੁਰ ਚੇਲੇ ਪਰਚਾ[6] ਪਰਚਾਇਆ ॥੨੧॥੨੯॥ ਉਣੱਤੀਹ ॥

---

੧ ਪ੍ਰੇਮੀ ਤੇ ਪਿਆਰਾ ਤਾਣੇ-ਪੇਟੇ ਵਾਂਗ ਇਕ-ਮਿਕ ਹੋ ਗਏ। ੨ ਸਤਿਗੁਰੂ (ਨਾਨਕ ਦੇਵ ਜੀ) ਦੀ ਮੂਰਤੀ ਪ੍ਰਗਟ ਹੋਣ ਪੁਰ ਗੁਰਮੁਖਾਂ ਨੇ ਸ਼ਬਦ ਰੂਪ ਸੁਖ-ਫਲ ਦੀ ਵਿਚਾਰ ਕੀਤੀ। ੩ ਗਿਆਨ। ੪ ਆਸਾ, ਤ੍ਰਿਸ਼ਨਾ ਤੋਂ ਰਹਿਤ। ੫ ਮਨ ਦੀਆਂ ਬਿਰਤੀਆਂ ਨੂੰ ਮਨ ਵਿੱਚ ਹੀ ਸਮਾ ਲਿਆ ਹੈ, ਮਨ ਦੀਆਂ ਕਾਮਨਾਂ ਦੇ ਵਸ ਹੋ ਕੇ ਭਟਕਦੇ ਨਹੀਂ-- ਨਿਸ਼ਕਾਮ ਹੋ ਗਏ ਹਨ। ੬ ਪਰਿਚਯ, ਜਾਣ-ਪਛਾਣ।

# ਵਾਰ ੩੦

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ, ਸੱਚ ਤੇ ਕੂੜ]

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਸਚਾ ਪੰਥੁ ਸੁਹੇਲਾ।
ਮਨਮੁਖ ਕਰਮ ਕਮਾਂਵਦੇ ਦੁਰਮਤਿ ਦੂਜਾ ਭਾਉ ਦੁਹੇਲਾ[1]।
ਗੁਰਮੁਖਿ ਸੁਖ ਫਲੁ ਸਾਧਸੰਗ ਭਾਇ ਭਗਤਿ ਕਰਿ ਗੁਰਮੁਖਿ ਮੇਲਾ।
ਕੂੜੁ ਕੁਸਤੁ ਅਸਾਧ ਸੰਗੁ ਮਨਮੁਖ ਦੁਖ ਫਲੁ ਹੈ ਵਿਹੁ ਵੇਲਾ[2]।
ਗੁਰਮੁਖਿ ਆਪੁ ਗਵਾਵਣਾ ਪੈਰੀ ਪਉਣਾ ਨੇਹੁ ਨਵੇਲਾ[3]।
ਮਨਮੁਖ ਆਪੁ ਗਣਾਵਣਾ ਗੁਰਮਤਿ ਗੁਰ ਤੇ ਉਕੜੁ ਚੇਲਾ[4]।
[5]ਕੂੜੁ ਸਚੁ ਸੀਹ ਬਕਰ ਖੇਲਾ॥ ੧ ॥

## ਪਉੜੀ ੨

[ਗੁਰਮੁਖ, ਮਨਮੁਖ, ਸੱਚ ਤੇ ਕੂੜ]

ਗੁਰਮੁਖਿ ਸੁਖ ਫਲੁ ਸਚੁ ਹੈ ਮਨਮੁਖ ਦੁਖ ਫਲੁ ਕੂੜੁ ਕੂੜਾਵਾ।
ਗੁਰਮੁਖਿ ਸਚੁ ਸੰਤੋਖੁ ਰੁਖੁ ਦੁਰਮਤਿ[6] ਦੂਜਾ ਭਾਉ ਪਛਾਵਾ[7]।
ਗੁਰਮੁਖਿ ਸਚੁ ਅਡੋਲੁ ਹੈ ਮਨਮੁਖ ਫੇਰਿ ਫਿਰੰਦੀ ਛਾਵਾਂ।
ਗੁਰਮੁਖਿ ਕੋਇਲ ਅੰਬ ਵਣ ਮਨਮੁਖ ਵਣਿ ਵਣਿ ਹੰਢਨਿ ਕਾਵਾਂ[8]।
ਸਾਧਸੰਗਤਿ ਸਚੁ ਬਾਗ ਹੈ ਸਬਦ ਸੁਰਤਿ ਗੁਰ ਮੰਤੁ ਸਚਾਵਾਂ[9]।
ਵਿਹੁ ਵਣੁ ਵਲਿ ਅਸਾਧ ਸੰਗਿ ਬਹੁਤੁ ਸਿਆਣਪ ਨਿਗੋਸਾਵਾਂ[10]।
ਜਿਉ ਕਰਿ ਵੇਸੁਆ ਵੰਸੁ ਨਿਨਾਵਾਂ[11] ॥ ੨ ॥

---

੧ ਦੁਖੀ। ੨ ਜ਼ਹਿਰ ਦੀ ਵੇਲ। ੩ ਨਵਾਂ। ੪ (ਉਹ) ਗੁਰੂ ਦੀ ਗੁਰਮਤ ਤੋਂ ਉੱਕੇ ਚੇਲਾ (ਚੱਲਦੇ ਹਨ)। ੫ ਸੱਚ ਤੇ ਝੂਠ ਦੀ ਸ਼ੇਰ ਦੇ ਬੱਕਰੇ ਵਾਲੀ ਖੇਡ ਹੈ (ਸੱਚ ਦੇ ਸਾਹਮਣੇ ਝੂਠ ਨਹੀਂ ਖਲੋ ਸਕਦਾ)। ੬ ਖੋਟੀ ਬੁੱਧੀ ਵਾਲਾ ਮਨਮੁਖ। ੭ ਪਰਛਾਵਾਂ ਰੂਪ ਹੈ। ੮ ਕਾਂ ਦਾ ਬਹੁ-ਵਚਨ। ੯ (ਜਿੱਥੇ) ਸ਼ਬਦ ਦੀ ਪ੍ਰੀਤਿ ਅਤੇ ਗੁਰ ਮੰਤ੍ਰ ਦੀ ਸੱਚੀ ਛਾਉਂ ਹੈ। ੧੦ ਨਿਗੁਰਾ। ੧੧ ਭਾਵ ਪਿਤਾ ਦੇ ਨਾਂ ਤੋਂ ਰਹਿਤ।

## ਪਉੜੀ ੩

[ਗੁਰਮੁਖ, ਮਨਮੁਖ, ਸੱਚ ਤੇ ਕੂੜ]

ਗੁਰਮੁਖਿ ਹੋਇ ਵੀਆਹੀਐ ਦੁਹੀ ਵਲੀ ਮਿਲਿ ਮੰਗਲ ਚਾਰਾ।
ਦੁਹੁ ਮਿਲਿ ਜੰਮੇ ਜਾਣੀਐ ਪਿਤਾ ਜਾਤਿ ਪਰਵਾਰ ਸਧਾਰਾ।
[1]ਜੰਮਦਿਆਂ ਰੁਣਝੁੰਝਣਾ ਵੰਸਿ ਵਧਾਈ ਰੁਣ ਝੁਣਕਾਰਾ।
ਨਾਨਕ ਦਾਦਕ ਸੋਹਿਲੇ ਵਿਰਤੀਸਰ[2] ਬਹੁ ਦਾਨ ਦਤਾਰਾ।
ਬਹੁ ਮਿਤੀ[3] ਹੋਇ ਵੇਸੁਆ ਨਾ ਪਿਉ ਨਾਉਂ ਨਿਨਾਉਂ ਪੁਕਾਰਾ।
ਗੁਰਮੁਖਿ ਵੰਸੀ ਪਰਮ ਹੰਸ ਮਨਮੁਖਿ ਠਗ ਬਗ ਵੰਸ ਹਤਿਆਰਾ।
ਸਚਿ ਸਚਿਆਰ ਕੂੜਹੁ ਕੂੜਿਆਰਾ ॥ ੩ ॥

## ਪਉੜੀ ੪

[ਗੁਰਮੁਖ, ਮਨਮੁਖ, ਸੱਚ ਤੇ ਕੂੜ]

ਮਾਨ ਸਰੋਵਰੁ ਸਾਧਸੰਗੁ ਮਾਣਕ ਮੋਤੀ ਰਤਨ ਅਮੋਲਾ।
ਗੁਰਮੁਖਿ ਵੰਸੀ ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ।
ਖੀਰਹੁ ਨੀਰ ਨਿਕਾਲਦੇ ਗੁਰਮੁਖਿ ਗਿਆਨੁ ਧਿਆਨੁ ਨਿਰੋਲਾ।
ਗੁਰਮੁਖਿ ਸਚੁ ਸਲਾਹੀਐ [4]ਤੋਲੁ ਨ ਤੋਲਣਹਾਰੁ ਅਤੋਲਾ।
ਮਨਮੁਖ ਬਗੁਲ ਸਮਾਧਿ ਹੈ ਘੁਟਿ ਘੁਟਿ ਜੀਆਂ ਖਾਇ ਅਬੋਲਾ[5]।
[6]ਹੋਇ ਲਖਾਉ ਟਿਕਾਇ ਜਾਇ ਛਪੜਿ ਊਹੁ ਪੜੈ ਮੁਹਚੋਲਾ।
ਸਚੁ ਸਾਉ ਕੂੜੁ ਗਹਿਲਾ ਗੋਲਾ[7] ॥ ੪ ॥

---

੧ ਜੰਮਣ ਪੁਰ ਰੁਣ ਝੁਣਕਾਰ (ਰਾਗੀ) ਤੇ ਵਾਜੇ-ਗਾਜੇ ਵਜਾ ਕੇ ਵੰਸ ਦੀਆਂ ਵਧਾਈਆਂ (ਦੇਂਦੇ ਹਨ)। ੨ ਲਾਗੀ। ੩ ਬਹੁਤੇ ਮਿੱਤਰਾਂ ਵਾਲੀ। ੪ ਤੋਲਣ ਤੋਂ ਅਤੋਲ ਹੋ ਕੇ (ਜਗਤ ਨੂੰ) ਤੋਲਣਹਾਰ (ਬਣੇ ਹਨ)। ੫ ਚੁਪ-ਚੁਪੀਤੇ,ਮੋਨੀ। ੬ ਕਿਸੇ ਟਿਕੇ ਹੋਏ ਛੱਪੜ ਪੁਰ ਉਹ ਜਾਏ ਤਾਂ ਲਖਾਉ (ਸੂਝ)ਹੋਣ ਤੇ ਊਹੁ (ਹਾਹਾਕਾਰ) ਪੈ ਜਾਂਦੀ ਹੈ, ਉਸ ਦੇ ਮੂੰਹ ਹਿਲਾਉਣ ਨਾਲ ਹੀ। ੭ ਗ਼ਾਫ਼ਲ ਗੁਲਾਮ।

## ਪਉੜੀ ੫

[ਗੁਰਮੁਖ, ਮਨਮੁਖ, ਸੱਚ ਤੇ ਕੂੜ]

ਗੁਰਮੁਖ ਸਚੁ ਸੁਲਖਣਾ ਸਭਿ ਸੁਲਖਣ ਸਚੁ ਸੁਹਾਵਾ।
ਮਨਮੁਖ ਕੂੜੁ ਕੁਲਖਣਾ ਸਭ ਕੁਲਖਣ ਕੂੜੁ ਕੁਦਾਵਾ[1]।
ਸਚੁ ਸੁਇਨਾ ਕੂੜੁ ਕਚੁ ਹੈ ਕਚੁ ਨ ਕੰਚਨ ਮੁਲਿ ਮੁਲਾਵਾ।
ਸਚੁ ਭਾਰਾ ਕੂੜੁ ਹਉਲੜਾ [2]ਪਵੈ ਨ ਰਤਕ ਰਤਨ ਭੁਲਾਵਾ।
ਸਚੁ ਹੀਰਾ ਕੂੜੁ ਫਟਕੁ ਹੈ ਜੜੈ ਜੜਾਵ[4] ਨ ਜੁੜੈ ਜੁੜਾਵਾ।
ਸਚ ਦਾਤਾ ਕੂੜੁ ਮੰਗਤਾ [5]ਦਿਹੁ ਰਾਤੀ ਚੋਰ ਸਾਹ ਮਿਲਾਵਾ।
ਸਚੁ ਸਾਬਤੁ ਕੂੜਿ ਫਿਰਦਾ ਫਾਵਾ[6] ॥ ੫ ॥

## ਪਉੜੀ ੬ [ਸੱਚ ਤੇ ਕੂੜ]

ਗੁਰਮੁਖਿ ਸਚੁ ਸੁਰੰਗੁ ਹੈ [7]ਮੂਲੁ ਮਜੀਠ ਨ ਟਲੈ ਟਲੰਦਾ।
ਮਨਮੁਖੁ ਕੂੜੁ ਕੁਰੰਗ ਹੈ ਫੁਲ ਕੁਸੁੰਭੈ ਥਿਰ ਨ ਰਹੰਦਾ।
ਥੋਮ, ਕਥੂਰੀ, ਵਾਸੁ ਲੈ ਨਕੁ ਮਰੋੜੈ, ਮਨਿ ਭਾਵੰਦਾ।
ਕੂੜੁ ਸਚੁ ਅਕ ਅੰਬ ਫਲ ਕਉੜਾ ਮਿਠਾ ਸਾਉ ਲਹੰਦਾ।
ਸਾਹ ਚੋਰ ਸਚੁ ਕੂੜੁ ਹੈ ਸਾਹੁ ਸਵੈ ਚੋਰੁ ਫਿਰੈ ਭਵੰਦਾ।
ਸਾਹ ਫੜੈ ਉਠਿ ਚੋਰ ਨੋ ਤਿਸੁ ਨੁਕਸਾਨੁ ਦੀਬਾਣੁ[8] ਕਰੰਦਾ।
ਸਚੁ ਕੂੜੈ ਲੈ ਨਿਹਣਿ ਬਹੰਦਾ[9] ॥ ੬ ॥

## ਪਉੜੀ ੭ [ਸੱਚ ਤੇ ਕੂੜ]

ਸਚੁ ਸੋਹੈ ਸਿਰ ਪਗ ਜਿਉ ਕੋੜਾ ਕੂੜੁ ਕੁਥਾਇ ਕਛੋਟਾ[10]।
ਸਚੁ ਸਤਾਣਾ ਸਾਰਦੂਲੁ[11] ਕੂੜੁ ਜਿਵੈ ਹੀਣਾ[12] ਹਰਣੋਟਾ।

---

੧ ਖੋਟਾ ਦਾਉ। ੨ ਰੱਤੀ ਉੱਤੇ ਰਤਨ ਦਾ ਧੋਖਾ ਨਹੀਂ ਹੁੰਦਾ।੩ ਬਿਲੌਰ। ੪ (ਇਨ੍ਹਾਂ ਦੋਹਾਂ ਦਾ) ਜੋੜ ਨਹੀਂ ਜੁੜਦਾ।੫ ਦਿਨ ਤੇ ਰਾਤ ਅਤੇ ਚੋਰ ਤੇ ਸ਼ਾਹ ਵਾਂਗ ਇਨ੍ਹਾਂ ਦਾ ਮੇਲ ਹੈ। ੬ ਹਾਰਿਆ ਹੋਇਆ। ੭ ਮਜੀਠ (ਦੇ ਰੰਗ)ਵਾਂਗ ਉਸ ਦਾ ਮੁੱਲ (ਕਦਰ)ਉਤਾਰਿਆਂ ਉਤਰਦਾ ਨਹੀਂ,ਭਾਵ ਘਟਾਉਣ ਪੁਰ ਘਟਦਾ ਨਹੀਂ। ੮ ਕਚਹਿਰੀ। ੯ (ਅੰਤ ਨੂੰ) ਬੰਨ੍ਹ ਬਹਿੰਦਾ ਹੈ। ੧੦ ਲੰਗੋਟਾ। ੧੧ ਕੇਸਰੀ ਸ਼ੇਰ। ੧੨ ਨਿਰਬਲ।

ਲਾਹਾ ਸਚੁ ਵਣੰਜੀਐ ਕੂੜੁ ਕਿ ਵਣਜਹੁ ਆਵੈ ਤੋਟਾ।
ਸਚੁ ਖਰਾ ਸਾਬਾਸਿ ਹੈ ਕੂੜੁ ਨ ਚਲੈ ਦਮੜਾ ਖੋਟਾ।
ਤਾਰੇ ਲਖ ਅਮਾਵਸੈ ਘੇਰਿ ਅਨੇਰਿ ਚਨਾਇਣੁ ਹੋਟਾ[1]।
ਸੂਰਜ ਇਕੁ ਚੜ੍ਹੰਦਿਆ ਹੋਇ [2]ਅਠ ਖੰਡ ਪਵੈ ਫਲਫੋਟਾ।
[3]ਕੂੜੁ ਸਚੁ ਜਿਉਂ ਵਟੁ ਘੜੋਟਾ॥ ੭॥

## ਪਉੜੀ ੮

[ਸੱਚ ਅਤੇ ਕੂੜ]

ਸੁਹਣੈ[4] ਸਾਮਰਤਖ ਜਿਉ ਕੂੜੁ ਸਚੁ ਵਰਤੈ ਵਰਤਾਰਾ।
ਹਰਿ ਚੰਦਉਰੀ ਨਗਰ[5] ਵਾਂਗੁ ਕੂੜੁ ਸਚੁ ਪਰਗਟੁ ਪਾਹਾਰਾ[6]।
ਨਦੀ ਪਛਾਵਾਂ ਮਾਣਸਾ ਸਿਰ ਤਲਵਾਇਆ ਅੰਬਰੁ ਤਾਰਾ।
ਧੂਅਰੁ[7] ਧੁੰਧੂਕਾਰੁ ਹੋਇ ਤੁਲਿ ਨ ਘਣਹਰਿ[8] ਵਰਸਣਹਾਰਾ।
ਸਾਉ[9] ਨ ਸਿਮਰਣਿ ਸੰਕਰੈ ਦੀਪਕ ਬਾਝੁ ਨ ਮਿਟੈ ਅੰਧਾਰਾ।
[10]ਲੜੈ ਨ ਕਾਗਲਿ ਲਿਖਿਆ ਚਿਤੁ ਚਿਤੇਰੇ ਸੈ ਹਥੀਆਰਾ।
ਸਚੁ ਕੂੜੁ ਕਰਤੂਤਿ[11] ਵੀਚਾਰਾ॥ ੮॥

## ਪਉੜੀ ੯

[ਸੱਚ ਅਤੇ ਕੂੜ]

ਸਚੁ ਸਮਾਇਣੁ[12] ਦੁਧ ਵਿਚਿ ਕੂੜ ਵਿਗਾੜੁ ਕਾਂਜੀ ਦੀ ਚੁਖੈ।
ਸਚੁ ਭੋਜਨੁ ਮੁਹਿ ਖਾਵਣਾ ਇਕੁ ਦਾਣਾ ਨਕੈ ਵਲਿ ਦੁਖੈ।
ਫਲਹੁ ਰੁਖ ਰੁਖਹੁ ਸੁ ਫਲੁ [13]ਅੰਤਿ ਕਾਲਿ ਖਉ ਲਾਖਹੁ ਰੁਖੈ।
ਸਉ ਵਰਿਆ ਅਗਿ ਰੁਖ ਵਿਚਿ [14]ਭਸਮ ਕਰੈ ਅਗਿ ਬਿੰਦਕੁ ਧੁਖੈ।

---

੧ ਰੌਸ਼ਨੀ ਢਕੀ ਰਹਿੰਦੀ ਹੈ। ੨ ਅੱਠ ਟੁਕੜੇ ਹੋ ਕੇ ਫੁੱਟ ਪੈਂਦਾ ਹੈ। ੩ ਸੱਚ ਤੇ ਝੂਠ ਦਾ ਵੱਟੇ ਘੜੇ ਦਾ ਵੈਰ ਹੈ। ੪ ਸੁਪਨੇ ਵਿੱਚ। ੫ ਗੰਧਰਵ ਨਗਰੀ । ੬ ਪ੍ਰਤੱਖ ਸੰਸਾਰ। ੭ ਧੂੰਆਂ। ੮ ਬੱਦਲ। ੯ ਸੁਆਦ। ੧੦ ਕਾਗਜ਼ ਪੁਰ ਲਿਖਿਆ (ਸਿਪਾਹੀ) ਲੜ ਨਹੀਂ ਸਕਦਾ, (ਭਾਵੇਂ) ਚਿਤੇਰਾ ਸੈਆਂ ਹਥਿਆਰਾਂ (ਸਮੇਤ) ਚਿਤ੍ਰ ਦੇਵੇ । ੧੧ ਕਰਤੱਵ। ੧੨ ਜਾਗ। ੧੩ ਲਾਖ ਲੱਗਣ ਨਾਲ ਅੰਤ ਨੂੰ ਰੁੱਖ ਨਾਸ਼ ਹੋ ਜਾਂਦਾ ਹੈ। ੧੪ ਧੁਖਦੀ ਅੱਗ, ਜ਼ਰਾ ਕੁ ਜਿੰਨੀ ਭੀ (ਉਸ ਨੂੰ) ਸੁਆਹ ਕਰ ਦੇਂਦੀ ਹੈ।

ਸਚੁ ਦਾਰੂ ਕੂੜੁ ਰੋਗੁ ਹੈ ਵਿਣੁ ਗੁਰ ਵੈਦ ਵੇਦਨਿ ਮਨਮੁਖੈ[੧]।
ਸਚੁ ਸਥੋਈ[੨] ਕੂੜ ਠਗੁ ਲਗੈ ਦੁਖੁ ਨ ਗੁਰਮੁਖਿ ਸੁਖੈ।
[੩]ਕੂੜੁ ਪਚੈ ਸਚੈ ਦੀ ਭੁਖੈ ॥ ੯ ॥

## ਪਉੜੀ ੧੦ [ਸੱਚ ਤੇ ਕੂੜ]

ਕੂੜੁ ਕਪਟ ਹਥਿਆਰ ਜਿਉ ਸਚੁ ਰਖਵਾਲਾ ਸਿਲਹ ਸੰਜੋਆ[੪]।
ਕੂੜੁ ਵੈਰੀ ਨਿਤ ਜੋਹਦਾ[੫] ਸਚੁ ਸੁਮਿਤ੍ਰੁ[੬] ਹਿਮਾਇਤਿ ਹੋਆ।
ਸੂਰਵੀਰੁ ਵਰੀਆਮੁ ਸਚੁ ਕੂੜੁ ਕੁੜਾਵਾ ਕਰਦਾ ਢੋਆ[੭]।
ਨਿਹਚਲੁ ਸਚੁ ਸੁਥਾਇ ਹੈ ਲਰਜੈ[੮] ਕੂੜੁ ਕੁਥਾਇ ਖੜੋਆ।
ਸਚਿ ਫੜਿ ਕੂੜੁ ਪਛਾੜਿਆ ਚਾਰਿ ਚਕ ਵੇਖਨ ਤ੍ਰੈ ਲੋਆ।
ਕੂੜੁ ਕਪਟੁ ਰੋਗੀ ਸਦਾ ਸਚੁ ਸਦਾ ਹੀ ਨਵਾਂ ਨਿਰੋਆ।
ਸਚੁ ਸਚਾ ਕੂੜੁ ਕੂੜੁ ਵਿਖੋਆ[੯] ॥ ੧੦ ॥

## ਪਉੜੀ ੧੧

[ਸੱਚ-ਕੂੜ ਦਾ ਨਿਰਣਯ]

ਸਚੁ ਸੂਰਜੁ ਪਰਗਾਸੁ ਹੈ ਕੂੜਹੁ ਘੁਘੂ[੧੦] ਕੁਝੁ ਨ ਸੁਝੈ।
ਸਚ ਵਣਸਪਤਿ ਬੋਹੀਐ[੧੧] ਕੂੜਹੁ [੧੨]ਵਾਸ ਨ ਚੰਦਨ ਬੁਝੈ।
ਸਚਹੁ ਸਫਲ ਤਰੋਵਰਾ ਸਿੰਮਲੁ ਅਫਲੁ ਵਡਾਈ ਲੁਝੈ[੧੩]।
ਸਾਵਣਿ ਵਣ ਹਰੀਆਵਲੇ ਸੁਕੈ ਅਕੁ ਜਵਾਹਾਂ ਰੁਝੈ[੧੪]।
ਮਾਣਕ ਮੋਤੀ ਮਾਨਸਰਿ ਸੰਖਿ [੧੫]ਨਿਸਖਣ ਹਸਤਨ ਦੁਝੈ।
ਸਚੁ ਗੰਗੋਦਕੁ ਨਿਰਮਲਾ ਕੂੜਿ ਰਲੈ ਮਦ ਪਰਗਟੁ ਗੁਝੈ।
ਸਚੁ ਸਚਾ [੧੬]ਕੂੜੁ ਕੂੜਹੁ ਖੁਝੈ ॥ ੧੧ ॥

---

੧ ਮਨਮੁਖ ਨੂੰ ਪੀੜਾ ਬਣੀ ਰਹਿੰਦੀ ਹੈ। ੨ ਸਾਥੀ। ੩ ਕੂੜ ਸੜ ਜਾਂਦਾ ਹੈ ਤੇ ਸਚੇ ਦੀ ਭੁੱਖ (ਸਭ ਨੂੰ) ਬਣੀ ਰਹਿੰਦੀ ਹੈ। ੪ ਲੋਹੇ ਦੀ ਸੰਜੋਅ। ੫ ਤਾੜਦਾ। ੬ ਚੰਗਾ ਮਿੱਤ੍ਰ। ੭ ਮਿਲਾਪ। ੮ ਕੰਬਦਾ। ੯ ਦੇਖੀਦਾ ਹੈ। ੧੦ ਉੱਲੂ। ੧੧ ਸੁਗੰਧਿਤ ਹੁੰਦੀ ਹੈ। ੧੨ ਚੰਦਨ ਦੀ ਸੁਗੰਧ ਨੂੰ ਨਹੀਂ ਪਛਾਣਦਾ। ੧੩ ਸੜਦਾ। ੧੪ ਰੋਹ (ਗੁੱਸਾ) ਕਰਦਾ। ੧੫ ਖਾਲੀ ਰਹਿੰਦਾ ਤੇ ਦੋਹਾਂ ਹੱਥਾਂ ਵਿੱਚ ਨਪੀੜੀਦਾ ਹੈ। ੧੬ ਕੂੜ ਕੂੜੇਪਨ ਤੋਂ ਹੀ ਜਾਣਿਆ ਜਾਂਦਾ ਹੈ।

## ਪਉੜੀ ੧੨ [ਸੱਚ ਕੂੜ ਦਾ ਅੰਤ]

ਸਚੁ ਕੂੜ ਦੁਇ ਝਾਗੜੂ ਝਗੜਾ ਕਰਦਾ ਚਉਤੈ[1] ਆਇਆ।
ਅਗੈ ਸਚਾ ਸਚਿ ਨਿਆਇ ਆਪ ਹਜੂਰਿ ਦੋਵੈ ਝਗੜਾਇਆ[2]।
ਸਚੁ ਸਚਾ ਕੂੜਿ ਕੂੜਿਆਰੁ ਪੰਚਾ ਵਿਚਿਦੋ ਕਰਿ ਸਮਝਾਇਆ[3]।
ਸਚਿ ਜਿਤਾ ਕੂੜਿ ਹਾਰਿਆ ਕੂੜੁ ਕੂੜਾ ਕਰਿ ਸਹਰਿ ਫਿਰਾਇਆ।
ਸਚਿਆਰੈ ਸਾਬਾਸਿ ਹੈ ਕੂੜਿਆਰੈ ਫਿਟੁ ਫਿਟੁ ਕਰਾਇਆ।
ਸਚ ਲਹਣਾ ਕੂੜਿ ਦੇਵਣਾ ਖਤੁ ਸਤਾਗਲੁ[4] ਲਿਖਿ ਦੇਵਾਇਆ।
ਆਪ ਠਗਾਇ ਨ ਠਗੀਐ ਠਗਣਹਾਰੈ ਆਪੁ ਠਗਾਇਆ।
ਵਿਰਲਾ ਸਚੁ ਵਿਹਾਝਣ ਆਇਆ ॥ ੧੨॥

## ਪਉੜੀ ੧੩ [ਸੱਚ-ਕੂੜ ਦਾ ਅੰਤ]

ਕੂੜ ਸੁਤਾ ਸਚੁ ਜਾਗਦਾ ਸਚੁ ਸਾਹਿਬ ਦੇ ਮਨਿ ਭਾਇਆ।
ਸਚੁ ਸਚੈ ਕਰਿ ਪਾਹਰੂ ਸਚ ਭੰਡਾਰ[5] ਉਤੇ ਬਹਿਲਾਇਆ।
ਸਚ ਆਗੂ ਆਣ੍ਹੇਰ ਕੂੜ ਉਝੜਿ[6] ਦੂਜਾ ਭਾਉ ਚਲਾਇਆ।
ਸਚੁ ਸਚੇ ਕਰਿ ਫਉਜਦਾਰੁ[7] ਰਾਹੁ ਚਲਾਵਣੁ ਜੋਗੁ ਪਠਾਇਆ।
ਜਗ ਭਵਜਲੁ[8] ਮਿਲਿ ਸਾਧਸੰਗਿ ਗੁਰ ਬੋਹਿਥੈ[9] ਚਾੜ੍ਹਿ ਤਰਾਇਆ।
ਕਾਮੁ ਕ੍ਰੋਧੁ ਲੋਭੁ ਮੋਹੁ ਫੜਿ ਅਹੰਕਾਰੁ ਗਰਦਨਿ ਮਰਵਾਇਆ।
ਪਾਰਿ ਪਏ ਗੁਰੁ ਪੂਰਾ ਪਾਇਆ ॥ ੧੩ ॥

## ਪਉੜੀ ੧੪

[ਸੱਚ, ਸੱਚਾ ਸਿਖ, ਸੱਚਾ ਗੁਰੂ]

ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ।
ਸਿਰ ਵਢੈ ਹਥੀਆਰੁ ਕਰਿ ਵਰੀਆਮਾ[10] ਵਰਿਆਮੁ ਸਿਞਾਪੈ।

---

੧ ਨਿਆਂ ਦੇ ਚਬੂਤਰੇ ਉਤੇ। ੨ ਬਹਿਸ ਕਰਾ ਕੇ ਸੁਣੀ (ਬਿਆਨ ਲਏ)। ੩ ਵਕੀਲਾਂ ਨੇ ਵਿਚ ਪੈ ਕੇ। ੪ ਸੱਤ ਉਂਗਲਾਂ ਦਾ ਕਾਗਜ਼, ਇਕਰਾਰ ਨਾਮਾ। ੫ (ਨਾਮ ਦਾ) ਖ਼ਜ਼ਾਨਾ। ੬ ਉਜਾੜ ਵਿਚ। ੭ ਫੌਜੀ ਅਧਿਕਾਰੀ। ੮ ਭਾਵ ਸੰਸਾਰ ਰੂਪ ਸਮੁੰਦਰ। ੯ ਜਹਾਜ਼ ਪੁਰ। ੧੦ ਬਹਾਦਰਾਂ ਦਾ।

ਤਿਸੁ ਪਿਛੈ ਜੋ ਇਸਤਰੀ [1]ਥਪਿ ਥੇਈ ਦੇ ਵਰੈ ਸਰਾਪੈ।
ਪੋਤੇ ਪੁਤ ਵਡੀਰੀਅਨਿ [2]ਪਰਵਾਰੈ ਸਾਧਾਰੁ ਪਰਾਪੈ।
ਵਖਤੈ ਉਪਰਿ ਲੜਿ ਮਰੈ ਅੰਮ੍ਰਿਤ ਵੇਲੈ ਸਬਦੁ ਅਲਾਪੈ।
ਸਾਧਸੰਗਤਿ ਵਿਚਿ ਜਾਇ ਕੈ [3]ਹਉਮੈ ਮਾਰਿ ਮਰੈ ਆਪੁ ਆਪੈ।
ਲੜਿ ਮਰਣਾ ਤੈ ਸਤੀ ਹੋਣੁ ਗੁਰਮੁਖਿ ਪੰਥੁ ਪੂਰਣ ਪਰਤਾਪੈ।
ਸਚਿ ਸਿਦਕ ਸਚ ਪੀਰੁ ਪਛਾਪੈ ॥ ੧੪ ॥

## ਪਉੜੀ ੧੫

[ਸਾਧਸੰਗਤਿ]

ਨਿਹਚਲੁ ਸਚਾ ਥੇਹੁ[4] ਹੈ ਸਾਧਸੰਗੁ ਪੰਜੇ ਪਰਧਾਨਾ।
ਸਤਿ ਸੰਤੋਖੁ ਦਇਆ ਧਰਮੁ ਅਰਥੁ [5]ਸਮਰਥੁ ਸਭੋ ਬੰਧਾਨਾ।
ਗੁਰ ਉਪਦੇਸੁ ਕਮਾਵਣਾ ਗੁਰਮੁਖਿ ਨਾਮੁ ਦਾਨੁ ਇਸਨਾਨਾ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਣ ਭਗਤਿ ਗੁਰ ਗਿਆਨਾ।
ਦੁਹੀ ਸਰਾਈ ਸੁਰਖਰੂ[6] ਸਚੁ ਸਬਦੁ ਵਜੈ ਨੀਸਾਨਾ[7]।
ਚਲਣੁ ਜਿੰਨ੍ਹੀ ਜਾਣਿਆ ਜਗ ਅੰਦਰਿ ਵਿਰਲੇ ਮਿਹਮਾਨਾ।
ਆਪ ਗਵਾਏ ਤਿਸੁ ਕੁਰਬਾਨਾ ॥ ੧੫ ॥

## ਪਉੜੀ ੧੬

[ਝੂਠਾ ਪਿੰਡ]

ਕੂੜ ਅਹੀਰਾਂ[8] ਪਿੰਡੁ ਹੈ ਪੰਜ ਦੂਤ ਵਸਨਿ ਬੁਰਿਆਰਾ।
ਕਾਮ ਕਰੋਧੁ ਵਿਰੋਧੁ[9] ਨਿਤ ਲੋਭ ਮੋਹ ਧ੍ਰੋਹੁ[10] ਅਹੰਕਾਰਾ।
ਖਿੰਜੋਤਾਣੁ[11] ਅਸਾਧੁ ਸੰਗੁ ਵਰਤੈ ਪਾਪੈ ਦਾ ਵਰਤਾਰਾ।
ਪਰ ਧਨ ਪਰ ਨਿੰਦਾ ਪਿਆਰੁ ਪਰ ਨਾਰੀ ਸਿਉ ਵਡੇ ਵਿਕਾਰਾ।

---

੧ ਵਰ ਤੇ ਸਰਾਪ ਦੇਣ ਵਾਲੀ ਥੇਈ (ਸਤੀ) ਥਾਪ ਦੇਂਦੇ ਹਨ। ੨ ਪਰਵਾਰ ਨੂੰ ਸ਼ੁੱਧ ਕਰ ਦੇਂਦੀ ਹੈ। ੩ ਅਹੰਕਾਰ ਤੇ ਆਪਣੇ ਆਪ ਨੂੰ ਮਾਰ ਲੈਂਦਾ ਹੈ। ੪ ਨੱਗਰ। ੫ ਸਾਰੇ ਨਿਯਮਾਂ ਵਿੱਚ ਸਮਰੱਥ ਹਨ। ੬ ਇੱਜ਼ਤ ਵਾਲੇ। ੭ ਨਗਾਰੇ। ੮ ਅਹੀਰਾਂ (ਇਕ ਲੁਟੇਰਾ ਜਾਤਿ) ਦਾ। ੯ ਝਗੜਾ। ੧੦ ਧੋਖਾ। ੧੧ ਖਿੱਚੋਤਾਣ।

ਖਲੁਹਲੁ[1] ਮੂਲਿ ਨ ਚੁਕਈ ਰਾਜ ਡੰਡੁ ਜਮ ਡੰਡੁ ਕਰਾਰਾ।
ਦੂਹੀ ਸਰਾਈ ਜਰਦ ਰੂ[2] ਜੰਮਣ ਮਰਣ ਨਰਕਿ ਅਵਤਾਰਾ।
ਅਗੀ ਫਲ ਹੋਵਨਿ ਅੰਗਿਆਰਾ ॥ ੧੬ ॥

## ਪਉੜੀ ੧੭

[ਸੱਚ ਵਿੱਚ ਕੂੜ ਦੀ ਸਮਾਈ ਨਹੀਂ]

ਸਚੁ ਸਪੂਰਣ ਨਿਰਮਲਾ ਤਿਸੁ ਵਿਚਿ ਕੂੜੁ ਨ ਰਲਦਾ ਰਾਈ।
[3]ਅਖੀ ਕਤੁ ਨ ਸੰਜਰੈ ਤਿਣੁ ਅਉਖਾ ਦੁਖਿ ਰੈਣਿ ਵਿਹਾਈ।
ਭੋਜਣ ਅੰਦਰਿ ਮਖਿ ਜਿਉ ਹੋਇ ਦੁਕੁਧਾ[4] ਫੇਰਿ ਕਢਾਈ।
ਰੂਈ ਅੰਦਰਿ ਚਿਣਗ ਵਾਂਗ ਦਾਹਿ ਭਸਮੰਤੁ ਕਰੇ ਦੁਖਦਾਈ।
ਕਾਂਜੀ ਦੁਧੁ ਕੁਸੁਧ ਹੋਇ ਫਿਟੈ ਸਾਦਹੁ[5] ਵੰਨਹੁ[6] ਜਾਈ।
ਮਹੁਰਾ ਚੁਖਕੁ ਚਖਿਆ ਪਾਤਿਸਾਹਾ ਮਾਰੈ ਸਹਮਾਈ[7]।
ਸਚਿ ਅੰਦਰਿ ਕਿਉ ਕੂੜੁ ਸਮਾਈ ॥ ੧੭ ॥

## ਪਉੜੀ ੧੮

[ਸੱਚ ਨੂੰ ਕੂੜ ਮਿਟਾ ਨਹੀਂ ਸਕਦਾ]

ਗੁਰਮੁਖਿ ਸਚੁ ਅਲਿਪਤੁ ਹੈ ਕੂੜਹੁ[8] ਲੇਪੁ ਨ ਲਗੈ ਭਾਈ।
ਚੰਦਨ ਸਪੀਂ ਵੇੜਿਆ ਚੜ੍ਹੈ ਨ ਵਿਸੁ[9] ਨ ਵਾਸੁ[10] ਘਟਾਈ।
ਪਾਰਸੁ ਅੰਦਰਿ ਪਥਰਾਂ ਅਸਟ ਧਾਤੁ ਮਿਲਿ ਵਿਗੜਿ ਨ ਜਾਈ।
ਗੰਗ ਸੰਗਿ ਅਪਵਿਤ੍ਰ ਜਲੁ ਕਰਿ ਨ ਸਕੈ ਅਪਵਿਤ੍ਰ ਮਿਲਾਈ।
ਸਾਇਰ ਅਗਿ ਨ ਲਗਈ ਮੇਰੁ ਸੁਮੇਰੁ ਨ ਵਾਉ ਡੁਲਾਈ।
ਬਾਣੁ ਨ ਧੁਰਿ ਅਸਮਾਣਿ ਜਾਇ ਵਾਹੇਂਦੜੁ[11] ਪਿਛੈ ਪਛੁਤਾਈ।
ਓੜਕਿ ਕੂੜੁ ਕੂੜੋ ਹੁਇ ਜਾਈ ॥ ੧੮ ॥

---

੧ ਖਲਬਲੀ, (ਘਬਰਾਹਟ) । ੨ ਪੀਲੇ ਮੂੰਹ ਨਾਲ ਭਾਵ ਸ਼ਰਮਿੰਦਗੀ ਵਿੱਚ। ੩ ਤ੍ਰਿਣ (ਤਿਣਕੇ) ਦਾ ਨਿੱਕਾ ਜਿਹਾ ਕਤਰਾ ਭੀ ਅੱਖਾਂ ਵਿੱਚ ਸਮਾ ਨਹੀਂ ਸਕਦਾ। ੪ ਉੱਪਰਛੱਲ, ਉਛਾਲੀ ਆਉਣੀ। ੫ ਸੁਆਦੋਂ। ੬ ਰੰਗੋਂ। ੭ ਡਰਾ ਕੇ। ੮ ਝੂਠ ਤੋਂ। ੯ ਜ਼ਹਿਰ। ੧੦ ਸੁਗੰਧੀ। ੧੧ ਤੀਰ ਚਲਾਉਣ ਵਾਲਾ।

## ਪਉੜੀ ੧੯

[ਕੂੜ ਅੰਤ ਪ੍ਰਗਟ ਹੋ ਜਾਂਦਾ ਹੈ]

ਸਚੁ ਸਚਾਵਾ ਮਾਣੁ ਹੈ ਕੂੜ ਕੂੜਾਵੀ ਮਣੀ ਮਨੂਰੀ[1]।
ਕੂੜੇ ਕੂੜੀ ਪਾਇ[2] ਹੈ ਸਚੁ ਸਚਾਵੀ ਗੁਰਮਤਿ ਪੂਰੀ।
ਕੂੜੈ ਕੂੜਾ ਜੋਰਿ ਹੈ ਸਚਿ ਸਤਾਣੀ[3] ਗਰਬ ਗਰੂਰੀ।
ਕੂੜੁ ਨ ਦਰਗਹ ਮੰਨੀਐ ਸਚੁ ਸੁਹਾਵਾ ਸਦਾ ਹਜੂਰੀ।
ਸੁਕਰਾਨਾ ਹੈ ਸਚੁ ਘਰਿ ਕੂੜੁ ਕੁਫਰ ਘਰਿ ਨਾ ਸਾਬੂਰੀ।
ਹਸਤਿ ਚਾਲ ਹੈ ਸਚ ਦੀ ਕੂੜਿ ਕੁਢੰਗੀ ਚਾਲ ਭੇਡੂਰੀ[4]।
ਮੂਲੀ ਪਾਨ ਡਿਕਾਰ ਜਿਉ ਮੁਲਿ ਨ ਤੁਲਿ ਲਸਣੁ ਕਸਤੂਰੀ।
ਬੀਜੇ ਵਿਸੁ ਨ ਖਾਵੈ ਚੂਰੀ ॥ ੧੯ ॥

## ਪਉੜੀ ੨੦

[ਕੂੜ ਦਾ ਅੰਤ ਬੜਾ ਬੁਰਾ ਹੁੰਦਾ ਹੈ]

ਸਚੁ ਸੁਭਾਉ ਮਜੀਠ ਦਾ ਸਹੈ ਅਵਟਣ[5] ਰੰਗੁ ਚੜ੍ਹਾਏ।
ਸਣ ਜਿਉ ਕੂੜੁ ਸੁਭਾਉ ਹੈ ਖਲ ਕਢਾਇ ਵਟਾਇ ਬਨਾਏ।
ਚੰਨਣ ਪਰਉਪਕਾਰੁ ਕਰਿ ਅਫਲ ਸਫਲ ਵਿਚਿ ਵਾਸੁ ਵਸਾਏ।
ਵਡਾ ਵਿਕਾਰੀ ਵਾਂਸੁ ਹੈ ਹਉਮੈ ਜਲੈ ਗਵਾਂਢੁ ਜਲਾਏ।
ਜਾਣ ਅਮਿਉ[6] ਰਸੁ ਕਾਲਕੂਟੁ[7] ਖਾਧੇ ਮਰੈ ਮੁਏ ਜੀਵਾਏ।
ਦਰਗਹ ਸਚੁ ਕਬੂਲੁ ਹੈ ਕੂੜਹੁ ਦਰਗਹ ਮਿਲੈ ਸਜਾਏ।
ਜੋ ਬੀਜੇ ਸੋਈ ਫਲੁ ਖਾਏ ॥ ੨੦ ॥ ੩੦ ॥ ਤੀਹ ॥



---

੧ ਮਨੌਤ ਤੇ ਸ਼ੋਭਾ। ੨ ਇੱਜ਼ਤ। ੩ ਤ੍ਰਾਣ (ਜ਼ੋਰ) ਵਾਲੀ, ਪ੍ਰਬਲ। ੪ ਭੇਡਾਂ ਵਾਲੀ। ੫ ਅੱਗ ਦੇ ਉਬਾਲ। ੬ ਅੰਮ੍ਰਿਤ। ੭ ਜ਼ਹਿਰ।

# ਵਾਰ ੩੧

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਗੁਣਾਂ-ਅਵਗੁਣਾਂ ਦੀ ਗਤੀ]

ਸਾਇਰ[1] ਵਿਚਹੁ ਨਿਕਲੈ ਕਾਲਕੂਟੁ* ਤੈ ਅੰਮ੍ਰਿਤ ਵਾਣੀ।
ਉਤ ਖਾਧੈ ਮਰਿ ਮੁਕੀਐ ਉਤੁ ਖਾਧੈ ਹੋਇ ਅਮਰੁ ਪਰਾਣੀ।
ਵਿਸੁ ਵਸੈ ਮੁਹਿ ਸਪ ਦੈ ਗਰੁੜ ਦੁਗਾਰਿ[2] ਅਮਿਅ ਰਸ ਜਾਣੀ।
ਕਾਉ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾਂ ਭਾਣੀ।
ਬੁਰਬੋਲਾ ਨ ਸੁਖਾਵਈ ਮਿਠ ਬੋਲਾ ਜਗਿ ਮਿਤ੍ਰੁ ਵਿਡਾਣੀ[3]।
ਬੁਰਾ ਭਲਾ ਸੈਸਾਰ ਵਿਚਿ ਪਰਉਪਕਾਰ ਵਿਕਾਰ ਨਿਸਾਣੀ।
ਗੁਣ ਅਵਗੁਣ ਗਤਿ ਆਖਿ ਵਖਾਣੀ ॥ ੧ ॥

## ਪਉੜੀ ੨

[ਖੋਜੀ ਅਤੇ ਵਾਦੀ]

ਸੁਝਹੁ[4] ਸੁਝਨਿ ਤਿਨਿ ਲੋਅ ਅੰਨ੍ਹੇ ਘੁਘੂ ਸੁਝੁ ਨ ਸੁਝੈ।
ਚਕਵੀ ਸੂਰਜ ਹੇਤੁ ਹੈ ਕੰਤੁ ਮਿਲੈ ਵਿਰਤੰਤੁ[5] ਸੁ ਬੁਝੈ।
ਰਾਤਿ ਅਨ੍ਹੇਰਾ ਪੰਖੀਆਂ ਚਕਵੀ ਚਿਤੁ ਅਨ੍ਹੇਰਿ[6] ਨ ਰੁਝੈ।
ਬਿੰਬ ਅੰਦਰਿ ਪ੍ਰਤਿਬਿੰਬੁ[7] ਦੇਖਿ ਭਰਤਾ ਜਾਣਿ ਸੁਜਾਣਿ ਸਮੁਝੈ।
ਦੇਖਿ ਪਛਾਵਾ ਪਵੈ ਖੂਹਿ ਡੁਬਿ ਮਰੈ ਸੀਹੁ [8]ਲੋਇਣ ਲੁਝੈ।
ਖੋਜੀ ਖੋਜੈ ਖੋਜੁ ਲੈ ਵਾਦੀ ਵਾਦੁ ਕਰੇਂਦੜ ਖੁਝੈ[9]।
[10]ਗੋਰਸੁ ਗਾਈਂ ਹਸਤਿਨਿ ਦੁਝੈ ॥ ੨ ॥

---

੧ ਸਮੁੰਦਰ। *ਜ਼ਹਿਰ, ਵਿਹੁ। ੨ ਗਰੁੜ ਦੀ ਉਗਲੀ ਹੋਈ ਮਣੀ। ੩ ਜਗਤ ਦਾ ਅਸਚਰਜ ਮਿੱਤ੍ਰ। ੪ ਸੂਰਜ ਤੋਂ। ੫ ਬਿਰਤਾਂਤ, ਹਾਲ ਚਾਲ। ੬ ਅਨ੍ਹੇਰੇ ਵਿੱਚ ਨਹੀਂ ਰੁਕਦਾ, ਅਰਥਾਤ ਸੂਰਜ ਨੂੰ ਚਿਤਵਦਾ ਰਹਿੰਦਾ ਹੈ। ੭ ਜਲ ਅੰਦਰ ਪਰਛਾਵਾਂ। ੮ ਰਾਜ਼ੀ ਹੁੰਦੀ ਹੈ। ੯ ਅੱਖਾਂ ਨਾਲ ਹੀ ਲੜਦਾ ਹੈ। ੧੦ ਗਾਂ ਦਾ ਦੁੱਧ ਹਥਣੀ ਤੋਂ ਚੋਂਦੇ ਹਨ।

## ਪਉੜੀ ੩

[ਖੋਟੇ ਪੁਰਸ਼ ਸੁਖਦਾਈ ਸਮਿਆਂ ਪੁਰ ਵੀ ਦੁਖੀ ਰਹਿੰਦੇ ਹਨ]

**ਸਾਵਣ ਵਣ ਹਰੀਆਵਲੇ ਵੁਠੈ[1] ਸੁਕੈ ਅਕੁ ਜਵਾਹਾ।**
**ਚੇਤਿ ਵਣਸਪਤਿ ਮਉਲੀਐ[2] ਅਪਤ ਕਰੀਰ ਨ ਕਰੈ ਉਸਾਹਾ[3]।**
**ਸੁਫਲ ਫਲੰਦੇ ਬਿਰਖ ਸਭ ਸਿੰਮਲੁ ਅਫਲੁ ਰਹੈ ਅਵਿਸਾਹਾ[4]।**
**ਚੰਨਣ ਵਾਸੁ ਵਣਾਸਪਤਿ ਵਾਂਸ ਨਿਵਾਸਿ ਨ ਉਭੇ ਸਾਹਾ[5]।**
**ਸੰਖੁ ਸਮੁੰਦਹੁ ਸਖਣਾ ਦੁਖਿਆਰਾ ਰੋਵੈ ਦੇ ਧਾਹਾ[6]।**
**ਬਗੁਲ ਸਮਾਧੀ ਗੰਗ ਵਿਚਿ ਝੀਗੈ ਚੁਣਿ ਚੁਣਿ ਖਾਇ ਭਿਛਾਹਾ[7]।**
**ਸਾਥ ਵਿਹੂੰਣੇ ਮਿਲਦਾ ਫਾਹਾ ॥ ੩ ॥**

## ਪਉੜੀ ੪ [ਭਲਾ ਤੇ ਬੁਰਾ]

**ਆਪਿ ਭਲਾ ਸਭੁ ਜਗੁ ਭਲਾ ਭਲਾ ਭਲਾ ਸਭਨਾ ਕਰਿ ਦੇਖੈ।**
**ਆਪਿ ਬੁਰਾ ਸਭੁ ਜਗੁ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ।**
**ਕਿਸਨੁ ਸਹਾਈ ਪਾਂਡਵਾ [8]ਭਾਇ ਭਗਤਿ ਕਰਤੂਤਿ ਵਿਸੇਖੈ।**
**ਵੈਰ ਭਾਉ ਚਿਤਿ ਕੈਰਵਾਂ ਗਣਤੀ ਗਣਨਿ[9] ਅੰਦਰਿ ਕਾਲੇਖੈ[10]।**
**ਭਲਾ ਬੁਰਾ ਪਰਵੰਨਿਆ[11] ਭਾਲਣ ਗਏ [12]ਨ ਦਿਸਟਿ ਸਰੇਖੈ।**
**ਬੁਰਾ ਨ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨ ਭੇਖੈ।**
**ਕਰਵੈ ਹੋਇ ਸੁ ਟੋਟੀ ਰੇਖੈ[13] ॥ ੪ ॥**

## ਪਉੜੀ ੫

[ਧਰਮ ਰਾਜ ਦੀ ਪ੍ਰਸਿੱਧ ਕਥਾ]

**ਸੂਰਜੁ ਘਰਿ ਅਵਤਾਰੁ ਲੈ ਧਰਮ ਵੀਚਾਰਣਿ ਜਾਇ ਬਹਿਠਾ।**
**ਮੂਰਤਿ ਇਕਾ ਨਾਉ ਦੁਇ ਧਰਮ ਰਾਇ ਜਮ ਦੇਖਿ ਸਰਿਠਾ[14]।**

---

੧ ਵਰ੍ਹਨ ਨਾਲ। ੨ ਖਿੜਦੀ ਹੈ। ੩ ਉਤਸ਼ਾਹ। ੪ ਬੇ-ਇਤਬਾਰਾ। ੫ ਠੰਡੇ ਸਾਹ (ਭਾਵ ਸਾਂ ਸਾਂ ਕਰਦਾ ਹੈ। ੬ ਧਾਹੀਂ ਮਾਰ ਕੇ। ੭ ਭਿਛੁਕ ਹੋ ਕੇ, ਭਾਲ ਕੇ। ੮ ਪ੍ਰੇਮ ਭਗਤੀ ਦਾ ਕਰਤੱਵ (ਉਨ੍ਹਾਂ ਵਿੱਚ) ਵਿਸ਼ੇਸ਼ ਸੀ। ੯ (ਵੈਰੀ ਦੀਆਂ ਹੀ) ਗਿਣ-ਤੀਆਂ ਗਿਣਦੇ ਹਨ। ੧੦ ਕਾਲਖ। ੧੧ ਮੰਨੇ ਪ੍ਰਮੰਨੇ। ੧੨ ਇਕ ਸਾਰਖੀ (ਸਮ) ਦ੍ਰਿਸ਼ਟੀ ਨਹੀਂ ਸੀ। ੧੩ ਪਤਾ ਲੱਗਦਾ ਹੈ। ੧੪ ਸ੍ਰਿਸ਼ਟੀ।

ਧਰਮੀ ਡਿਠਾ ਧਰਮ ਰਾਇ ਪਾਪੁ ਕਮਾਇ ਪਾਪੀ ਜਮ ਡਿਠਾ।
ਪਾਪੀ ਨੋ ਪਛੜਾਇੰਦਾ ਧਰਮੀ ਨਾਲਿ ਬੁਲੇਂਦਾ ਮਿਠਾ।
ਵੈਰੀ ਦੇਖਨਿ ਵੈਰ ਭਾਇ ਮਿਤ੍ਰ ਭਾਇ ਕਰਿ ਦੇਖਨਿ ਇਠਾ[1]।
ਨਰਕ ਸੁਰਗ ਵਿਚਿ ਪੁੰਨ ਪਾਪ ਵਰ ਸਰਾਪ ਜਾਣਨਿ ਅਭਰਿਠਾ[2]।
ਦਰਪਣਿ ਰੂਪ ਜਿਵੇਹੀ ਪਿਠਾ[3] ॥ ੫ ॥

### ਪਉੜੀ ੬

[ਸ਼ੁੱਧ ਆਰਸੀ]

ਜਿਉਂ ਕਰਿ ਨਿਰਮਲ ਆਰਸੀ ਸਭਾ ਸੁਧ ਸਭ ਕੋਈ ਵੇਖੈ।
ਗੋਰਾ ਗੋਰੋ ਦਿਸਦਾ ਕਾਲਾ ਕਾਲੋ ਵੰਨੁ ਵਿਸੇਖੈ।
ਹਸਿ ਹਸਿ ਦੇਖੈ ਹਸਤ ਮੁਖ ਰੋਂਦਾ ਰੋਵਣਹਾਰੁ ਸੁਲੇਖੈ।
ਲੇਪੁ ਨ ਲਗੈ ਆਰਸੀ ਛਿਅ ਦਰਸਨੁ ਦਿਸਨਿ ਬਹੁ ਭੇਖੈ।
[4]ਦੁਰਮਤਿ ਦੂਜਾ ਭਾਉ ਹੈ ਵੈਰੁ ਵਿਰੋਧੁ ਕਰੋਧੁ ਕੁਲੇਖੈ।
[5]ਗੁਰਮਤਿ ਨਿਰਮਲੁ ਨਿਰਮਲਾ ਸਮਦਰਸੀ ਸਮਦਰਸ ਸਰੇਖੈ।
ਭਲਾ ਬੁਰਾ ਹੁਇ ਰੂਪੁ ਨ ਰੇਖੈ ॥ ੬ ॥

### ਪਉੜੀ ੭ [ਗੁਰੂ ਪਾਹਰੂ]

ਇਕਤੁ ਸੂਰਜਿ ਆਥਵੈ ਰਾਤਿ ਅਨੇਰੀ ਚਮਕਨਿ ਤਾਰੇ।
ਸਾਹ ਸਵਨਿ ਘਰਿ ਆਪਣੈ ਚੋਰ ਫਿਰਨਿ ਘਰਿ ਮੁਹਣੈਹਾਰੇ।
ਜਾਗਨਿ ਵਿਰਲੇ ਪਾਹਰੂ [6]ਰੂਆਇਨਿ ਹੁਸੀਆਰ ਬਿਦਾਰੇ।
ਜਾਗਿ ਜਗਾਇਨਿ ਸੁਤਿਆਂ ਸਾਹ ਫੜੰਦੇ ਚੋਰ ਚਗਾਰੇ[7]।
ਜਾਗਦਿਆਂ ਘਰੁ ਰਖਿਆ ਸੁਤੇ ਘਰ ਮੁਸਨਿ ਵੇਚਾਰੇ।

---

੧ ਇਸ਼ਟ ਮਿੱਤ੍ਰ, ਪਿਆਰਾ। ੨ ਹਕੀਕਤ, ਪੱਕਾ। ੩ ਅਕਸ। ੪ ਖੋਟੀ ਬੁੱਧੀ ਵਾਲਿਆਂ ਦੇ ਮਨ ਵਿੱਚ ਦੂਜਾ ਭਾਉ ਹੈ, ਉਹ ਦੂਜਿਆਂ ਦੇ ਵੈਰ ਵਿਰੋਧ ਤੇ ਕ੍ਰੋਧ ਦੇ ਕੁਲੇਖ ਹੀ (ਮਨ ਵਿੱਚ ਲਿਖਦੇ ਹਨ)। ੫ ਪਰ ਗੁਰਮਤਿ ਵਾਲੇ ਆਪ ਨਿਰਮਲ ਤੇ ਸਮਦਰਸੀ ਹੋਣ ਕਰ ਕੇ (ਸਭ ਨੂੰ) ਨਿਰਮਲ ਤੇ ਸਮਦਰਸੀ ਹੀ ਦੇਖਦੇ ਹਨ। ੬ ਉਹ ਹੁਸ਼ਿਆਰ ਬੇਦਾਰ (ਜਾਗਦੇ ਰਹੋ) ਪੁਕਾਰਦੇ ਹਨ। ੭ ਉਚੱਕੇ।

ਸਾਹ ਆਏ ਘਰਿ ਆਪਣੈ ਚੋਰ ਜਾਰਿ[1] ਲੈ ਗਰਦਨਿ ਮਾਰੇ।
ਭਲੇ ਬੁਰੇ ਵਰਤਨਿ ਸੈਸਾਰੇ ॥ ੭ ॥

## ਪਉੜੀ ੮

[ਸੰਗ ਸੁਭਾਉ]

ਮਉਲੇ ਅੰਬ ਬਸੰਤ ਰੁਤਿ ਅਉੜੀ ਅਕੁ ਸੁ ਫੁਲੀ ਭਰਿਆ।
ਅੰਬਿ ਨ ਲਗੈ ਖਖੜੀ ਅਕਿ ਨ ਲਗੈ ਅੰਬੁ ਅਫਰਿਆ[2]।
ਕਾਲੀ ਕੋਇਲ ਅੰਬ ਵਣਿ ਅਕਿਤਿੜੁ [3]ਚਿਤੁ ਮਿਤਾਲਾ ਹਰਿਆ।
[4]ਮਨ ਪੰਖੇਰੂ ਬਿਰਦੇ ਭੇਦੁ ਸੰਗ ਸੁਭਾਉ ਸੋਈ ਫਲੁ ਧਰਿਆ।
ਗੁਰਮਤਿ ਡਰਦਾ ਸਾਧਸੰਗਿ ਦੁਰਮਤਿ ਸੰਗਿ ਅਸਾਧ ਨ ਡਰਿਆ।
ਭਗਤਿ ਵਛਲੁ ਭੀ ਆਖੀਐ ਪਤਿਤ ਉਧਾਰਣਿ ਪਤਿਤ ਉਧਰਿਆ।
ਜੋ ਤਿਸੁ ਭਾਣਾ ਸੋਈ ਤਰਿਆ ॥ ੮ ॥

## ਪਉੜੀ ੯

[ਪੂਤਨਾ]

ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮੁ ਨ ਚੰਗਾ।
ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ।
ਬਾਲਮੀਕੁ ਨਿਸਤਾਰਿਆ [5]ਮਾਰੈ ਵਾਟ ਨ ਹੋਇ ਨਿਸੰਗਾ।
ਫੰਧਕਿ[6] ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ[7]।
ਜੇ ਕਾਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ[8]।
ਪਾਰਿ ਉਤਾਰੇ ਬੋਹਿਥਾ ਸੁਇਨਾ ਲੋਹੁ ਨਾਹੀ ਇਕ ਰੰਗਾ।
ਇਤੁ ਭਰਵਾਸੈ ਰਹਣੁ ਕੁਢੰਗਾ ॥ ੯ ॥

---

੧ ਚੋਰ-ਯਾਰ। ੨ (ਉਹ ਫਲ ਵਾਲਾ ਹੁੰਦਾ ਹੋਇਆ ਭੀ) ਅਫਲ ਹੈ। ੩ ਹਰਿਆ ਤੇ ਚਿਤ-ਮਿਤਰਾ (ਡੱਬ ਖੜੱਬਾ) ਹੁੰਦਾ ਹੈ। ੪ (ਸੰਗਤਿ ਰੂਪ) ਬਿਰਛ ਦੇ ਭੇਦ ਕਰ ਕੇ। ੫ ਰਾਹ-ਮਾਰ (ਧਾੜਵੀ) ਨਾ ਬਣੀਏ। ੬ ਸ਼ਿਕਾਰੀ। ੭ ਜਾਨਵਰਾਂ ਜਾਂ ਪੰਛੀਆਂ ਦੀਆਂ। ੮ ਹਾਨੀ।

## ਪਉੜੀ ੧੦

[ਪਾਪ ਦੀ ਰੀਸ ਬੁਰੀ ਹੈ]

ਪੈ ਖਾਜੂਰੀ[੧] ਜੀਵੀਐ ਚੜ੍ਹਿ ਖਾਜੂਰੀ ਝੜਉ[੨] ਨ ਕੋਈ।
ਉਝੜਿ[੩] ਪਇਆ ਨ ਮਾਰੀਐ ਉਝੜ ਰਾਹੁ ਨ ਚੰਗਾ ਹੋਈ।
ਜੇ ਸਪ ਖਾਧਾ[੪] ਉਬਰੇ ਸਪੁ ਨ ਫੜੀਐ ਅੰਤਿ ਵਿਗੋਈ[੫]।
ਵਹਣਿ ਵਹੰਦਾ ਨਿਕਲੈ ਵਿਣੁ ਤੁਲਹੇ[੬] ਡੁਬਿ ਮਰੈ ਭਲੋਈ।
ਪਤਿਤ ਉਧਾਰਣੁ ਆਖੀਐ ਵਿਰਤੀਹਾਣੁ ਜਾਣੁ ਜਾਣੋਈ।
ਭਾਉ ਭਗਤਿ ਗੁਰਮਤਿ ਹੈ ਦੁਰਮਤਿ ਦਰਗਹ ਲਹੈ ਨ ਢੋਈ।
ਅੰਤਿ ਕਮਾਣਾ ਹੋਇ ਸਥੋਈ[੭] ॥ ੧੦ ॥

## ਪਉੜੀ ੧੧

[ਗੁਰਮੁਖ ਮਨਮੁਖ ਦਾ ਫ਼ਰਕ ਗੁਣਾਂ ਕਰ ਕੇ]

ਥੋਮ ਕਥੂਰੀ ਵਾਸੁ ਜਿਉਂ ਕੰਚਨੁ ਲੋਹੁ ਨਹੀਂ ਇਕ ਵੰਨਾ[੮]।
ਫਟਕ[੯] ਨ ਹੀਰੇ ਤੁਲਿ ਹੈ ਸਮਸਰਿ[੧੦] ਨੜੀ ਨ ਵੜੀਐ[੧੧] ਗੰਨਾ।
ਤੁਲਿ ਨ ਰਤਨਾ ਰਤਕਾਂ ਮੁਲਿ ਨ ਕਚੁ ਵਿਕਾਵੈ ਪੰਨਾ।
[੧੨]ਦੁਰਮਤਿ ਘੁੰਮਣ ਵਾਣੀਐ ਗੁਰਮਤਿ ਸੁਕ੍ਰਿਤੁ ਬੋਹਿਥੁ ਬੰਨਾ।
ਨਿੰਦਾ ਹੋਵੈ ਬੁਰੇ ਦੀ ਜੈ ਜੈ ਕਾਰ ਭਲੇ ਧੰਨੁ ਧੰਨਾ।
ਗੁਰਮੁਖਿ ਪਰਗਟੁ ਜਾਣੀਐ [੧੩]ਮਨਮੁਖ ਸਚੁ ਰਹੈ ਪਰਛੰਨਾ।
ਕੰਮਿ ਨ ਆਵੈ ਭਾਂਡਾ ਭੰਨਾ ॥ ੧੧ ॥

## ਪਉੜੀ ੧੨

[ਕਰਨੀ ਕਰ ਕੇ ਜਸ ਤੇ ਅਪ-ਜਸ]

ਇਕ ਵੇਚਨਿ ਹਥੀਆਰ ਘੜਿ ਇਕ ਸਵਾਰਨਿ ਸਿਲਾ ਸੰਜੋਆ।

---

੧ ਖਜ਼ੂਰੋਂ ਡਿੱਗ ਕੇ। ੨ ਡਿੱਗੇ। ੩ ਉਜਾੜ। ੪ ਸੱਪ ਦਾ ਡੰਗਿਆ। ੫ ਖਰਾਬ ਹੀ ਹੈ ੬ ਬੇੜੀ।੭ ਨਾਲ ਜਾਂਦਾ ਹੈ।੮ ਰੰਗ।੯ ਬਿਲੌਰੀ ਪੱਥਰ। ੧੦ ਬ੍ਰਾਬਰ।੧੧ ਵਡਿਆਈਂ ਦਾ। ੧੨ ਦੁਰਮਤ ਦੇ ਘੁੰਮਣਘੇਰ ਵਿੱਚੋਂ ਗੁਰਮਤ ਦੀ ਸ੍ਰੇਸ਼ਟ ਕਰਨੀ ਜਹਾਜ਼ ਵਾਂਗ (ਬੰਨਾ) ਆਸਰਾ ਰੂਪ ਹੈ। ੧੩ ਇਹ ਸਚੁ (ਸਚਾਈ) ਹੈ ਕਿ ਮਨਮੁਖ ਲੁਕ ਲੁਕ ਕੇ ਰਹਿੰਦਾ ਹੈ।

ਰਣਵਿਚਿ ਘਾਉ ਬਚਾਉ ਕਰਿ ਦੁਇ ਦਲ ਨਿਤਿ ਉਠਿ ਕਰਦੇ ਢੋਆ।
ਘਾਇਲੁ ਹੋਇ ਨੰਗਾਸਣਾ[1] ਬਖਤਰ[2] ਵਾਲਾ ਨਵਾਂ ਨਿਰੋਆ।
ਕਰਨਿ ਗੁਮਾਨੁ ਕਮਾਨਗਰ[3] ਖਾਨਜਰਾਦੀ[4] ਬਹੁਤੁ ਬਖੋਆ[5]।
ਜਗ ਵਿਚਿ ਸਾਧ ਅਸਾਧ ਸੰਗੁ ਸੰਗ ਸੁਭਾਇ ਜਾਇ ਫਲੁ ਭੋਆ।
ਕਰਮ ਸੁ ਧਰਮ ਅਧਰਮ ਕਰਿ ਸੁਖ ਦੁਖ ਅੰਦਰਿ ਆਇ ਪਰੋਆ।
ਭਲੇ ਬੁਰੇ ਜਸੁ ਅਪਜਸੁ ਹੋਆ ॥ ੧੨ ॥

## ਪਉੜੀ ੧੩

[ਉਹ ਹੀ]

ਸਤੁ ਸੰਤੋਖੁ ਦਇਆ ਧਰਮੁ ਅਰਥ ਸੁਗਰਥੁ[6] ਸਾਧਸੰਗਿ ਆਵੈ।
ਕਾਮੁ ਕਰੋਧੁ ਅਸਾਧ ਸੰਗਿ ਲੋਭਿ ਮੋਹੁ ਅਹੰਕਾਰ ਮਚਾਵੈ[7]।
ਦੁਕ੍ਰਿਤੁ ਸੁਕ੍ਰਿਤੁ[8] ਕਰਮ ਕਰਿ ਬੁਰਾ ਭਲਾ ਹੁਇ ਨਾਉਂ ਧਰਾਵੈ।
ਗੋਰਸੁ[9] ਗਾਈਂ ਖਾਇ ਖੜੁ[10] ਇਕੁ ਇਕੁ ਜਣਦੀ ਵਗੁ ਵਧਾਵੈ।
ਦੁਧਿ ਪੀਤੈ ਵਿਹੁ ਦੇਇ ਸਪ ਜਣਿ ਜਣਿ ਬਹਲੇ ਬਚੇ ਖਾਵੈ।
ਸੰਗ ਸੁਭਾਉ ਅਸਾਧ ਸਾਧੁ ਪਾਪੁ ਪੁੰਨੁ ਦੁਖੁ ਸੁਖੁ ਫਲੁ ਪਾਵੈ।
ਪਰਉਪਕਾਰ ਵਿਕਾਰੁ ਕਮਾਵੈ ॥ ੧੩ ॥

## ਪਉੜੀ ੧੪

[ਭਲਾ-ਬੁਰਾ]

ਚੰਨਣੁ ਬਿਰਖੁ ਸੁਬਾਸੁ ਦੇ ਚੰਨਣੁ ਕਰਦਾ ਬਿਰਖ ਸਬਾਏ[11]।
ਖਹਦੇ ਵਾਂਸਹੁ ਅਗਿ ਧੁਖਿ ਆਪਿ ਜਲੈ ਪਰਵਾਰੁ ਜਲਾਏ।
ਮੂਲਹ[12] ਜਿਵੈ ਪੰਖੇਰੂਆ ਫਾਸੈ ਆਪਿ ਕੁਟੰਬ ਫਹਾਏ।
ਅਸਟ ਧਾਤੁ ਹੁਇ ਪਰਬਤਹੁੰ ਪਾਰਸੁ ਕਰਿ ਕੰਚਨੁ ਦਿਖਲਾਏ।
ਗਣਿਕਾ ਵਾੜੈ ਜਾਇ ਕੈ ਹੋਵਨਿ ਰੋਗੀ ਪਾਪ ਕਮਾਏ।

---

੧ ਸੰਜੋਅ ਤੋਂ ਖਾਲੀ। ੨ ਸੰਜੋਅ। ੩ ਕਮੱਗਰ, ਸ਼ਸਤ੍ਰਾਂ ਦੇ ਘਾੜੇ। ੪ ਕਮਾਨ ਦੀ ਇਕ ਕਿਸਮ ਹੈ। ੫ ਚੰਗੀ। ੬ ਸ੍ਰੇਸ਼ਟ ਪਦਾਰਥ। ੭ ਵਧਾਉਂਦਾ ਹੈ। ੮ ਮਾੜੇ ਤੇ ਚੰਗੇ। ੯ ਦੁੱਧ। ੧੦ ਘਾਹ। ੧੧ ਸਾਰੇ। ੧੨ ਬੋਲਣ ਵਾਲਾ ਬਟੇਰਾ।

ਦੁਖੀਏ ਆਵਨਿ ਵੈਦ ਘਰ ਦਾਰੂ ਦੇ ਦੇ ਰੋਗੁ ਮਿਟਾਏ।
ਭਲਾ ਬੁਰਾ ਦੁਇ ਸੰਗ ਸੁਭਾਏ॥ ੧੪॥

### ਪਉੜੀ ੧੫ [ਭਲਾ-ਬੁਰਾ]

ਭਲਾ ਸੁਭਾਉ ਮਜੀਠ ਦਾ ਸਹੈ ਅਵਟਣੁ[1] ਰੰਗੁ ਚੜ੍ਹਾਏ।
ਗੰਨਾ ਕੋਲੂ ਪੀੜੀਐ ਟਟਰਿ[2] ਪਇਆ ਮਿਠਾਸੁ ਵਧਾਏ[3]।
ਤੁੰਮੇ ਅੰਮ੍ਰਿਤੁ ਸਿੰਜੀਐ ਕਉੜਤਣ ਦੀ ਬਾਣਿ[4] ਨ ਜਾਏ।
ਅਵਗੁਣ ਕੀਤੇ ਗੁਣ ਕਰੈ ਭਲਾ ਨ ਅਵਗਣੁ ਚਿਤਿ ਵਸਾਏ।
ਗੁਣੁ ਕੀਤੇ ਅਉਗੁਣੁ ਕਰੈ ਬੁਰਾ ਨ ਮੰਨ ਅੰਦਰਿ ਗੁਣ ਪਾਏ।
ਜੋ ਬੀਜੈ ਸੋਈ ਫਲੁ ਖਾਏ॥ ੧੫॥

### ਪਉੜੀ ੧੬

[ਭਲੇ-ਬੁਰੇ ਦੀ ਸੁਭਾਵਿਕ ਨੇਕੀ-ਬਦੀ]

ਪਾਣੀ ਪਥਰੁ ਲੀਕ ਜਿਉਂ ਭਲਾ ਬੁਰਾ ਪਰਕਿਰਤਿ ਸੁਭਾਏ[5]।
ਵੈਰ ਨ ਟਿਕਦਾ ਭਲੇ ਚਿਤਿ ਹੇਤੁ[6] ਨ ਟਿਕੈ ਬੁਰੇ ਮਨਿ ਆਏ।
ਭਲਾ ਨ ਹੇਤੁ ਵਿਸਾਰਦਾ ਬੁਰਾ ਨ ਵੈਰੁ ਮਨਹੁ ਵਿਸਰਾਏ।
ਆਸ ਨ ਪੁਜੈ ਦੁਹਾਂ ਦੀ ਦੁਰਮਤਿ ਗੁਰਮਤਿ ਅੰਤਿ ਲਖਾਏ[7]।
ਭਲਿਅਹੁ ਬੁਰਾ ਨ ਹੋਵਈ [8]ਬੁਰਿਅਹੁ ਭਲਾ ਨ ਭਲਾ ਮਨਾਏ।
ਵਿਰਤੀਹਾਣੁ[9] ਵਖਾਣਿਆ ਸਈ ਸਿਆਣੀ ਸਿਖ ਸੁਣਾਏ।
ਪਰਉਪਕਾਰੁ ਵਿਕਾਰੁ ਕਮਾਏ॥ ੧੬॥

### ਪਉੜੀ ੧੭

[ਭਲੇ-ਬੁਰੇ ਦੀ ਕਹਾਣੀ]

ਵਿਰਤੀਹਾਣੁ[10] ਵਖਾਣਿਆ ਭਲੇ ਬੁਰੇ ਦੀ ਸੁਣੀ ਕਹਾਣੀ।
ਭਲਾ ਬੁਰਾ ਦੁਇ ਚਲੇ ਰਾਹਿ ਉਸ ਥੈ ਤੋਸਾ[11] ਉਸ ਥੈ ਪਾਣੀ।

---

੧ ਉਬਾਲੇ। ੨ ਕੜਾਹਾ। ੩ ਵਧਾਉਂਦਾ। ੪ ਆਦਤ, ਵਾਦੀ। ੫ ਸੁਭਾਵਿਕ ਝੁਕਾਉ ੬ ਪ੍ਰੇਮ। ੭ ਅੰਤਮ ਨਿਸ਼ਾਨਾ। ੮ ਬੁਰੇ ਪਾਸੋਂ ਕੋਈ ਭਲਾ ਆਦਮੀ ਭਲੇ ਦੀ ਆਸ ਨ ਰੱਖੇ। ੯ ਵਰਤੋਂ ਵਿੱਚ ਆ ਰਹੀ। ੧੦ ਵਰਤਮਾਨ। ੧੧ ਰੋਟੀ।

ਤੋਸਾ ਅਗੈ ਰਖਿਆ ਭਲੇ ਭਲਾਈ ਅੰਦਰਿ ਆਣੀ।
ਬੁਰਾ ਬੁਰਾਈ ਕਰਿ ਗਇਆ ਹਥੀਂ ਕਢਿ ਨ ਦਿਤੋ ਪਾਣੀ।
ਭਲਾ ਭਲਾਈਅਹੁ ਸਿਝਿਆ ਬੁਰੇ ਬੁਰਾਈਅਹੁ ਵੈਣਿ ਵਿਹਾਣੀ।
ਸਚਾ ਸਾਹਿਬੁ ਨਿਆਉ ਸਚੁ ਜੀਆਂ ਦਾ ਜਾਣੋਈ ਜਾਣੀ[1]।
ਕੁਦਰਤਿ ਕਾਦਰ ਨੋ ਕੁਰਬਾਣੀ ।੧੭॥

## ਪਉੜੀ ੧੮

[ਰਾਮ ਅਤੇ ਰਾਵਣ]

ਭਲਾ ਬੁਰਾ ਸੈਸਾਰ ਵਿਚਿ ਜੋ ਆਇਆ ਤਿਸੁ ਸਰਪਰ ਮਰਣਾ।
ਰਾਵਣ ਤੈ ਰਾਮਚੰਦ ਵਾਂਗਿ ਮਹਾਂ ਬਲੀ ਲੜਿ ਕਾਰਣੁ ਕਰਣਾ[2]।
[3]ਜਰੁ ਜਰਵਾਣਾ ਵਸਿ ਕਰਿ ਅੰਤਿ ਅਧਰਮ ਰਾਵਣਿ ਮਨ ਧਰਣਾ।
ਰਾਮਚੰਦੁ ਨਿਰਮਲੁ ਪੁਰਖੁ ਧਰਮਹੁ ਸਾਇਰ[4] ਪਥਰ ਤਰਣਾ।
ਬੁਰਿਆਈਅਹੁ ਰਾਵਣੁ ਗਇਆ ਕਾਲਾ ਟਿਕਾ ਪਰ ਤ੍ਰਿਅ ਹਰਣਾ।
ਰਾਮਾਇਣੁ ਜੁਗਿ ਜੁਗਿ ਅਟਲੁ ਸੇ ਉਧਰੇ ਜੋ ਆਏ ਸਰਣਾ।
ਜਸ ਅਪਜਸ ਵਿਚਿ ਨਿਡਰ ਡਰਣਾ ॥੧੮॥

## ਪਉੜੀ ੧੯

[ਰਾਵਣ ਦੀ ਜਗਤ ਪ੍ਰਸਿੱਧ ਕਥਾ]

ਸੋਇਨ ਲੰਕਾ ਵਡਾ ਗੜ੍ਹੁ[5] ਖਾਰ ਸਮੁੰਦ ਜਿਵੇਹੀ[6] ਖਾਈ।
ਲਖ ਪੁਤੁ ਪੋਤੇ ਸਵਾ ਲਖੁ ਕੁੰਭਕਰਣੁ ਮਹਿਰਾਵਣੁ[7] ਭਾਈ।
ਪਵਣੁ ਬੁਹਾਰੀ ਦੇਇ ਨਿਤਿ ਇੰਦ੍ਰ ਭਰੈ ਪਾਣੀ ਵਰ੍ਹਿਆਈ[8]।

---

੧ ਜਾਣਦਾ ਸੀ ਤੇ ਜਾਣਦਾ ਹੈ। ੨ ਲੜਾਈਆਂ ਦੇ ਕਾਰਣ ਪੈਦਾ ਕਰਦੇ ਰਹੇ। ੩ ਬੁਢਾਪੇ ਤੇ ਜਮ ਨੂੰ ਵਸ ਵਿੱਚ ਕਰ ਕੇ। ੪ ਸਮੁੰਦਰ ਉੱਤੇ। ੫ ਕਿਲ੍ਹਾ। ੬ ਜਿਹੀ। ੭ ਰਾਵਣ ਦਾ ਮਸੇਰ ਭਾਈ। ੮ ਵਰਖਾ ਕਰ ਕੇ।

ਬੈਸੰਤਰ[1] ਰਸੋਈਆ ਸੂਰਜੁ ਚੰਦੁ ਚਰਾਗ ਦੀਪਾਈ।
[2]ਬਹੁ ਖੂਹਣਿ ਚਤੁਰੰਗ ਦਲ ਦੇਸ ਨ ਵੇਸ ਨ ਕੀਮਤਿ ਪਾਈ।
ਮਹਾਦੇਵ ਦੀ ਸੇਵ ਕਰਿ ਦੇਵ ਦਾਨਵ ਰਹੰਦੇ ਸਰਣਾਈ।
ਅਪਜਸੁ ਲੈ ਦੁਰਮਤਿ ਬੁਰਿਆਈ ॥ ੧੯ ॥

## ਪਉੜੀ ੨੦

[ਸ੍ਰੀ ਰਾਮ ਚੰਦ ਦੀ ਲੋਕ ਪ੍ਰਸਿੱਧ ਕਥਾ]

ਰਾਮਚੰਦੁ ਕਾਰਣ ਕਰਣ ਕਾਰਣ[3] ਵਸਿ ਹੋਆ ਦੇਹਿਧਾਰੀ।
ਮੰਨਿ ਮਤੇਈ ਆਗਿਆ ਲੈ ਵਣਵਾਸੁ ਵਡਾਈ ਚਾਰੀ[4]।
ਪਰਸਰਾਮੁ ਦਾ ਬਲੁ ਹਰੇ ਦੀਨ ਦਇਆਲੁ ਗਰਬ ਪਰਹਾਰੀ।
ਸੀਤਾ ਲਖਮਣ ਸੇਵ ਕਰਿ ਜਤੀ ਸਤੀ ਸੇਵਾ ਹਿਤਕਾਰੀ[5]।
ਰਾਮਾਇਣੁ[6] ਵਰਤਾਇਆ ਰਾਮ ਰਾਜੁ ਕਰਿ ਸ੍ਰਿਸਟਿ ਉਧਾਰੀ।
ਮਰਣੁ ਮੁਣਸਾ ਸਚੁ ਹੈ ਸਾਧਸੰਗਤਿ ਮਿਲਿ ਪੈਜ ਸਵਾਰੀ।
ਭਲਿਆਈ ਸਤਿਗੁਰ ਮਤਿ ਸਾਰੀ[7] ॥ ੨੦ ॥ ੩੧ ॥ ਇਕਤੀਹ ॥



---

੧ ਅਗਨਿ ਦੇਵਤਾ। ੨ ਚਾਰ ਪ੍ਰਕਾਰ (ਹਾਥੀ, ਰਥ, ਘੋੜੇ ਤੇ ਪੈਦਲਾਂ) ਦੀ ਸੈਨਾ ਦੇ ਕਈ ਡਵੀਜ਼ਨ। ੩ ਦੇਵਤਿਆਂ ਦੇ ਬੇਨਤੀ ਕਰਨ ਦੇ ਕਾਰਣ। ੪ ਪ੍ਰਾਪਤ ਕੀਤੀ। ੫ ਪ੍ਰੇਮੀ ਹੋਏ। ੬ ਰਾਮ-ਜੁਗ (ਅਮਨ ਦਾ ਜ਼ਮਾਨਾ)। ੭ ਸ੍ਰੇਸ਼ਟ।

# ਵਾਰ ੩੨

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਗੁਰਮੁਖ ਦੇ ਲੱਛਣ]

ਪਹਿਲਾ ਗੁਰਮੁਖਿ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ।
ਗੁਰ ਸਿਖ ਲੈ ਗੁਰਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ।
ਗੁਰ ਸਿਖ ਸੁਣਿ ਮੰਨੈ ਸਮਝਿ [1]ਮਾਣਿ ਮਹਤਿ ਵਿਚਿ ਰਹੈ ਨਿਮਾਣਾ।
ਗੁਰ ਸਿਖ ਗੁਰਸਿਖੁ ਪੂਜਦਾ ਪੈਰੀ ਪੈ ਰਹਰਾਸਿ[2] ਲੁਭਾਣਾ।
ਗੁਰ ਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ।
ਗੁਰ ਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖੁ ਪਰਵਾਣਾ[3]।
ਘਾਲਿ ਖਾਇ ਗੁਰਸਿਖ ਮਿਲਿ ਖਾਣਾ ॥ ੧ ॥

## ਪਉੜੀ ੨

[ਗੁਰਮੁਖ–ਤਾਣ ਹੋਂਦੇ ਹੋਇ ਨਿਤਾਣਾ]

[4]ਦਿਸਟਿ ਦਰਸ ਲਿਵ ਸਾਵਧਾਨੁ ਸਬਦ ਸੁਰਤਿ ਚੇਤੰਨੁ ਸਿਆਣਾ।
ਨਾਮੁ ਦਾਨੁ ਇਸਨਾਨੁ ਦ੍ਰਿੜੁ [5]ਮਨ ਬਚ ਕਰਮ ਕਰੈ ਮੇਲਾਣਾ।
ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ।
ਪਰ ਤਨ ਪਰ ਧਨ ਪਰਹਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ।
ਗੁਰ ਮੂਰਤਿ ਸਤਿਗੁਰ ਸਬਦੁ ਸਾਧਸੰਗਤਿ ਸਮਸਰਿ[6] ਪਰਵਾਣਾ।
ਇਕ ਮਨਿ ਇਕੁ ਅਰਾਧਣਾ ਦੁਤੀਆ ਨਾਸਤਿ ਭਾਵੈ ਭਾਣਾ।
ਗੁਰਮੁਖਿ ਹੋਦੈ ਤਾਣਿ ਨਿਤਾਣਾ ॥ ੨ ॥

---

੧ ਮਾਣ ਵਡਿਆਈ ਪ੍ਰਾਪਤ ਹੁੰਦਿਆਂ ਭੀ ਨਿਮਾਣਾ(ਹੋ ਕੇ ਰਹਿੰਦਾ ਹੈ)। ੨ ਸੱਚਾ ਰਸਤਾ। ੩ ਪ੍ਰਮਾਣ(ਸ੍ਵੀਕਾਰ)। ੪ ਨਜ਼ਰ, ਦਰਸ਼ਨ ਦੀ ਪ੍ਰੀਤਿ ਵਿੱਚ ਸਾਵਧਾਨ (ਹੁੰਦੀ ਹੈ)।੫ ਮਨ, ਵਚਨ ਤੇ ਸਰੀਰ ਕਰ ਕੇ(ਸਭ ਨਾਲ) ਮਿਲਾਪ ਰੱਖਦੇ ਹਨ। ੬ ਇਕ ਸਮਾਨ, ਬਰਾਬਰ।

## ਪਉੜੀ ੩

[ਮਨਮੁਖ, ਮੂਰਖ, ਹੀਣਾ ਤੇ ਇਕੱਲਾ ਹੈ]

ਗੁਰਮੁਖਿ ਰੰਗੁ ਨ ਦਿਸਈ ਹੋਂਦੀ ਅਖੀਂ ਅੰਨ੍ਹਾ ਸੋਈ।
ਗੁਰਮੁਖਿ ਸਮਝਿ ਨ ਸਕਈ ਹੋਂਦੀ ਕੰਨੀਂ ਬੋਲਾ ਹੋਈ।
ਗੁਰਮੁਖਿ ਸਬਦੁ ਨ ਗਾਵਈ ਹੋਂਦੀ ਜੀਭੈ ਗੁੰਗਾ ਗੋਈ।
ਚਰਣ ਕਵਲ ਦੀ ਵਾਸ ਵਿਣੁ [1]ਨਕਟਾ ਹੋਂਦੇ ਨਕਿ ਅਲੋਈ।
ਗੁਰਮੁਖਿ ਕਾਰ ਵਿਹੂਣਿਆ ਹੋਂਦੀ ਕਰੀਂ[2] ਲੂੰਜਾ[3] ਦੁਖ ਰੋਈ।
ਗੁਰਮਤਿ ਚਿਤਿ ਨ ਵਸਈ ਸੋ ਮਤਿ ਹੀਣੁ ਨ ਲਹੰਦਾ ਢੋਈ।
ਮੂਰਖ ਨਾਲਿ ਨ ਕੋਇ ਸਥੋਈ[4] ॥ ੩ ॥

## ਪਉੜੀ ੪

[ਮੂਰਖ ਘੁੱਗੂ ਦਾ ਦ੍ਰਿਸ਼ਟਾਂਤ]

ਘੁਘੂ ਸੁਝੁ ਨ ਸੁਝਈ ਵਸਦੀ ਛਡਿ ਰਹੈ ਓਜਾੜੀ।
ਇਲਿ ਪੜ੍ਹਾਈ ਨ ਪੜ੍ਹੈ ਚੂਹੇ ਖਾਇ ਉਡੇ ਦੇਹਾੜੀ।
ਵਾਸੁ ਨ ਆਵੈ ਵਾਂਸ ਨੋ ਹਉਮੈ ਅੰਗਿ ਨ ਚੰਨਣ ਵਾੜੀ।
ਸੰਖੁ ਸਮੁੰਦਹੁ ਸਖਣਾ ਗੁਰਮਤਿ ਹੀਣਾ ਦੇਹ ਵਿਗਾੜੀ।
ਸਿੰਮਲੁ ਬਿਰਖੁ ਨ ਸਫਲੁ ਹੋਇ ਆਪੁ ਗਣਾਏ ਵਡਾ ਅਨਾੜੀ।
[5]ਮੂਰਖੁ ਫਕੜਿ ਪਵੈ ਰਿਹਾੜੀ ॥ ੪ ॥

## ਪਉੜੀ ੫

[ਮੂਰਖ ਅੰਨ੍ਹੇ ਦੀ ਆਰਸੀ]

ਅੰਨ੍ਹੇ ਅਗੈ ਆਰਸੀ[6] ਨਾਈ ਧਰਿ ਨ ਵਧਾਈ ਪਾਵੈ।
ਬੋਲੈ ਅਗੈ ਗਾਵੀਐ ਸੂਮੁ ਨ ਡੂਮੁ ਕਵਾਇ[7] ਪੈਨ੍ਹਾਵੈ।
ਪੁਛੈ ਮਸਲਤਿ[8] ਗੁੰਗਿਅਹੁ ਵਿਗੜੈ ਕੰਮੁ ਜਵਾਬੁ ਨ ਆਵੈ।

---

੧ ਨੱਕ ਹੁੰਦਿਆਂ ਭੀ ਆਪਣੇ ਆਪ ਨੂੰ ਨਕਟਾ (ਅਲੋਈ) ਦੇਖਦੇ ਹਨ। ੨ ਹੱਥੀਂ। ੩ ਟੁੰਡਾ। ੪ ਸਾਥੀ। ੫ ਮੂਰਖ ਲੋਕ ਫ਼ਜ਼ੂਲ ਗੱਲਾਂ ਕਾਰਣ ਝਗੜਿਆਂ ਵਿੱਚ ਪਏ ਰਹਿੰਦੇ ਹਨ। ੬ ਸ਼ੀਸ਼ਾ। ੭ ਖ਼ਿਲਅਤ (ਪੌਸ਼ਾਕ)। ੮ ਮਸ਼ਵਰਾ।

ਫੁਲਵਾੜੀ ਵੜਿ ਗੁਣਗੁਣਾ[1] ਮਾਲੀ ਨੋ ਨ ਇਨਾਮੁ ਦਿਵਾਵੈ।
ਲੂਲੇ ਨਾਲਿ ਵਿਆਹੀਐ ਕਿਵ ਗਲਿ ਮਿਲਿ ਕਾਮਣਿ ਗਲਿ ਲਾਵੈ।
ਸਭਨਾ ਚਾਲ ਸੁਹਾਵਣੀ ਲੰਗੜਾ ਕਰੇ ਲਖਾਉ[2] ਲੰਗਾਵੈ।
ਲੁਕੈ ਨ ਮੂਰਖੁ ਆਪੁ ਲਖਾਵੈ ॥ ੫ ॥

## ਪਉੜੀ ੬

[ਮੂਰਖ ਦਾ ਸੌਰਨਾ]

ਪਥਰੁ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰਿ ਵਸੈ।
ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦਰੁ ਵਰਸੈ।
ਪਥਰਿ ਚੰਨਣੁ ਰਗੜੀਐ ਚੰਨਣ ਵਾਂਗਿ ਨ ਪਥਰੁ ਘਸੈ।
ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸੁ ਨ ਰਸੈ[3]।
ਚਕੀ ਫਿਰੈ ਸਹੰਸ ਵਾਰ ਖਾਇ ਨ ਪੀਐ ਭੁਖ ਨ ਤਸੈ[4]।
ਪਥਰ ਘੜੇ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ।
ਮੂਰਖ ਸੁਰਤਿ[5] ਨ ਜਸ ਅਪਜਸੈ ॥ ੬ ॥

## ਪਉੜੀ ੭

[ਮੂਰਖ ਪੱਥਰ ਹੈ, ਸੰਗਤਿ ਵਿੱਚ ਰਹਿ ਕੇ ਵੀ ਕੁ-ਸੰਗੀ ਰਹਿੰਦਾ ਹੈ]

ਪਾਰਸ ਪਥਰ ਸੰਗੁ ਹੈ ਪਾਰਸ ਪਰਸਿ ਨ ਕੰਚਨੁ ਹੋਵੈ।
ਹੀਰੇ ਮਾਣਕ ਪਥਰਹੁ ਪਥਰ ਕੋਇ ਨ ਹਾਰਿ ਪਰੋਵੈ।
ਵਟਿ ਜਵਾਹਰੁ ਤੋਲੀਐ [6]ਮੁਲਿ ਨ ਤੁਲਿ ਵਿਕਾਇ ਸਮੋਵੈ।
[7]ਪਥਰ ਅੰਦਰਿ ਅਸਟ ਧਾਤੁ ਪਾਰਸੁ ਪਰਸਿ ਸੁਵੰਨੁ ਅਲੋਵੈ।
ਪਥਰੁ ਫਟਕ ਝਲਕਣਾ[8] ਬਹੁ ਰੰਗੀ ਹੋਇ ਰੰਗੁ ਨ ਗੋਵੈ[9]।
ਪਥਰ ਵਾਸੁ ਨ ਸਾਉ ਹੈ ਮਨ ਕਠੋਰੁ ਹੋਇ ਆਪੁ ਵਿਗੋਵੈ।
ਕਰਿ ਮੂਰਖਾਈ ਮੂਰਖੁ ਰੋਵੈ ॥ ੭ ॥

---

੧ ਸੁੰਘਣ ਸ਼ਕਤੀ ਤੋਂ ਰਹਿਤ। ੨ ਦਿਖਾਵਾ। ੩ ਸੁਆਦ। ੪ ਤ੍ਰਿਖਾ,ਪਿਆਸ। ੫ ਸੂਝ
੬ ਮੁੱਲ ਵਿੱਚ ਬ੍ਰਾਬਰੀ ਦੀ ਸਮਾਈ ਹੋ ਕੇ ਨਹੀਂ ਵਿਕਦਾ। ੭ ਅਸ਼ਟਧਾਤ ਨੂੰ ਪਾਰਸ ਨਾਲ
ਸਪਰਸ਼ ਹੋਣ ਤੇ ਸੋਨਾ ਹੋਇਆ ਦੇਖੀਦਾ ਹੈ। ੮ ਚਮਤਕਾਰ। ੯ ਖਰਾਬ ਨਹੀਂ ਹੁੰਦਾ।

## ਪਉੜੀ ੮

[ਮੂਰਖ ਦਾ ਸੰਗ ਨਾ ਕਰੋ]

ਜਿਉਂ ਮਣਿ ਕਾਲੇ ਸਪ ਸਿਰਿ ਸਾਰ ਨ ਜਾਣੈ ਵਿਸੂ ਭਰਿਆ।
ਜਾਣੁ ਕਥੂਰੀ ਮਿਰਗ ਤਨਿ ਝਾੜਾਂ ਸਿੰਙਦਾ ਫਿਰੈ ਅਫਰਿਆ[1]।
ਜਿਉਂ ਕਰਿ ਮੋਤੀ ਸਿਪ ਵਿਚਿ ਮਰਮੁ[2] ਨ ਜਾਣੈ ਅੰਦਰਿ ਧਰਿਆ।
ਜਿਉਂ ਗਾਈਂ ਥਣਿ ਚਿਚੁੜੀ ਦੁਧੁ ਨ ਪੀਐ ਲੋਹੂ ਜਰਿਆ[3]।
ਬਗਲਾ ਤਰਣਿ ਨ ਸਿਖਿਓ ਤੀਰਥਿ ਨ੍ਹਾਇ ਨ ਪਥਰੁ ਤਰਿਆ।
ਨਾਲਿ ਸਿਆਣੇ ਭਲੀ ਭਿਖ ਮੂਰਖ ਰਾਜਹੁ ਕਾਜੁ ਨ ਸਰਿਆ।
[4]ਮੇਖੀ ਹੋਇ ਵਿਗਾੜੇ ਖਰਿਆ॥ ੮ ॥

## ਪਉੜੀ ੯ [ਮੂਰਖ ਨਾਲ ਓਪਰੇ ਰਹੋ]

ਕਟਣੁ ਚਟਣੁ ਕੁਤਿਆਂ ਕੁਤੈ ਹਲਕ ਤੈ ਮਨੁ ਸੂਗਾਵੈ।
ਠੰਢਾ ਤਤਾ ਕੋਇਲਾ ਕਾਲਾ ਕਰਿ ਕੈ ਹਥੁ ਜਲਾਵੈ।
ਜਿਉ ਚਕਚੂੰਧਰ ਸਪ ਦੀ ਅੰਨ੍ਹਾ ਕੋੜ੍ਹੀ ਕਰਿ ਦਿਖਲਾਵੈ।
ਜਾਣੁ ਰਸਉਲੀ ਦੇਹ ਵਿਚਿ ਵਢੀ ਪੀੜ ਰਖੀ ਸਰਮਾਵੈ।
ਵੰਸਿ ਕਪੂਤੁ ਕੁਲਛਣਾ ਛਡੈ ਬਣੈ ਨ ਵਿਚਿ ਸਮਾਵੈ।
ਮੂਰਖ ਹੇਤੁ ਨ ਲਾਈਐ ਪਰਹਰਿ ਵੈਰੁ ਅਲਿਪਤੁ[5] ਵਲਾਵੈ।
ਦੁਹੀਂ ਪਵਾੜੀਂ[6] ਦੁਖਿ ਵਿਹਾਵੈ ॥੯॥

## ਪਉੜੀ ੧੦

[ਮੂਰਖ ਬੇਥਵ੍ਹਾ ਤੇ ਔਗੁਣ ਗ੍ਰਾਹੀ ਹੈ]

ਜਿਉ ਹਾਥੀ ਦਾ ਨ੍ਹਾਵਣਾ ਬਾਹਰਿ ਨਿਕਲਿ ਖੇਹ ਉਡਾਵੈ।
ਜਿਉ ਊਠੈ ਦਾ ਖਾਵਣਾ ਪਰਹਰਿ ਕਣਕ ਜਵਾਹਾਂ ਖਾਵੈ।
ਕਮਲੇ ਦਾ ਕਛੋਟੜਾ ਕਦੇ ਲਕ ਕਦੇ ਸੀਸਿ ਵਲਾਵੈ।

---

੧ ਆਫਰਿਆ ਤੇ ਅਮੋੜ ਹੋਇਆ । ੨ ਭੇਦ । ੩ ਜੜਿਆ (ਚੰਬੜਿਆ) । ੪ (ਕਿੱਲ ਵਾਲਾ) ਦਾਗੀ, ਅਰਥਾਤ ਖੋਟਾ ਖਰਿਆਂ ਨੂੰ ਭੀ ਵਿਗਾੜਦਾ ਹੈ। ੫ ਮੂਰਖਾਂ ਤੋਂ ਨਿਰਲੇਪ ਰਹਿ ਕੇ ਹੀ ਸਮਾਂ ਲੰਘਾਉਣਾ ਜੋਗ ਹੈ। ੬ ਝਗੜਿਆਂ ਵਿੱਚ ।

ਜਿਉਂ ਕਰਿ ਟੁੰਡੇ ਹਥੜਾ ਸੋ ਦੁਤੀਂ ਸੋ ਵਾਤਿ[੧] ਵਤਾਵੈ।
ਸੰਨ੍ਹੀ ਜਾਣੁ ਲੁਹਾਰ ਦੀ ਖਿਣੁ ਜਲਿ ਵਿਚਿ ਖਿਨ ਅਗਨਿ ਸਮਾਵੈ।
ਮਖੀ ਬਾਣੁ ਕੁਬਾਣੁ[੨] ਹੈ ਲੈ ਦੁਰਗੰਧੁ ਸੁਗੰਧ ਨ ਭਾਵੈ।
ਮੂਰਖ ਦਾ ਕਿਹੁ ਹਥਿ ਨ ਆਵੈ ॥ ੧੦ ॥

## ਪਉੜੀ ੧੧

[ਮੂਰਖ ਆਪੇ ਫਸਦੇ ਤੇ ਕੁਫੱਕੜੀ ਹਨ]

ਤੋਤਾ ਨਲੀ ਨ ਛਡਈ ਆਪਣ ਹਥੀਂ ਫਾਥਾ ਚੀਕੈ।
ਬਾਂਦਰੁ ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ ਝੀਕੈ[੩]।
ਗਦਹੁ ਅੜੀ ਨ ਛਡਈ ਗੀਘੀ ਪਉਦੀ ਹੀਕਣਿ ਹੀਕੈ[੪]।
ਕੁਤੇ ਚਕੀ ਨ ਚਟਣੀ ਪੂਛ ਨ [੫]ਸਿਧੀ ਧ੍ਰੀਕਣਿ ਧ੍ਰੀਕੈ।
ਕਰਨਿ ਕੁਫਕੜ[੬] ਮੂਰਖਾਂ [੭]ਸਪ ਗਏ ਫਿੜਿ ਫਾਟਨਿ ਲੀਕੈ।
ਪਗ ਲਹਾਇ ਗਣਾਇ ਸਰੀਕੈ ॥ ੧੧ ॥

## ਪਉੜੀ ੧੨

[ਮੂਰਖ ਸੱਚ ਦਾ ਯਾਰ ਨਹੀਂ]

ਅੰਨ੍ਹਾ ਆਖੇ ਲੜਿ ਮਰੈ ਖੁਸੀ ਹੋਵੈ ਸੁਣਿ ਨਾਉ ਸੁਜਾਖਾ।
ਭੋਲਾ ਆਖੇ ਭਲਾ ਮੰਨਿ [੮]ਅਹਮਕੁ ਜਾਣਿ ਅਜਾਣਿ ਨ ਭਾਖਾ।
ਧੋਰੀ[੯] ਆਖੇ ਹਸਿ ਦੇ ਬਲਦ ਵਖਾਣਿ ਕਰੈ ਮਨਿ ਮਾਖਾ[੧੦]।
ਕਾਉਂ ਸਿਆਣਪ ਜਾਣਦਾ ਵਿਸਟਾ ਖਾਇ ਨ ਭਾਖ ਸੁਭਾਖਾ[੧੧]।
ਨਾਉ ਸੁਰੀਤ ਕੁਰੀਤ ਦਾ [੧੨]ਮੁਸਕ ਬਿਲਾਈ ਗਾਂਡੀ ਸਾਖਾ।
ਹੇਠਿ ਖੜਾ ਥੂ ਥੂ ਕਰੈ ਗਿਦੜ ਹਥਿ ਨ ਆਵੈ ਦਾਖਾ।
ਬੋਲਿਵਿਗਾੜੁ ਮੂਰਖੁ ਭੇਡਾਖਾ ॥ ੧੨ ॥

---

੧ ਮੂੰਹ ਵਿੱਚ। ੨ ਭੈੜੀ ਬਾਣ। ੩ ਝਿੜਕਣ ਪੁਰ ਝਈਆਂ ਲੈਂਦਾ ਹੈ। ੪ ਟੀਟਣੇ ਮਾਰਦੀ ਤੇ ਹੀਂਗਦੀ ਹੈ। ੫ (ਭਾਵੇਂ) ਧਰੀਕ ਧਰੀਕ (ਸਿੱਧੀ ਕਰੀਏ)। ੬ ਭੈੜੇ ਕੰਮ। ੭ ਸੱਪ ਲੰਘੇ ਤੇ ਉਸ ਦੀ ਲਕੀਰ ਨੂੰ ਕੁੱਟਦੇ ਹਨ। ੮ ਅਹਿਮਕ(ਮੂਰਖ)ਜਾਣਦਾ ਹੋਇਆ ਅਣਜਾਣ ਹੋ ਕੇ ਬੋਲਦਾ ਨਹੀਂ। ੯ ਧੁਰ ਖਿੱਚਣ ਵਾਲਾ। ੧੦ ਕਰੋਧ। ੧੧ ਚੰਗੀ ਬੋਲੀ ਨਹੀਂ ਬੋਲਦਾ। ੧੨ (ਬਿੱਲੀ ਦੀ) ਗੁਦਾ ਵਿੱਚੋਂ ਨਿਕਲੀ ਗੰਦ।

## ਪਉੜੀ ੧੩

[ਮੂਰਖ ਬਿਨ ਗੁਣ ਗਰਬ ਕਰਦਾ ਹੈ]

ਰੁਖਾਂ ਵਿਚਿ ਕੁਰੁਖੁ ਹੈ ਅਰੰਡੁ ਅਵਾਈ ਆਪੁ ਗਣਾਏ।
ਪਿਦਾ ਜਿਉ ਪੰਖੇਰੂਆਂ ਬਹਿ ਬਹਿ ਡਾਲੀ ਬਹੁਤੁ ਬਫਾਏ।
ਭੇਡ ਭਿਵਿੰਗਾ[1] ਮੂਹੁ ਕਰੈ [2]ਤਰਣਾ ਪੈ ਦਿਹਿ ਚਾਰਿ ਵਲਾਏ।
ਮੂਹੁ ਅਖੀ ਨਕੁ ਕਨ ਜਿਉਂ ਇੰਦ੍ਰੀਆਂ ਵਿਚਿ ਗਾਂਡਿ ਸਦਾਏ।
ਮੀਆ ਘਰਹੁ ਨਿਕਾਲੀਐ ਤਰਕਸੁ ਦਰਵਾਜੇ ਟੰਗਵਾਏ।
ਮੂਰਖ ਅੰਦਰਿ ਮਾਣਸਾਂ ਵਿਣੁ ਗੁਣ ਗਰਬੁ ਕਰੈ ਆਖਾਏ[3]।
ਮਜਲਸ ਬੈਠਾ ਆਪੁ ਲਖਾਏ॥ ੧੩॥

## ਪਉੜੀ ੧੪

[ਮੂਰਖ ਕੌਣ ਹੈ ?]

ਮੂਰਖ ਤਿਸ ਨੋ ਆਖੀਐ ਬੋਲੁ ਨ ਸਮਝੈ ਬੋਲਿ ਨ ਜਾਣੈ।
ਹੋਰੋ ਕਿਹੁ ਕਰਿ ਪੁਛੀਐ ਹੋਰੋ ਕਿਹੁ ਕਰਿ ਆਖਿ ਵਖਾਣੈ।
ਸਿਖ ਦੇਇ ਸਮਝਾਈਐ ਅਰਥੁ ਅਨਰਥੁ ਮਨੈ ਵਿਚਿ ਆਣੈ।
ਵਡਾ ਅਸਮਝੁ ਨ ਸਮਝਈ ਸੁਰਤਿ ਵਿਹੂਣਾ ਹੋਇ ਹੈਰਾਣੈ।
ਗੁਰਮਤਿ ਚਿਤਿ ਨ ਆਣਈ [4]ਦੁਰਮਤਿ ਮਿਤ੍ਰ ਸਤ੍ਰ ਪਰਵਾਣੈ।
ਅਗਨੀ ਸਪਹੁ ਵਰਜੀਐ ਗੁਣ ਵਿਚਿ ਅਵਗੁਣ ਕਰੈ ਧਿਙਾਣੈ।
ਮੂਤੈ ਰੋਵੈ ਮਾ ਨ ਸਿਞਾਣੈ॥੧੪॥

## ਪਉੜੀ ੧੫ [ਮੂਰਖ ਦੀ ਪਛਾਣ]

ਰਾਹੁ ਛਡਿ ਉਝੜਿ ਪਵੈ ਆਗੂ ਨੋ ਭੁਲਾ ਕਰਿ ਜਾਣੈ।
ਬੇੜੇ ਵਿਚਿ ਬਹਾਲੀਐ ਕੁਦਿ ਪਵੈ ਵਿਚਿ ਵਹਣ ਧਿਙਾਣੈ।
ਸੁਘੜਾਂ ਵਿਚਿ ਬਹਿਠਿਆਂ ਬੋਲਿਵਿਗਾੜਿ [5]ਉਘਾੜਿ ਵਖਾਣੈ।

---

੧ ਭੈਂ ਭੈਂ ਦੀ ਅਵਾਜ਼। ੨ ਜਵਾਨੀ ਦੋ ਚਾਰ ਦਿਨ ਕੱਢ ਲੈਂਦੀ ਹੈ। ੩ ਦੱਸਦਾ ਹੈ। ੪ ਖੋਟੀ ਬੁੱਧੀ ਕਰਕੇ ਦੋਸਤ ਨੂੰ ਦੁਸ਼ਮਣ ਮੰਨ ਬਹਿੰਦਾ ਹੈ।੫ ਪ੍ਰਗਟ ਕਰਕੇ ਦੱਸ ਦੇਂਦਾ ਹੈ।

ਸੁਘੜਾਂ ਮੂਰਖ ਜਾਣਦਾ ਆਪਿ ਸੁਘੜੁ ਹੋਇ ਵਿਰਤੀਹਾਣੈ[੧]।
ਦਿਹ ਨੋ ਰਾਤਿ ਵਖਾਣ ਦਾ ਚਾਮਚੜਿਕ ਜਿਵੇਂ ਟਾਨਾਣੈ[੨]।
ਗੁਰਮਤਿ ਮੂਰਖੁ ਚਿਤਿ ਨ ਆਣੈ ॥ ੧੫ ॥

## ਪਉੜੀ ੧੬

[ਮੂਰਖ ਦਾ ਅੰਤ]

ਵੈਦਿ ਚੰਗੇਰੀ ਊਠਣੀ ਲੈ ਸਿਲ ਵਟਾ ਕਚਰਾ ਭੰਨਾ।
ਸੇਵਕਿ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾ।
ਪਕੜਿ ਚਲਾਇਆ ਰਾਵਲੈ[੩] [੪]ਪਉਦੀ ਉਘੜਿ ਗਏ ਸੁ ਕੰਨਾ।
ਪੁਛੈ ਆਖਿ ਵਖਾਣਿਓਨੁ ਉਘੜਿ ਗਇਆ ਪਾਜੁ ਪਰਛੰਨਾ[੫]।
ਪਾਰਖੂਆ ਚੁਣਿ ਕਢਿਆ ਜਿਉ ਕਚਕੜਾਂ[੬] ਨ ਰਲੈ ਰਤੰਨਾ।
ਮੂਰਖੁ ਅਕਲੀ ਬਾਹਰਾ ਵਾਂਸਹੁ ਮੂਲਿ ਨ ਹੋਵੀ ਗੰਨਾ।
ਮਾਣਸ ਦੇਹੀ ਪਸੂ ਉਪੰਨਾ ॥ ੧੬ ॥

## ਪਉੜੀ ੧੭

[ਮੂਰਖ ਰੀਸ ਦਾ ਫਲ ਭੋਗਦਾ ਹੈ]

ਮਹਾ ਦੇਵ ਦੀ ਸੇਵ ਕਰਿ ਵਰੁ ਪਾਇਆ ਸਾਹੈ ਦੈ ਪੁਤੈ।
ਦਰਬੁ ਸਰੂਪ ਸਰੇਵੜੈ[੭] ਆਇ ਵੜੇ ਘਰਿ ਅੰਦਰਿ ਉਤੈ[੮]।
ਜਿਉ ਹਥਿਆਰੀ ਮਾਰੀਅਨਿ ਤਿਉ ਤਿਉ ਦਰਬ ਹੋਇ ਧੜਧੁਤੈ[੯]।
ਬੁਤੀ ਕਰਦੇ ਡਿਠਿਓਨੁ ਨਾਈ ਚੈਨੁ ਨ ਬੈਠੇ ਸੁਤੈ।
ਮਾਰੇ ਆਨਿ ਸਰੇਵੜੇ ਸੁਣਿ ਦੀਬਾਣਿ ਮਸਾਣਿ ਅਛੁਤੈ[੧੦]।
ਮਥੈ ਵਾਲਿ ਪਛਾੜਿਆ ਵਾਲ ਛਡਾਇਅਨਿ ਕਿਸ ਦੈ ਬੁਤੈ[੧੧]।
ਮੂਰਖੁ ਬੀਜੈ ਬੀਉ ਕੁਰੁਤੈ ॥ ੧੭ ॥

---

੧ ਹਾਨੀ ਵਾਲੀ ਵਰਤੋਂ ਕਰਦਾ ਹੈ। ੨ ਟਟਹਿਣਾ। ੩ ਰਾਜੇ ਦੇ ਪਾਸ। ੪ ਮਾਰ ਪੈਣ ਪਰ ਕੰਨ ਖੁੱਲ੍ਹ ਗਏ। ੫ ਛਿਪਿਆ ਹੋਇਆ। ੬ ਕੱਚ ਦਾ ਟੁਕੜਾ। ੭ ਜੈਨੀ ਸਾਧੂ। ੮ ਉਸ ਦੇ। ੯ ਢੇਰਾਂ ਦੇ ਢੇਰ। ੧੦ ਫੜ ਕੇ ਅਦਾਲਤ ਵਿੱਚ ਪੇਸ਼ ਕੀਤਾ ਗਿਆ। ੧੧ ਆਸਰੇ।

## ਪਉੜੀ ੧੮

[ਪੰਡਿਤ ਵੀ ਮੂਰਖ ਹੋ ਸਕਦਾ ਹੈ]

ਗੋਸਟਿ[1] ਗਾਂਗੇ ਤੇਲੀਐ ਪੰਡਿਤ ਨਾਲਿ ਹੋਵੈ ਜਗੁ ਦੇਖੈ।
ਖੜੀ ਕਰੈ ਇਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ[2]।
ਫੇਰਿ ਉਚਾਇ ਪੰਜਾਂਗੁਲਾ ਗਾਂਗਾ ਮੁਠਿ ਹਲਾਇ ਅਲੇਖੈ।
ਪੈਰੀਂ ਪੈ ਉਠਿ ਚਲਿਆ ਪੰਡਿਤੁ ਹਾਰਿ ਭੁਲਾਵੈ ਭੇਖੈ।
ਨਿਰਗੁਣੁ ਸਰਗੁਣੁ ਅੰਗ ਦੁਇ ਪਰਮੇਸਰੁ ਪੰਜਿ ਮਿਲਨਿ ਸਰੇਖੈ[3]।
ਅਖੀਂ ਦੋਵੈਂ ਭੰਨਸਾਂ ਮੁਕੀ ਲਾਇ ਹਲਾਇ ਨਿਮੇਖੈ[4]।
ਮੂਰਖ ਪੰਡਿਤੁ ਸੁਰਤਿ ਵਿਸੇਖੈ ॥ ੧੮ ॥

## ਪਉੜੀ ੧੯

[ਮੂਰਖ ਦੀ ਸੰਗਤਿ ਦਾ ਫਲ]

ਠੰਢੇ ਖੂਹਹੁ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰਿ ਨੰਗੈ।
ਘਰ ਵਿਚਿ ਰੰਨਾਂ ਕਮਲੀਆਂ ਧੁਸੀ ਲੀਤੀ ਦੇਖਿ ਕੁਢੰਗੈ[5]।
ਰੰਨਾਂ ਦੇਖਿ ਪਿਟੰਦੀਆਂ ਢਾਹਾਂ ਮਾਰੈਂ ਹੋਇ ਨਿਸੰਗੈ।
ਲੋਕ ਸਿਆਪੇ ਆਇਆ ਰੰਨਾਂ ਪੁਰਸ ਜੁੜੇ ਲੈ ਪੰਗੈ[6]।
[7]ਨਾਇਣ ਪੁਛਦੀ ਪਿਟਦੀਆਂ ਕਿਸ ਦੈ ਨਾਇ ਅਲ੍ਹਾਣੀ ਅੰਗੈ।
ਸਹੁਰੇ ਪੁਛਹੁ ਜਾਇ ਕੈ ਕਉਣ ਮੁਆ ਨੂਹ ਉਤਰੁ ਮੰਗੈ।
ਕਾਵਾਂ ਰੌਲਾ ਮੂਰਖੁ ਸੰਗੈ ॥ ੧੯ ॥

---

੧ ਚਰਚਾ। ੨ ਉਂਗਲੀ। ੩ ਸਰੇਸ਼ਟ। ੪ ਪਲ ਵਿੱਚ। ੫ ਭੈੜੇ ਹਾਲ। ੬ ਪੰਗਤਾਂ ਲਾ ਕੇ। ੭ ਅਲਾਹਣੀ ਕਿਸ ਦੇ ਨਾਂ ਦਿਆਂ, ਇਹ ਸਵਾਲ ਅੱਗੋਂ ਸਿਆਪੇ ਦੀ ਨਾਇਣ ਨੇ ਪੁੱਛਿਆ।

## ਪਉੜੀ ੨੦

[ਮੂਰਖ ਨਾਲ ਕਿੱਕੁਰ ਵਰਤੀਏ]

ਜੇ ਮੂਰਖੁ ਸਮਝਾਈਐ ਸਮਝੈ ਨਾਹੀ ਛਾਂਵ ਨ ਧੁਪਾ।
ਅਖੀਂ ਪਰਖਿ ਨ ਜਾਣਈ ਪਿਤਲ ਸੁਇਨਾ ਕੈਹਾਂ ਰੁਪਾ।
ਸਾਉ ਨ ਜਾਣੈ ਤੇਲ ਘਿਅ ਧਰਿਆ ਕੋਲਿ ਘੜੋਲਾ[1] ਕੁਪਾ।
ਸੁਰਤਿ ਵਿਹੂਣਾ ਰਾਤਿ ਦਿਹੁ ਚਾਨਣੁ ਤੁਲਿ ਅਨ੍ਹੇਰਾ ਘੁਪਾ[2]।
ਵਾਸੁ ਕਥੂਰੀ ਥੋਮ ਦੀ ਮਿਹਰ ਕੁਲੀ ਅਧਉੜੀ ਤੁਪਾ[3]।
ਵੈਰੀ ਮਿਤ੍ਰ ਨ ਸਮਝਈ ਰੰਗੁ ਸੁਰੰਗ ਕੁਰੰਗੁ ਅਛੁਪਾ[4]।
ਮੂਰਖ ਨਾਲਿ ਚੰਗੇਰੀ ਚੁਪਾ॥ ੨੦ ॥ ੩੨॥ ਬੱਤੀਹ ॥



੧ ਘੜਾ। ੨ ਘੁੱਪ ਘੇਰ, ਬਹੁਤ ਅਨ੍ਹੇਰਾ। ੩ ਮਖ਼ਮਲ ਅਤੇ ਚੰਮ ਦਾ ਤੋਪਾ।
੪ ਸਾਫ਼ ਤੇ ਸਪਸ਼ਟ।

# ਵਾਰ ੩੩

ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਗੁਰਮੁਖ ਮਨਮੁਖ]

ਗੁਰਮੁਖਿ ਮਨਮੁਖਿ ਜਾਣੀਅਨਿ ਸਾਧ ਅਸਾਧ ਜਗਤ ਵਰਤਾਰਾ।
ਦੁਹ ਵਿਚਿ ਦੁਖੀ ਦੁਬਾਜਰੇ[1] ਖਰਬੜ[2] ਹੋਏ ਖੁਦੀ ਖੁਆਰਾ।
ਦੁਹੀਂ ਸਰਾਈਂ ਜਰਦ ਰੂ[3] [4]ਦਗੇ ਦੁਰਾਹੇ ਚੋਰ ਚੁਗਾਰਾ।
ਨਾ ਉਰਵਾਰੁ ਨ ਪਾਰੁ ਹੈ ਗੋਤੇ ਖਾਨਿ ਭਰਮੁ ਸਿਰਿ ਭਾਰਾ।
ਹਿੰਦੂ ਮੁਸਲਮਾਨ ਵਿਚਿ ਗੁਰਮੁਖਿ ਮਨਮੁਖਿ ਵਿਚ ਗੁਬਾਰਾ।
ਜੰਮਣੁ ਮਰਣੁ ਸਦਾ ਸਿਰਿ ਭਾਰਾ ॥ ੧ ॥

## ਪਉੜੀ ੨

[ਹਿੰਦੂ ਮੁਸਲਮਾਨ]

ਦੁਹੁ ਮਿਲਿ ਜੰਮੇ ਦੁਇ ਜਣੇ[5] ਦੁਹੁ ਜਣਿਆਂ ਦੁਇ ਰਾਹ ਚਲਾਏ।
ਹਿੰਦੂ ਆਖਨਿ ਰਾਮ ਰਾਮੁ ਮੁਸਲਮਾਣਾਂ ਨਾਉ ਖੁਦਾਏ।
ਹਿੰਦੂ ਪੂਰਬਿ ਸਉਹਿਆਂ[6] ਪਛਮਿ ਮੁਸਲਮਾਣੁ ਨਿਵਾਏ।
ਗੰਗ ਬਨਾਰਸਿ ਹਿੰਦੂਆਂ ਮਕਾ ਮੁਸਲਮਾਣੁ ਮਨਾਏ।
ਵੇਦ ਕਤੇਬਾਂ ਚਾਰਿ ਚਾਰਿ ਚਾਰ ਵਰਨ ਚਾਰਿ ਮਜ਼ਹਬ ਚਲਾਏ।
ਪੰਜ ਤਤ ਦੋਵੇ ਜਣੇ ਪਉਣੁ ਪਾਣੀ ਬੈਸੰਤਰੁ ਛਾਏ।
ਇਕ ਥਾਉਂ ਦੁਇ[7] ਨਾਉਂ ਧਰਾਏ ॥ ੨ ॥

---

੧ ਦੁਪਾਸੀਏ। ੨ ਉੱਚੇ ਨੀਵੇਂ । ੩ ਲੋਕ ਤੇ ਪ੍ਰਲੋਕ ਵਿੱਚ ਮੂੰਹ ਪੀਲੇ। ੪ ਚੋਰ ਤੇ ਉਚੱਕੇ ਦੋਰਾਹਿਆਂ ਨੂੰ ਦਗਾ ਦੇਂਦੇ ਹਨ। ੫ ਮਾਇਆ ਅਤੇ ਈਸ਼ਵਰ ਦੋਹਾਂ ਨੇ ਮਿਲ ਕੇ ਹਿੰਦੂ ਤੇ ਮੁਸਲਮਾਨ ਦੋ ਜਣੇ ਪੈਦਾ ਕੀਤੇ। ੬ ਸਾਮ੍ਹਣੇ । ੭ ਪੈਦਾਇਸ਼ ਦੀ ਥਾਂ ਇਕ ਹੁੰਦਿਆਂ ਭੀ।

## ਪਉੜੀ ੩

[ਦੁਬਾਜਰੇ ਪੁਰ ਆਰਸੀ ਦਾ ਦ੍ਰਿਸ਼ਟਾਂਤ]

ਦੇਖਿ ਦੁਭਿਤੀ[1] ਆਰਸੀ ਮਜਲਸ ਹਥੋ ਹਥੀ ਨਚੈ।
ਦੁਖੋ ਦੁਖੁ ਦੁਬਾਜਰੀ ਘਰਿ ਘਰਿ ਫਿਰੈ ਪਰਾਈ ਖਚੈ।
ਅਗੈ ਹੋਇ ਸੁਹਾਵਣੀ ਮੂਹਿ ਡਿਠੈ ਮਾਣਸ ਰਹਮਚੈ[2]।
ਪਿਛਹੁ ਦੇਖਿ ਡਰਾਵਣੀ ਇਕੋ ਮੂਹੁ ਦੂਹੁ ਜਿਨਸਿ ਵਿਰਚੈ।
ਖੇਹਿ ਪਾਇ ਮੂਹੁ ਮਾਂਜੀਐ ਫਿਰਿ ਫਿਰਿ ਮੈਲੁ ਭਰੈ ਰੰਗਿ ਕਚੈ।
ਧਰਮਰਾਇ ਜਮੁ ਇਕੁ ਹੈ ਧਰਮੁ ਅਧਰਮੁ ਨ ਭਰਮੁ ਪਰਚੈ।
ਗੁਰਮੁਖਿ ਜਾਇ ਮਿਲੈ ਸਚੁ ਸਚੈ ॥ ੩ ॥

## ਪਉੜੀ ੪ [ਗੁਰਸਿੱਖ ਪ੍ਰਧਾਨ ਹੈ]

ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਕਰਿ ਤਾਣਾ ਵਾਣਾ।
ਦਰਜੀ ਪਾੜਿ ਵਿਗਾੜਦਾ ਪਾਟਾ ਮੁਲ ਨ ਲਹੈ ਵਿਕਾਣਾ।
ਕਤਰਣਿ ਕਤਰੈ ਕਤਰਣੀ[3] ਹੋਇ ਦੁਮੂਹੀ ਚੜ੍ਹਦੀ ਸਾਣਾ।
ਸੂਈ ਸੀਵੈ ਜੋੜਿ ਕੈ ਵਿਛੁੜਿਆਂ ਕਰਿ ਮੇਲਿ ਮਿਲਾਣਾ।
ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ।
[4]ਗੁਰਸਿਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ।
ਦੁਖੀ ਦੁਬਾਜਰਿਆਂ[5] ਹੈਰਾਣਾ ॥ ੪ ॥

## ਪਉੜੀ ੫

[ਦੁਬਾਜਰੇ ਪੁਰ ਚਰਖੇ ਦਾ ਦ੍ਰਿਸ਼ਟਾਂਤ]

[6]ਜਿਉ ਚਰਖਾ ਅਠਖੰਭੀਆ [7]ਦੁਹਿ ਲਠੀ ਦੇ ਮੰਝਿ ਮੰਝੇਰੂ।
ਦੁਇ ਸਿਰਿ ਧਰਿ ਦੁਹੁ ਖੁੰਢ ਵਿਚਿ[8] ਸਿਰ ਗਿਰਦਾਨ ਫਿਰੈ ਲਖਫੇਰੂ।

---

੧ ਦੋਪਾਸੀ। ੨ ਖੁਸ਼ ਹੁੰਦਾ ਹੈ। ੩ (ਦੁਬਿਧਾ ਦੀ) ਕੈਂਚੀ। ੪ (ਸੂਈ ਵਾਂਗ) ਗੁਰ-ਸਿੱਖੀ ਪਰਧਾਨ ਹੈ (ਜਿਸ ਵਿੱਚ) ਪੀਰਾਂ ਦੀ ਮੁਰੀਦੀ ਕਰਨੀ (ਸ਼ਰਧਾ ਰੱਖਣੀ) ਹੀ ਪ੍ਰਵਾਨ ਹੈ। ੫ ਮਨਮੁਖਾਂ। ੬ ਅੱਠ ਫੱਟੀਆਂ ਵਾਲਾ। ੭ ਦੋ ਮੁੰਨਿਆਂ ਦੇ ਵਿੱਚ ਢੋਲ ਹੈ। ੮ ਦੋਵੇਂ ਸਿਰੇ ਦੋਹਾਂ ਮੁੰਨਿਆਂ ਦੇ ਛੇਕਾਂ ਵਿੱਚ ਰੱਖ ਕੇ।

ਬਾਇੜੁ ਪਾਇ ਪਲੇਟੀਐ ਮਾਲੁ ਵਟਾਇ ਪਾਇਆ ਘਟ ਘੇਰੂ[੧]।
ਦੁਹੁ ਚਰਮਖ[੨] ਵਿਚਿ ਤ੍ਰਕੁਲਾ ਕਤਨਿ ਕੁੜੀਆਂ ਚਿੜੀਆਂ ਹੇਰੂ[੩]।
ਤ੍ਰਿੰਞਣਿ ਬਹਿ ਉਠ ਜਾਂਦੀਆਂ ਜਿਉ ਬਿਰਖਹੁ ਉਡਿ ਜਾਨਿ ਪੰਖੇਰੂ।
ਓੜਿ ਨਿਬਾਹੂ ਨਾ ਥੀਐ ਕਚਾ ਰੰਗੁ ਰੰਗਾਇਆ ਗੇਰੂ।
[੪]ਘੁੰਮਿ ਘੁਮੰਦੀ ਛਾਉ ਘਵੇਰੂ ॥ ੫ ॥

## ਪਉੜੀ ੬

[ਦੁਬਾਜਰਾ ਤੇ ਵਿਭਚਾਰਣਿ ਇਸਤਰੀ]

ਸਾਹੁਰੁ ਪੀਹਰੁ ਪਲਰੈ[੫] ਹੋਇ ਨਿਲਜ[੬] ਨ ਲਜਾ ਧੋਵੈ।
ਰਾਵੈ ਜਾਰੁ[੭] ਭਤਾਰੁ ਤਜਿ ਖਿੰਜੋਤਾਣਿ[੮] ਖੁਸੀ ਕਿਉ ਹੋਵੈ।
ਸਮਝਾਈ ਨਾ ਸਮਝਈ ਮਰਣੇ ਪਰਣੇ ਲੋਕੁ ਵਿਗੋਵੈ[੯]।
ਧਿਰਿ ਧਿਰਿ ਮਿਲਦੇ ਮੇਹਣੇ ਹੁਇ ਸਰਮਿੰਦੀ ਅੰਞੂ ਰੋਵੈ।
ਪਾਪ ਕਮਾਣੇ ਪਕੜੀਐ [੧੦]ਹਾਣਿ ਕਾਣਿ ਦੀਬਾਣਿ ਖੜੋਵੈ।
ਮਰੈ ਨ ਜੀਵੈ ਦੁਖ ਸਹੈ ਰਹੈ ਨ ਘਰਿ ਵਿਚਿ ਪਰ ਘਰ ਜੋਵੈ[੧੧]।
ਦੁਬਿਧਾ ਅਉਗੁਣ ਹਾਰੁ ਪਰੋਵੈ ॥ ੬ ॥

## ਪਉੜੀ ੭ [ਦ੍ਵੈਤ ਤੇ ਸਿੱਖ]

ਜਿਉ ਬੇਸੀਵੈ ਥੇਹੁ ਕਰਿ[੧੨] ਪਛੋਤਾਵੈ ਸੁਖਿ ਨਾ ਵਸੈ।
ਚੜਿ ਚੜਿ ਲੜਦੇ ਭੂਮੀਏ[੧੩] ਧਾੜਾ ਪੇੜਾ ਖਸਣ ਖਸੈ[੧੪]।
ਦੁਹ ਨਾਰੀ ਦਾ ਵਲਹਾ ਦੁਹੁ ਮੁਣਸਾ ਦੀ ਨਾਰਿ ਵਿਣਸੈ।
ਹੁਇ ਉਜਾੜਾ ਖੇਤੀਐ ਦੁਹਿ ਹਾਕਮ ਦੁਇ ਹੁਕਮੁ ਖੁਣਸੈ[੧੫]।
ਦੁਖ ਦੁਇ ਚਿੰਤਾ ਰਾਤਿ ਦਿਹੁ ਘਰੁ ਛਿਜੈ ਵੈਰਾਇਣੁ ਹਸੈ।

---

੧ ਘੇਰਾ ਪਾਈਦਾ ਹੈ। ੨ ਚਮੜੀਆਂ। ੩ ਚਰਖਾ। ੪ (ਘੁਮੇਰੂ) ਤ੍ਰਿੰਞਣ ਦੀ ਫਿਰਦੀ ਤੁਰਦੀ ਛਾਂ ਹੈ। ੫ ਤਿਆਗ ਕੇ। ੬ ਸ਼ਰਮ ਨੂੰ ਧੋਂਦੀ ਹੈ। ੭ ਯਾਰ। ੮ ਦੁਚਿਤਾਈ ਦੀ ਖਿੱਚ। ੯ ਵਿਗਾੜਦੀ ਹੈ। ੧੦ ਕਚਹਿਰੀ ਗਿਆਂ ਅਣਖ ਦੀ ਹਾਨੀ ਹੁੰਦੀ ਹੈ। ੧੧ ਦੇਖਦਾ ਹੈ। ੧੨ ਦੂਜੇ ਦੀ ਹੱਦ ਅੰਦਰ ਪਿੰਡ ਪਾ ਕੇ। ੧੩ ਜ਼ਿਮੀਂਦਾਰ। ੧੪ ਲੁੱਟ ਮਾਰ ਤੇ ਖੋਹਾ-ਮੋਹੀ ਕਰਦੇ ਹਨ। ੧੫ ਕਰੋਧ ਵਿੱਚ।

ਦੁਹੁ ਖੁੰਢਾਂ ਵਿਚਿ[1] ਰਖਿ ਸਿਰੁ ਵਸਦੀ ਵਸੈ ਨ ਨਸਦੀ ਨਸੈ।
ਦੂਜਾ ਭਾਉ ਭੁਇਅੰਗਮੁ ਡਸੈ ॥ ੭ ॥

## ਪਉੜੀ ੮

[ਮਨਮੁਖ ਤੇ ਸਰਪ]

ਦੁਖੀਆ[2] ਦੁਸਟੁ ਦੁਬਾਜਰਾ ਸਪੁ ਦੁਮੂਹਾ ਬੁਰਾ ਬੁਰਿਆਈ।
ਸਭ ਦੂੰ ਮੰਦੀ ਸਪ ਜੋਨਿ ਸਪਾਂ ਵਿਚਿ ਕੁਜਾਤਿ ਕੁਭਾਈ[3]।
ਕੋੜੀ ਹੋਆ ਗੋਪਿ ਗੁਰ ਨਿਗੁਰੇ ਤੰਤੁ ਨ ਮੰਤੁ ਸੁਖਾਈ।
ਕੋੜੀ ਹੋਵੈ ਲੜੈ ਜਿਸ ਵਿਗੜ ਰੂਪਿ ਹੋਇ ਮਰਿ ਸਹਮਾਈ[4]।
ਗੁਰਮੁਖਿ ਮਨਮੁਖਿ ਬਾਹਰਾ[5] ਲਾਤੋ ਲਾਵਾ ਲਾਇ[6] ਬੁਝਾਈ।
ਤਿਸੁ ਵਿਹੁ ਵਾਤਿ ਕੁਲਾਤਿ[7] ਮਨਿ ਅੰਦਰਿ ਗਣਤੀ ਤਾਤਿ[8] ਪਰਾਈ।
ਸਿਰ ਚਿਥੈ ਵਿਹੁ ਬਾਣਿ ਨ ਜਾਈ ॥ ੮ ॥

## ਪਉੜੀ ੯

[ਵੇਸਵਾ ਦਾ ਦ੍ਰਿਸ਼ਟਾਂਤ]

ਜਿਉ ਬਹੁ ਮਿਤੀ ਵੇਸੁਆ ਛਡੈ ਖਸਮੁ ਨਿਖਸਮੀ ਹੋਈ।
ਪੂਤੁ ਜਣੇ ਜੇ ਵੇਸੁਆ ਨਾਨਕਿ ਦਾਦਕਿ ਨਾਉਂ ਨ ਕੋਈ।
ਨਰਕਿ ਸਵਾਰਿ ਸੀਗਾਰਿਆ ਰਾਗ ਰੰਗ ਛਲਿ ਛਲੈ ਛਲੋਈ[9]।
ਘੰਡਾਹੇੜੁ ਅਹੇੜੀਆਂ[10] ਮਾਣਸ ਮਿਰਗ ਵਿਣਾਹੁ ਸਬੋਈ।
ਏਥੈ ਮਰੈ ਹਰਾਮ ਹੋਇ ਅਗੈ ਦਰਗਹ ਮਿਲੈ ਨ ਢੋਈ।
ਦੁਖੀਆ ਦੁਸਟੁ ਦੁਬਾਜਰਾ ਜਾਣ ਰੁਪਈਆ ਮੇਖੀ[11] ਸੋਈ।
ਵਿਗੜੈ ਆਪਿ ਵਿਗਾੜੈ ਲੋਈ ॥ ੯ ॥

---

੧ ਖੋੜਾਂ ਵਿੱਚ। ੨ ਦੁਖਦਾਈ। ੩ ਭੈੜੀ ਕਿਸਮ ਦਾ । ੪ ਸਹਿਮ ਨਾਲ ਹੀ। ੫ ਮਨਮੁਖ ਗੁਰੂ ਦੇ (ਮੁਖ) ਉਪਦੇਸ਼ ਤੋਂ ਰਹਿਤ । ੬ ਲੂਤੀਆਂ ਲਾਉਣ ਵਾਲਾ (ਚੁਗਲਖੋਰ)। ੭ ਕਲਪਣਾ। ੮ ਈਰਖਾ। ੯ ਛਲ ਰੂਪ। ੧੦ ਸ਼ਿਕਾਰੀਆਂ ਦੀ ਘੰਡਾ ਹੇੜ ਆਵਾਜ਼ ਵਾਂਗ (ਗਾ ਕੇ)। ੧੧ ਖੋਟਾ।

## ਪਉੜੀ ੧੦

[ਦੁਬਾਜਰਾ]

ਵਣਿ ਵਣਿ ਕਾਉਂ ਨ ਸੋਹਈ ਖਰਾ ਸਿਆਣਾ ਹੋਇ ਵਿਗੁਤਾ।
ਚੁਤੜਿ ਮਿਟੀ ਜਿਸੁ ਲਗੈ ਜਾਣੈ ਖਸਮ ਕੁਮ੍ਹਾਰਾਂ ਕੁਤਾ।
ਬਾਬਾਣੀਆਂ ਕਹਾਣੀਆਂ ਘਰਿ ਘਰਿ ਬਹਿ ਬਹਿ ਕਰਨਿ ਕੁਪੁਤਾ।
ਆਗੂ ਹੋਇ ਮੁਹਾਇਦਾ ਸਾਥੁ ਛਡਿ ਚਉਰਾਹੇ ਸੁਤਾ।
ਜੰਮੀ ਸਾਖ[1] ਉਜਾੜਦਾ ਗਲਿਆਂ[2] ਸੇਤੀ ਮੇਂਹੁ ਕੁਰੁਤਾ।
ਦੁਖੀਆ ਦੁਸਟੁ ਦੁਬਾਜਰਾ ਖਟਰੁ[3] ਬਲਦੁ ਜਿਵੈ ਹਲਿ ਜੁਤਾ।
[4]ਡਮਿ ਡਮਿ ਸਾਨ੍ਹੁ ਉਜਾੜੀ ਮੁਤਾ ॥ ੧੦ ॥

## ਪਉੜੀ ੧੧

[ਦੁਬਾਜਰਾ ਦੁਖੀਆ ਹੈ]

ਦੁਖੀਆ ਦੁਸਟੁ ਦੁਬਾਜਰਾ ਤਾਮੇ ਰੰਗਹੁ ਕੇਹਾਂ ਹੋਵੈ।
ਬਾਹਰੁ ਦਿਸੈ ਉਜਲਾ ਅੰਦਰਿ ਮਸੁ ਨ ਧੋਪੈ ਧੋਵੈ।
ਸੰਨੀ ਜਾਣੁ ਲੁਹਾਰ ਦੀ ਹੋਇ ਦੁਮੂਹੀਂ ਕੁਸੰਗ ਵਿਗੋਵੈ।
ਖਣੁ ਤਤੀ ਆਰਣਿ[5] ਵੜੈ ਖਣੁ ਠੰਢੀ ਜਲੁ ਅੰਦਰਿ ਟੋਵੈ[6]।
ਤੁਮਾ ਦਿਸੈ ਸੋਹਣਾ ਚਿਤ੍ਰਮਿਤਾਲਾ ਵਿਸੁ ਵਿਲੋਵੈ[7]।
ਸਾਉ ਨ ਕਉੜਾ ਸਹਿ ਸਕੈ ਜੀਭੈ ਛਾਲੈ ਅੰਝੂ ਰੋਵੈ।
ਕਲੀ ਕਨੇਰ ਨ ਹਾਰਿ ਪਰੋਵੈ ॥ ੧੧ ॥

## ਪਉੜੀ ੧੨

[ਦੂਜਾ ਭਾਉ ਹਾਰ ਦਿਵਾਉਂਦਾ ਹੈ]

[8]ਦੁਖੀ ਦੁਸਟੁ ਦੁਬਾਜਰਾ ਸੁਤਰ ਮੁਰਗੁ ਹੋਇ ਕੰਮਿ ਨ ਆਵੈ।
ਉਡਣਿ ਉਡੈ ਨ ਲਦੀਐ ਪੁਰਸੁਸ[9] ਹੋਈ ਆਪੁ ਲਖਾਵੈ।

---

੧ ਪੈਲੀ। ੨ ਗੜਿਆਂ। ੩ ਅੜੀਅਲ। ੪ ਅੱਗ ਨਾਲ ਡੰਮ੍ਹ ਕੇ ਸਾਨ੍ਹ ਨੂੰ ਉਜਾੜ ਵਿੱਚ ਛੱਡ ਦਿੱਤਾ ਜਾਂਦਾ ਹੈ। ੫ ਭੱਠੀ। ੬ ਟੋਏ ਵਿੱਚ। ੭ ਰਿੜਕਦਾ ਹੈ। ੮ ਵੱਡਾ ਪੰਛੀ ਜੋ ਨਾ ਉੱਡ ਸਕਦਾ ਹੈ ਅਤੇ ਨਾ ਹੀ ਭਾਰ ਚੁੱਕ ਸਕਦਾ ਹੈ। ੯ ਪੁੱਛਣ ਪੁਰ।

ਹਸਤੀ ਦੰਦ ਵਖਾਣੀਅਨਿ ਹੋਰੁ ਦਿਖਾਲੈ ਹੋਰਤੁ ਖਾਵੈ।
ਬਕਰੀਆਂ ਨੋ ਚਾਰ ਥਣੁ ਦੁਇ ਗਲ ਵਿਚਿ ਦੁਇ ਲੇਵੈ[1] ਲਾਵੈ।
ਇਕਨੀ ਦੁਧੁ ਸਮਾਵਦਾ ਇਕ ਠਗਾਊ ਠਗਿ ਠਗਾਵੈ।
ਮੋਰਾਂ ਅਖੀ ਚਾਰਿ ਚਾਰਿ ਉਇ ਦੇਖਨਿ ਓਨੀ ਦਿਸਿ ਨ ਆਵੈ।
ਦੂਜਾ ਭਾਉ ਕੁਦਾਉ[2] ਹਰਾਵੈ ॥ ੧੨ ॥

## ਪਉੜੀ ੧੩

[ਦ੍ਵੈਤ ਤੋਂ ਸਾੜਾ]

ਦੰਮਲੁ ਵਜੈ ਦੁਹੁ ਧਿਰੀ[3] ਖਾਇ ਤਮਾਚੇ ਬੰਧਨਿ ਜੜਿਆ।
ਵਜਨਿ ਰਾਗ ਰਬਾਬ ਵਿਚਿ ਕੰਨ[4] ਮਰੋੜੀ ਫਿਰਿ ਫਿਰਿ ਫੜਿਆ।
ਖਾਨ ਮਜੀਰੇ ਟਕਰਾਂ ਸਿਰਿ ਤਨ ਭੰਨਿ ਮਰਦੇ ਕਰਿ ਧੜਿਆ[5]।
ਖਾਲੀ ਵਜੈ ਵੰਝੁਲੀ ਦੇ ਸੂਲਾਕ[6] ਨ ਅੰਦਰਿ ਵੜਿਆ।
ਸੁਇਨੇ ਕਲਸੁ ਸਵਾਰੀਐ[7] ਭੰਨਾ ਘੜਾ ਨ ਜਾਈ ਘੜਿਆ।
[8]ਦੂਜਾ ਭਾਉ ਸੜਾਣੈ ਸੜਿਆ ॥ ੧੩ ॥

## ਪਉੜੀ ੧੪

[ਦੁਬਾਜਰਾ ਸੁਧਰਦਾ ਨਹੀਂ]

ਦੁਖੀਆ ਦੁਸਟੁ ਦੁਬਾਜਰਾ ਬਗੁਲ ਸਮਾਧਿ ਰਹੈ ਇਕ ਟੰਗਾ।
ਬਜਰ ਪਾਪ ਨ ਉਤਰਨਿ ਘੁਟਿ ਘੁਟਿ ਜੀਆਂ ਖਾਇ ਵਿਚਿ ਗੰਗਾ।
ਤੀਰਥ ਨਾਵੈ ਤੂੰਬੜੀ ਤਰਿ ਤਰਿ ਤਨੁ ਧੋਵੈ ਕਰਿ ਨੰਗਾ।
ਮਨ ਵਿਚਿ ਵਸੈ ਕਾਲਕੂਟੁ ਭਰਮੁ ਨ ਉਤਰੈ ਕਰਮੁ ਕੁਢੰਗਾ।
ਵਰਮੀ[9] ਮਾਰੀ ਨਾ ਮਰੈ ਬੈਠਾ ਜਾਇ ਪਤਾਲਿ ਭੁਇਅੰਗਾ[10]।
ਹਸਤੀ ਨੀਰਿ ਨਵਾਲੀਐ ਨਿਕਲਿ ਖੇਹ ਉਡਾਏ ਅੰਗਾ।
ਦੂਜਾ ਭਾਉ ਸੁਆਓ ਨ ਚੰਗਾ ॥ ੧੪ ॥

---

੧ ਹਵਾਨੇ ਨਾਲ। ੨ ਖੋਟਾ ਦਾਉ। ੩ ਦੋ ਪਾਸੀਂ। ੪ ਕਿੱਲੀਆਂ। ੫ ਧੜ ਧੜ ਕਰ ਕੇ। ੬ ਸਲਾਈ। ੭ ਸੋਨੇ ਦਾ ਭਾਂਡਾ ਗੰਢਾਈਦਾ ਹੈ। ੮ ਖੋਟੇ ਢੰਗ ਵਾਲਾ ਹੈ, ਸੜਿਹਾਨ (ਗੰਦਗੀ) ਪੁਰ ਸਾੜਿਆ ਜਾਂਦਾ ਹੈ। ੯ ਸੱਪ ਦੀ ਖੁੱਡ। ੧੦ ਭੁਜੰਗ, ਸੱਪ।

## ਪਉੜੀ ੧੫

[ਦੁਬਾਜਰੇ ਦਾ ਅੰਤ]

ਦੂਜਾ ਭਾਉ ਦੁਬਾਜਰਾ ਮਨ ਪਾਟੈ ਖਰਬਾਤੂ ਖੀਰਾ[੧]।
ਅਗਹੁ ਮਿਠਾ ਹੋਇ ਮਿਲੈ ਪਿਛਹੁ ਕਉੜਾ ਦੋਖੁ ਸਰੀਰਾ।
[੨]ਜਿਉ ਬਹੁ ਮਿਤਾ ਕਵਲ ਫੁਲੁ ਬਹੁ ਰੰਗੀ ਬੰਨ੍ਹਿ ਪਿੰਡੂ ਅਹੀਰਾ।
ਹਰਿਆ ਤਿਲੁ ਬੂਆੜ ਜਿਉ ਕਲੀ ਕਨੇਰ [੩]ਦੁਰੰਗ ਨ ਧੀਰਾ।
ਜੇ ਸਉ ਹਥਾ ਨੜੁ ਵਧੈ ਅੰਦਰੁ ਖਾਲੀ ਵਾਜੁ ਨਫੀਰਾ[੪]।
ਚੰਨਣ ਵਾਸ ਨ ਬੋਹੀਅਨਿ ਖਹਿ ਖਹਿ ਵਾਂਸ ਜਲਨਿ ਬੇਪੀਰਾ।
ਜਮ ਦਰ ਚੋਟਾ ਸਹਾ ਵਹੀਰਾ[੫] ॥ ੧੫ ॥

## ਪਉੜੀ ੧੬

[ਦੁਬਾਜਰੇ ਦੀ ਨਿੰਮ੍ਰਤਾ ਵੀ ਬੁਰੀ ਹੈ]

ਦੂਜਾ ਭਾਉ ਦੁਬਾਜਰਾ ਬਧਾ ਕਰੈ ਸਲਾਮੁ ਨ ਭਾਵੈ।
ਢੀਂਗ ਜੁਹਾਰੀ ਢੀਂਗੁਲੀ ਗਲਿ ਬਧੇ ਓਹੁ ਸੀਸੁ ਨਿਵਾਵੈ[੬]।
ਗਲਿ ਬਧੇ ਜਿਉ ਨਿਕਲੈ ਖੂਹਹੁ ਪਾਣੀ ਉਪਰਿ ਆਵੈ।
ਬਧਾ ਚਟੀ ਜੋ ਭਰੈ ਨਾ ਗੁਣ ਨਾ ਉਪਕਾਰੁ ਚੜ੍ਹਾਵੈ।
ਨਿਵੈ ਕਮਾਣ ਦੁਬਾਜਰੀ ਜਿਹ ਫੜਿਦੇ ਇਕ ਸੀਸ ਸਹਾਵੈ[੭]।
ਨਿਵੈ ਅਹੇੜੀ[੮] ਮਿਰਗੁ ਦੇਖਿ ਕਰੈ ਵਿਸਾਹ ਧ੍ਰੋਹੁ ਸਰੁ ਲਾਵੈ।
ਅਪਰਾਧੀ ਅਪਰਾਧੁ ਕਮਾਵੈ ॥ ੧੬ ॥

## ਪਉੜੀ ੧੭

[ਦੁਬਾਜਰਾ ਆਪੇ ਨਹੀਂ ਨਿਉਂਦਾ]

ਨਿਵੈ ਨ ਤੀਰ ਦੁਬਾਜਰਾ [੯]ਗਾਡੀ ਖੰਭ ਮੁਖੀ ਮੁਹਿ ਲਾਏ।

---

੧ ਫਿਟੇ ਦੁੱਧ ਵਾਂਗ। ੨ ਜਿਵੇਂ ਬਹੁਤੇ ਮਿੱਤ੍ਰਾਂ ਵਾਲਾ(ਭਉਰਾ)ਬਹੁਤੇ ਰੰਗਾਂ ਵਾਲੇ ਕਮਲ ਫੁਲਾਂ ਪੁਰ ਅਹੀਰਾਂ ਵਾਂਗ ਗੋਇਲ ਵਾਸਾ ਬਣਾਉਂਦਾ ਫਿਰਦਾ ਹੈ।੩ਦੋ ਰੰਗਾਂ ਵਾਲੇ ਹੁੰਦਿਆਂ ਭੀ ਉਨ੍ਹਾਂ ਵਿੱਚ ਟਿਕਾਉ ਨਹੀਂ। ੪ ਤੂਤੀਆਂ। ੫ ਬਹੁਤੀਆਂ ਹੀ। ੬ ਲਮਢੀਂਗ ਵਾਂਗ ਢੀਂਗਲੀ ਮੱਥੇ ਟੇਕਦੀ ਹੈ। ੭ ਝਟਪਟ ਕਿਸੇ ਇਕ ਦੇ ਸਿਰ ਵਿੱਚ ਜਾ ਵੱਜਦੀ ਹੈ। ੮ ਸ਼ਿਕਾਰੀ। ੯ (ਗਾਡੀ) ਪਿੱਛੇ ਖੰਭ ਅਤੇ (ਲੋਹੇ ਦੀ) ਮੁਖੀ ਮੂੰਹ ਨੂੰ ਲਗਾਈ ਜਾਂਦੀ ਹੈ।

ਨਿਵੈ ਨ ਨੇਜਾ ਦੁਮੂਹਾ ਰਣ ਵਿਚਿ ਉਚਾ ਆਪੁ ਗਣਾਏ।
ਅਸਟ ਧਾਤੁ ਦਾ ਜਬਰ ਜੰਗੁ[1] ਨਿਵੈ ਨ ਫੁਟੈ ਕੋਟ[2] ਢਹਾਏ।
ਨਿਵੈ ਨ ਖੰਡਾ ਸਾਰ[3] ਦਾ ਹੋਇ ਦੁਧਾਰਾ ਖੂਨ ਕਰਾਏ।
ਨਿਵੈ ਨ ਸੂਲੀ ਘੇਰਣੀ[4] ਕਰਿ ਅਸਵਾਰ ਫਾਹੇ ਦਿਵਾਏ।
ਨਿਵਣਿ ਨ ਸੀਖਾਂ ਸਖਤ ਹੋਇ ਮਾਸੁ ਪਰੋਇ ਕਬਾਬੁ ਭੁਨਾਏ।
ਜਿਉਂ ਕਰਿ ਆਰਾ ਰੁਖੁ ਤਛਾਏ ॥ ੧੭ ॥

## ਪਉੜੀ ੧੮

[ਦੁਬਾਜਰਾ ਦੁਖਦਾਈ]

ਅਕੁ ਧਤੂਰਾ ਝਟੂਲਾ[5] ਨੀਵਾ ਹੋਇ ਨ ਦੁਬਿਧਾ ਖੋਈ।
ਫੁਲਿ ਫੁਲਿ ਫੁਲੇ ਦੁਬਾਜਰੇ ਬਿਖੁ ਫਲ ਫਲਿ ਫਲਿ ਮੰਦੀ ਸੋਈ[6]।
ਪੀਐ ਨ ਕੋਈ ਅਕੁ ਦੁਧੁ ਪੀਤੇ ਮਰੀਐ ਦੁਧੁ ਨ ਹੋਈ।
ਖਖੜੀਆਂ ਵਿਚਿ ਬੁਢੀਆਂ ਫਟਿ ਫਟਿ ਛੁਟਿ ਛੁਟਿ ਉਡਨਿ ਓਈ[7]।
ਚਿਤਮਿਤਾਲਾ ਅਕ ਤਿਡੁ ਮਿਲੈ ਦੁਬਾਜਰਿਆਂ ਕਿਉ ਢੋਈ।
ਖਾਇ ਧਤੂਰਾ ਬਰਲੀਐ ਕਖ ਚੁਣਿੰਦਾ ਵਤੈ ਲੋਈ[8]।
ਕਉੜੀ ਰਤਕ ਜੇਲ[9] ਪਰੋਈ ॥ ੧੮ ॥

## ਪਉੜੀ ੧੯

[ਚੀਲ੍ਹ ਦਾ ਦ੍ਰਿਸ਼ਟਾਂਤ ਦੁਸ਼ਟਤਾ ਦਾ]

ਵਧੈ ਚੀਲ ਉਜਾੜ ਵਿਚਿ ਉਚੈ ਉਪਰਿ ਉਚੀ ਹੋਈ।
ਗੰਢੀ ਜਲਨਿ ਮੁਸਾਹਰੇ[10] ਪੱਤ ਅਪੱਤ ਨ ਛੁਹਦਾ ਕੋਈ।
ਛਾਂਉ ਨ ਬਹਨਿ ਪੰਧਾਣੂਆਂ ਪਵੈ ਪਛਾਵਾਂ ਟਿਬੀਂ ਟੋਈ।

---

੧ ਜਮੂਰਾ ਹਥਿਆਰ। ੨ ਕਿਲ੍ਹਾ। ੩ ਲੋਹੇ। ੪ ਘੇਰ ਲੈਣ ਵਾਲੀ ਬਰਛੀ। ੫ ਲਗਰਾਂ ਵਾਲਾ। ੬ ਸ਼ੋਭਾ। ੭ (ਅੱਕਾਂ ਦੀਆਂ) ਖੱਖੜੀਆਂ ਵਿੱਚ ਰੂੰ ਦੇ ਫੰਭੇ ਜਿਹੇ ਹੁੰਦੇ ਹਨ। ੮ ਦੁਨੀਆਂ ਵਿੱਚ। ੯ ਹਾਰ। ੧੦ ਮਸਾਲਾਂ।

ਚਿਰ ਜੀਵਣੁ ਬਹੁ ਹੰਢਣਾ[੧] ਹੋਹਿ ਵਡੇ ਵਡੇਰੇ।
ਗੁਰਮੁਖਿ ਸੁਖ ਫਲੁ ਅਗਮੁ ਹੈ ਹੋਇ ਭਲੇ ਭਲੇਰੇ ॥੧੩॥

## ਪਉੜੀ ੧੪

[ਗੁਰਸਿੱਖ ਇੰਦ੍ਰਿਯ ਸੁੱਖਾਂ ਤੋਂ ਉੱਚੇ ਸੁੱਖ ਫਲ ਵਿੱਚ ਹੈ]

ਰੂਪੁ ਅਨੂਪ[੨] ਸਰੂਪ ਲਖ ਹੋਇ ਰੰਗ ਬਿਰੰਗੀ।
ਰਾਗ ਨਾਦ ਸੰਬਾਦ ਲਖ ਸੰਗੀਤ ਅਭੰਗੀ[੩]।
ਗੰਧ ਸੁਗੰਧਿ ਮਿਲਾਪ ਲਖ ਅਰਗਜੇ[੪] ਅਦੰਗੀ[੫]।
ਛਤੀਹ ਭੋਜਨ ਪਾਕਸਾਲ[੬] ਰਸ ਭੋਗ ਸੁਢੰਗੀ[੭]।
ਪਾਟ ਪਟੰਬਰ ਗਹਣਿਆਂ ਸੋਹਹਿੰ ਸਰਬੰਗੀ।
ਗੁਰਮੁਖਿ ਸੁਖ ਫਲੁ ਅਗੰਮੁ ਹੈ ਗੁਰੁ ਸਿਖ ਸਹਲੰਗੀ[੮] ॥੧੪॥

## ਪਉੜੀ ੧੫

[ਗੁਰਸਿੱਖ ਮਨ ਬੁੱਧੀ ਦੇ ਸੁੱਖਾਂ ਤੋਂ ਉੱਚੇ ਸੁਖ ਵਿੱਚ ਹੈ]

ਲਖ ਮਤਿ ਬੁਧਿ ਸੁਧਿ[੯] ਉਕਤਿ ਲਖ ਲਖ ਲਖ ਚਤੁਰਾਈ।
ਲਖ ਬਲ ਬਚਨ ਬਿਬੇਕ ਲਖ [੧੦]ਪਰਕਿਰਤਿ ਕਮਾਈ।
ਲਖ ਸਿਆਣਪ ਸੁਰਤਿ ਲਖ [੧੧]ਲਖ ਸੁਰਤਿ ਸੁਘੜਾਈ।
ਗਿਆਨ ਧਿਆਨ ਸਿਮਰਣਿ ਸਹੰਸ ਲਖ ਪਤਿ ਵਡਿਆਈ।
ਹਉਮੈ ਅੰਦਰਿ ਵਰਤਣਾ ਦਰਿ ਥਾਇ ਨ ਪਾਈ।
ਗੁਰਮੁਖਿ ਸੁਖ ਫਲ ਅਗਮ ਹੈ ਸਤਿਗੁਰ ਸਰਣਾਈ ॥੧੫॥

## ਪਉੜੀ ੧੬

[ਗੁਰਸਿੱਖ ਸਤੋਗੁਣੀ ਸੁੱਖਾਂ ਤੋਂ ਉੱਚਾ, ਪਿਰਮ ਰਸ ਵਿਚ ਹੈ]

ਸਤਿ ਸੰਤੋਖ ਦਇਆ ਧਰਮੁ ਲਖ ਅਰਥ ਮਿਲਾਹੀ।

---

੧ ਵੱਡੀ ਉਮਰ ਵਾਲੇ। ੨ ਉਪਮਾ ਰਹਿਤ। ੩ ਇਕ ਰਸ। ੪ ਬਹੁਤੀਆਂ ਸੁਗੰਧੀਆਂ ਦਾ ਮਿਲ ਕੇ ਕੱਢਿਆ ਤੱਤ।ਪਸੁੱਧ।੬ ਰਸੋਈ।੭ ਸੁਚੱਜੇ। ੮ ਸਾਥੀ।੯ ਵਿਹਾਰਕ ਅਕਲਾਂ ਤੇ ਪਰਮਾਰਥਕ ਬੁੱਧੀਆਂ। ੧੦ ਕੁਦਰਤੀ ਕਮਾਈ। ੧੧ ਲੱਖਾਂ ਸ਼ੁਭ ਗੁਣਾਂ ਦੀ ਸੁਰਤਿ।

ਧਰਤਿ ਅਗਾਸ ਪਾਣੀ ਪਵਣ ਲਖ ਤੇਜ ਤਪਾਹੀ[੧]।
ਖਿਮਾਂ ਧੀਰਜ ਲਖ ਲਜਿ ਮਿਲਿ ਸੋਭਾ ਸਰਮਾਹੀ[੨]।
ਸਾਂਤਿ ਸਹਜ ਸੁਖ ਸੁਕ੍ਰਿਤਾ[੩] ਭਾਉ ਭਗਤਿ ਕਰਾਹੀ।
ਸਗਲ ਪਦਾਰਥ ਸਗਲ ਫਲ ਆਨੰਦ ਵਧਾਹੀ।
ਗੁਰਮੁਖਿ ਸੁਖ ਫਲ ਪਿਰਮਿ ਰਸੁ ਇਕੁ ਤਿਲੁ ਨ ਪੁਜਾਹੀ ॥੧੬॥

## ਪਉੜੀ ੧੭

[ਗੁਰਸਿੱਖ ਆਤਮ ਸੁੱਖਾਂ ਤੋਂ ਉੱਚਾ,ਪਿਰਮ ਰਸ ਵਿੱਚ ਹੈ]

ਲਖ ਲਖ ਜੋਗ ਧਿਆਨ ਮਿਲਿ ਧਰਿ ਧਿਆਨੁ ਬਹੰਦੇ।
ਲਖ ਲਖ ਸੁੰਨ ਸਮਾਧਿ[੪] ਸਾਧਿ ਨਿਜ ਆਸਣ ਸੰਦੇ।
ਲਖ ਸੇਖ ਸਿਮਰਣਿ ਕਰਹਿ ਗੁਣ ਗਿਆਨ ਗਣੰਦੇ।
ਮਹਿਮਾਂ ਲਖ ਮਹਾਤਮਾਂ ਜੈਕਾਰ ਕਰੰਦੇ।
ਉਸਤਤਿ ਉਪਮਾਂ ਲਖ ਲਖ ਲਖ ਭਗਤਿ ਜਪੰਦੇ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਇਕ ਪਲੁ ਨ ਲਹੰਦੇ ॥੧੭॥

## ਪਉੜੀ ੧੮

[ਗੁਰਸਿੱਖ ਪਿਰਮ ਰਸ ਵਿਸਮਾਦ ਤੋਂ ਉੱਚਾ ਹੈ]

[੫]ਅਚਰਜ ਨੋ ਆਚਰਜੁ ਹੈ ਅਚਰਜੁ ਹੋਵੰਦਾ।
ਵਿਸਮਾਦੇ ਵਿਸਮਾਦੁ ਹੈ ਵਿਸਮਾਦੁ ਰਹੰਦਾ।
ਹੈਰਾਣੈ ਹੈਰਾਣੁ ਹੈ ਹੈਰਾਣੁ ਕਰੰਦਾ।
ਅਬਿਗਤਹੁ ਅਬਿਗਤੁ ਹੈ ਨਹਿ ਅਲਖੁ ਲਖੰਦਾ।
ਅਕਥਹੁ ਅਕਥ ਅਲੇਖੁ ਹੈ ਨੇਤਿ ਨੇਤਿ ਸੁਣੰਦਾ।
ਗੁਰਮੁਖਿ ਸੁਖ ਫਲੁ ਪਿਰਮ ਰਸੁ [੬]ਵਾਹੁ ਵਾਹੁ ਚਵੰਦਾ॥੧੮॥

---

੧ ਤਪੇ ਹੋਏ ਤੇਜ (ਅਗਨੀ)। ੨ ਵੈਰਾਗ ਧਾਰਨ ਕਰਨ। ੩ ਪੁੰਨ ਕਰਮ। ੪ ਅਫੁਰ ਸਮਾਧੀ। ੫ ਅਚਰਜ ਤੋਂ ਅਚਰਜ ਭੀ ਅਚਰਜ ਹੋ ਜਾਂਦਾ ਹੈ। ੬ 'ਵਾਹੁ ਵਾਹੁ' ਜਪਦਾ ਹੋਇਆ।

## ਪਉੜੀ ੧੯

[ਪਿਰਮ ਰਸ ਪ੍ਰਾਪਤੀ ਦਾ ਵਸੀਲਾ-ਗੁਰੂ, ਸਤਿਸੰਗ, ਨਾਮ, ਹਉਮੈਂ ਤਿਆਗ]

ਇਕੁ ਕਵਾਉ ਪਸਾਉ ਕਰਿ ਬ੍ਰਹਮੰਡ ਪਸਾਰੇ।
ਕਰਿ ਬ੍ਰਹਮੰਡ ਕਰੋੜ ਲਖ ਰੋਮ ਰੋਮ ਸੰਜਾਰੇ[1]।
ਪਾਰਬ੍ਰਹਮ ਪੂਰਣ ਬ੍ਰਹਮ ਗੁਰੁ ਰੂਪੁ ਮੁਰਾਰੇ।
ਗੁਰੁ ਚੇਲਾ ਚੇਲਾ ਗੁਰੂ ਗੁਰ ਸਬਦੁ ਵੀਚਾਰੇ।
ਸਾਧਸੰਗਤਿ ਸਚੁ ਖੰਡ ਹੈ ਵਾਸਾ[2] ਨਿਰੰਕਾਰੇ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਦੇ ਹਉਮੈ ਮਾਰੇ ॥੧੯॥

## ਪਉੜੀ ੨੦

[ਛੇ ਗੁਰ-ਉਸਤਤਿ]

ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।
ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।
ਅਮਰਾਪਦੁ ਗੁਰੁ ਅੰਗਦਹੁੰ ਹੁਇ ਜਾਣੁ ਜਣੋਈ।
ਗੁਰੁ ਅਮਰਹੁੰ ਗੁਰੁ ਰਾਮਦਾਸ ਅੰਮ੍ਰਿਤ[3] ਰਸੁ ਭੋਈ।
ਰਾਮਦਾਸਹੁ ਅਰਜਨੁ ਗੁਰੂ ਗੁਰੁ ਸਬਦ ਸਥੋਈ[4]।
ਹਰਿਗੋਵਿੰਦ ਗੁਰੁ ਅਰਜਨਹੁ ਗੁਰੁ ਗੋਵਿੰਦੁ ਹੋਈ।
ਗੁਰਮੁਖਿ ਸੁਖ ਫਲ ਪਿਰਮ ਰਸੁ ਸਤਿਸੰਗ ਅਲੋਈ[5]।
ਗੁਰੁ ਗੋਵਿੰਦਹੁ ਬਾਹਿਰਾ[6] ਦੂਜਾ ਨਹੀ ਕੋਈ ॥੨੦॥

੩੮ ॥ ਅਠੱਤੀਹ ॥

—o—

---

੧ ਮਿਲਾ ਰੱਖੇ ਹਨ। ੨ ਨਿਵਾਸ। ੩ ਰਸ ਭੋਗਦੇ ਹਨ। ੪ ਸਾਥੀ ਹੋਏ। ੫ ਕਹਿਆ, ਦੇਖਿਆ। ੬ ਕਈ ਪ੍ਰਤੀਆਂ ਵਿਚ ਇਥੇ 'ਬਾਹਿਰਾ' ਦੀ ਥਾਵੇਂ 'ਬਾਬਾ ਹਰਿ ਰਾਇ' ਪਾਠ ਵੀ ਹੈ, ਜੋ ਦਰੁਸਤ ਸਾਬਤ ਨਹੀਂ ਹੁੰਦਾ, ਕਿਉਂਕਿ ਸਤਵੇਂ ਪਾਤਸ਼ਾਹ ਗੁਰੂ ਹਰਿਰਾਇ ਜੀ ਭਾਈ ਗੁਰਦਾਸ ਜੀ ਤੋਂ ਪਿੱਛੋਂ ਹੋਏ ਹਨ।

# ਵਾਰ ੩੯

੧ ੴ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ]

ਏਕੰਕਾਰੁ ਇਕਾਂਗ[੧] ਲਿਖਿ ਊੜਾ ਓਅੰਕਾਰੁ ਲਿਖਾਇਆ।
ਸਤਿਨਾਮੁ ਕਰਤਾ ਪੁਰਖੁ[੨] ਨਿਰਭਉ ਹੋਇ ਨਿਰਵੈਰੁ ਸਦਾਇਆ।
ਅਕਾਲ ਮੂਰਤਿ ਪਰਤਖਿ ਹੋਇ ਨਾਉ ਅਜੂਨੀ ਸੈਭੰ[੩] ਭਾਇਆ।
ਗੁਰਪਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰਿ ਹੋਂਦਾ ਆਇਆ।
ਹੈਭੀ ਹੋਸੀ ਸਚੁ ਨਾਉ ਸਚੁ ਦਰਸਣੁ[੪] ਸਤਿਗੁਰੂ ਦਿਖਾਇਆ।
ਸਬਦੁ ਸੁਰਤਿ ਲਿਵਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ।
ਗੁਰੁ ਚੇਲਾ ਰਹਰਾਸਿ ਕਰਿ [੫]ਵੀਹ ਇਕੀਹ ਚੜ੍ਹਾਉ ਚੜ੍ਹਾਇਆ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ॥ ੧ ॥

## ਪਉੜੀ ੨

(ਪੰਜ ਗੁਰੂ)

ਨਿਰੰਕਾਰੁ[੬] ਅਕਾਰੁ ਕਰਿ ਏਕੰਕਾਰੁ ਅਪਾਰ ਸਦਾਇਆ।
ਓਅੰਕਾਰੁ ਅਕਾਰੁ ਕਰਿ [੭]ਇਕੁ ਕਵਾਉ ਪਸਾਉ ਕਰਾਇਆ।
ਪੰਜ ਤਤ ਪਰਵਾਣੁ ਕਰਿ [੮]ਪੰਜ ਮਿਤ੍ਰ ਪੰਜ ਸਤ੍ਰ ਮਿਲਾਇਆ।
ਪੰਜੇ ਤਿਨਿ[੯] ਅਸਾਧ ਸਾਧਿ ਸਾਧੁ ਸਦਾਇ ਸਾਧੁ ਬਿਰਦਾਇਆ।

---

੧ ਇਕ ਦਾ ਸਰੂਪ, ਏਕੇ ਦਾ ਅੰਗ। ੨ ਸ੍ਰਿਸ਼ਟੀ ਦਾ ਰਚਨਹਾਰ ਤੇ ਵਿਆਪਕ। ੩ ਸੁਤੇ ਪ੍ਰਕਾਸ਼ ਰੂਪ। ੪ ਮਤ। ੫ ਵੀਹਾਂ ਅੰਦਰ ਵਰਤ ਰਹੇ ਸੰਸਾਰ ਤੋਂ ਇਕ (ਈਸ਼) ਪਰਮਾਤਮਾ ਵਲ। ੬ ਨਿਰਗੁਣ ਸਰੂਪ। ੭ ਇਕ ਵਾਕ ਤੋਂ ਪਸਾਰਾ ਕੀਤਾ। ੮ ਪੰਜ (ਸਤਿ, ਸੰਤੋਖ ਆਦਿ) ਮਿਤ੍ਰ ਤੇ ਪੰਜ (ਕਾਮ ਕ੍ਰੋਧ ਆਦਿ) ਦੁਸ਼ਮਣਾਂ ਨੂੰ ਇਕੱਠਾ ਕਰ ਦਿੱਤਾ। ੯ ਪੰਜ ਵਿਕਾਰ ਤੇ ਤਿੰਨ ਗੁਣ।

ਪੰਜੇ ਏਕੰਕਾਰ ਲਿਖਿ[1] ਅਗੋਂ ਪਿਛੀਂ ਸਹਸ ਫਲਾਇਆ।
ਪੰਜੇ ਅਖਰ[2] ਪਰਧਾਨ ਕਰਿ ਪਰਮੇਸਰੁ ਹੋਇ ਨਾਉ ਧਰਾਇਆ।
ਸਤਿਗੁਰੁ ਨਾਨਕ ਦੇਉ ਹੈ ਗੁਰੁ ਅੰਗਦੁ ਅੰਗਹੁੰ ਉਪਜਾਇਆ।
ਅੰਗਦ ਤੇ ਗੁਰੁ ਅਮਰਪਦ ਅੰਮ੍ਰਿਤ ਰਾਮ ਨਾਮੁ ਗੁਰੁ ਭਾਇਆ।
ਰਾਮਦਾਸ ਗੁਰੁ ਅਰਜਨ ਛਾਇਆ ॥ ੨ ॥

## ਪਉੜੀ ੩

[ਗੁਰੂ ਹਰਿਗੋਬਿੰਦ ਸਾਹਿਬ ਜੀ]

[3]ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿ ਗੋਬਿੰਦੁ ਅਤੋਲਾ।
ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਅਡੋਲਾ।
[4]ਪੰਜ ਪਿਆਲੇ ਅਜਰੁ ਜਰਿ ਹੋਇ ਮਸਤਾਨ ਸੁਜਾਣ ਵਿਚੋਲਾ।
[5]ਤੁਰੀਆ ਚੜ੍ਹਿ ਜਿਣਿ ਪਰਮਤਤੁ ਛਿਅ ਵਰਤਾਰੇ ਕੋਲੋ ਕੋਲਾ।
ਛਿਅ ਦਰਸਣੁ ਛਿਅਪੀੜ੍ਹੀਆਂ[6] ਇਕਸੁ ਦਰਸਣੁ ਅੰਦਰਿ ਗੋਲਾ[7]।
ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਵਿਰੋਲਾ[8]।
ਗਿਆਰਹ ਰੁਦ੍ਰ[9] ਸਮੁੰਦ੍ਰ ਵਿਚਿ[10] ਮਰਿ ਜੀਵੈ ਤਿਸੁ ਰਤਨੁ ਅਮੋਲਾ।
[11]ਬਾਰਹ ਸੋਲਾਂ ਮੇਲ ਕਰਿ ਵੀਹ ਇਕੀਹ ਚੜ੍ਹਾਉ ਹਿੰਡੋਲਾ[12]।
ਅੰਤਰਜਾਮੀ [13]ਬਾਲਾ ਭੋਲਾ ॥ ੧੩ ॥

## ਪਉੜੀ ੪

[ਗੁਰੂ ਚਰਣੋਦਕ-ਮਹਿਮਾ]

ਗੁਰ ਗੋਵਿੰਦੁ[14] ਖੁਦਾਇ ਪੀਰ ਗੁਰੁ ਚੇਲਾ ਚੇਲਾ ਗੁਰੁ ਹੋਆ।

---

੧ (ਪੰਜ ਸਤਿਗੁਰੂਆਂ ਨੇ ਏਕੰਕਾਰ ਰੂਪ ਬਾਣੀ) ਲਿਖ ਕੇ। ੨ (ਗੁਰੂ) ਨਾਨਕ ਦੇਵ ਜੀ ਦੇ ਪੰਜ ਅੱਖਰ। ੩ ਪੰਜ ਪਹਿਲੇ ਸਤਿਗੁਰੂ ਹਥ ਫੜਨ ਵਾਲੇ ਹੋਏ। ੪ ਸਤਿ, ਸੰਤੋਖ, ਵਿਚਾਰ ਆਦਿ ਦੇ ਅਜਰ ਪੰਜ ਪਿਆਲੇ ਜਰ ਕੇ ਮਸਤਾਨੇ ਤੇ ਚਤੁਰ ਵਕੀਲ ਹੋਏ ਹਨ। ੫ ਤੁਰੀਆ ਪਦ ਪੁਰ ਚੜ੍ਹ ਕੇ ਪਰਮ ਤੱਤ ਪ੍ਰਾਪਤ ਕੀਤਾ, ਛੇ ਦਰਸ਼ਨ ਕੋਲੋ ਕੋਲੀ (ਖੜੇ ਰਹੇ)। ੬ ਸੰਪ੍ਰਦਾਵਾਂ। ੭ ਦਾਸ। ੮ ਰਿੜਕ ਕੇ। ੯ ਸ਼ਿਵ ਜੀ। ੧੦ ਹਿਰਦੇ ਰੂਪ ਸਮੁੰਦ੍ਰ ਵਿਚ। ੧੧ ਸੂਰਜ ਦੀਆਂ ਬਾਰਾਂ ਰਾਸਾਂ ਤੇ ਚੰਨ ਦੀਆਂ ਸੋਲ੍ਹਾਂ ਕਲਾਂ ਮਿਲਾ ਕੇ। ੧੨ ਝੂਲਣਾ। ੧੩ ਭੋਲੇ ਬਾਲਕ। ੧੪ ਗੁਰੂ ਹਰਿਗੋਬਿੰਦ ਸਾਹਿਬ ਜੀ।

ਨਿਰੰਕਾਰ ਆਕਾਰੁ ਕਰਿ ਏਕੰਕਾਰੁ ਅਕਾਰੁ ਪਲੋਆ[੧]।
ਓਅੰਕਾਰਿ ਅਕਾਰਿ ਲਖ ਲਖ ਦਰੀਆਉ ਕਰੇਂਦੇ ਢੋਆ[੨]।
ਲਖ ਦਰੀਆਉ ਸਮੁੰਦ੍ਰ ਵਿਚਿ ਸਤ ਸਮੁੰਦ੍ਰ ਗੜਾੜਿ[੩] ਸਮੋਆ।
ਲਖ ਗੜਾੜਿ ਕੜਾਹ[੪] ਵਿਚਿ ਤ੍ਰਿਸਨਾ ਦਝਹਿੰ [੫]ਸੀਖ ਪਰੋਆ।
ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ।
ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ।
ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ[੬]।
ਹਰਿਗੋਵਿੰਦ ਗੁਰ ਛਤ੍ਰ ਚੰਦੋਆ[੭] ॥ ੪ ॥

## ਪਉੜੀ ੫

[ਉਪਕਾਰੀ ਮਹਾਂ ਪੁਰਖ]

[੮]ਸੂਰਜ ਦੇ ਘਰਿ ਚੰਦ੍ਰਮਾ ਵੈਰੁ ਵਿਰੋਧੁ ਉਠਾਵੈ ਕੇਤੈ।
ਸੂਰਜ ਆਵੈ ਚੰਦ੍ਰ ਘਰਿ ਵੈਰੁ ਵਿਸਾਰਿ ਸਮਾਲੈ ਹੇਤੈ।
[੯]ਜੋਤੀ ਜੋਤਿ ਸਮਾਇ ਕੈ ਪੂਰਨ ਪਰਮ ਜੋਤਿ ਚਿਤਿ ਚੇਤੈ।
[੧੦]ਲੋਕ ਭੇਦ ਗੁਣੁ ਗਿਆਨੁ ਮਿਲਿ ਪਿਰਮ ਪਿਆਲਾ ਮਜਲਸ ਭੇਤੈ।
[੧੧]ਛਿਅ ਰੁਤੀ ਛਿਅ ਦਰਸਨਾਂ ਇਕੁ ਸੂਰਜੁ ਗੁਰ ਗਿਆਨੁ ਸਮੇਤੈ।
ਮਜਹਬ ਵਰਨ ਸਪਰਸੁ ਕਰਿ ਅਸਤਧਾਤੁ ਇਕੁ ਧਾਤੁ ਸੁ ਖੇਤੈ।

---

੧ ਪਿੱਛੋਂ। ੨ ਭੇਟ। ੩ ਮਹਾਂ ਸਮੁੰਦ੍ਰ। ੪ ਬੜਵਾਨਲ । ੫ ਕਬਾਬ ਵਾਂਗ ਸੀਖਾਂ ਪੁਰ ਪਰੋਏ ਗਏ। ੬ ਨਿਰਣੈ ਕੀਤਾ। ੭ ਸਾਇਬਾਨ। ੮(ਜੋਤਿਸ਼ ਸ਼ਾਸਤ੍ਰ ਅਨੁਸਾਰ)ਸੂਰਜ ਦੇ ਘਰ ਚੰਦ੍ਰਮਾ ਆਵੇ ਤਾਂ ਦੁਨੀਆਂ ਵਿੱਚ ਉਪੱਦ੍ਰਵ ਹੁੰਦੇ ਹਨ, ਪਰ ਚੰਦ੍ਰਮਾਂ ਦੇ ਘਰ ਸੂਰਜ ਆਵੇ ਤਾਂ ਸ਼ਾਂਤੀ ਹੁੰਦੀ ਹੈ। ਇਸੇ ਤਰ੍ਹਾਂ ਮਾਇਆ ਜਾਂ ਸ਼ਕਤੀ ਦੇ ਘਰ ਸੰਤ ਜਾਣ ਤਾਂ ਖਰਾਬੀ ਹੁੰਦੀ ਹੈ, ਪਰ ਜੇ ਸ਼ਕਤੀ ਸੰਤਾਂ ਦੇ ਘਰ ਆਵੇ ਤਾਂ ਉਹ ਉਪਕਾਰ ਲਈ ਵਰਤਦੇ ਹਨ। ੯ ਗੁਰੂ ਦੀ ਜੋਤੀ ਵਿਚ ਆਪਣੇ ਅਲਪ ਗਿਆਨ ਦੀ ਜੋਤਿ ਮਿਲਾ ਕੇ।੧੦ ਸੰਸਾਰਕ ਰੀਤਾਂ (ਨਿਜੀ) ਗਿਆਨ ਤੇ (ਸ਼ਾਸਤ੍ਰ) ਗਿਆਨ ਦਾ ਭੇਤ ਪਾ ਕੇ ਮਜਲਸ (ਸਾਧ ਸੰਗਤ) ਵਿਚ ਮਿਲ ਕੇ ਪ੍ਰੇਮ ਰਸ ਦਾ ਪਿਆਲਾ ਪੀਂਦੇ ਹਨ । ੧੧ ਛੇ ਰੁੱਤਾਂ ਇਕ ਸੂਰਜ ਦਾ ਹੀ ਨਤੀਜਾ ਹਨ। ਇਸੇ ਤਰ੍ਹਾਂ ਛੇ ਦਰਸ਼ਨਾਂ ਦਾ ਗਿਆਨ ਇਕ ਗੁਰੂ ਗਿਆਨ ਦੇ ਪ੍ਰਕਾਸ਼ ਸਮਾਨ ਸਮਝਦੇ ਹਨ।

[1]ਨਉ ਘਰ ਥਾਪੇ ਨਵੈ ਅੰਗ ਦਸਮਾਂ ਸੁੰਨ ਲੰਘਾਇ ਅਗੇਤੈ।
[2]ਨੀਲ ਅਨੀਲ ਅਨਾਹਦੋ ਨਿਝਰੁ ਧਾਰਿ ਅਪਾਰ ਸਨੇਤੈ।
[3]ਵੀਹ ਇਕੀਹ ਅਲੇਖ ਲੇਖ ਸੰਖ ਅਸੰਖ ਨ ਸਤਿਜੁਗੁ ਤ੍ਰੇਤੈ।
ਚਾਰਿ ਵਰਨ ਤੰਬੋਲ ਰਸ ਦੇਵ ਕਰੇਂਦਾ ਪਸੂ ਪਰੇਤੈ।
ਫਕਰ ਦੇਸ ਕਿਉਂ ਮਿਲੈ ਦਮੇਤੈ[4] ॥ ੫ ॥

## ਪਉੜੀ ੬

[ਸਚਹੁ ਓਰੈ ਸਭ ਕਿਹੁ]

ਚਾਰਿ ਚਾਰਿ ਮਜਹਬ ਵਰਨ ਛਿਅ ਦਰਸਨ ਵਰਤੈ ਵਰਤਾਰਾ।
ਸਿਵ ਸਕਤੀ ਵਿਚ ਵਣਜ ਕਰਿ ਚਉਦਹ ਹਟ[5] ਸਾਹੁ ਵਣਜਾਰਾ।
ਸਚੁ ਵਣਜੁ ਗੁਰੁ ਹਟੀਐ ਸਾਧਸੰਗਤਿ ਕੀਰਤਿ ਕਰਤਾਰਾ।
ਗਿਆਨਧਿਆਨ ਸਿਮਰਨ ਸਦਾ ਭਾਉ ਭਗਤਿ ਭਉ ਸਬਦਿ ਬਿਚਾਰਾ।
ਨਾਮੁ ਦਾਨੁ ਇਸਨਾਨੁ ਦ੍ਰਿੜ ਗੁਰਮੁਖਿ ਪੰਥੁ ਰਤਨ ਵਾਪਾਰਾ।
ਪਰਉਪਕਾਰੀ ਸਤਿਗੁਰੂ [6]ਸਚ ਖੰਡਿ ਵਾਸਾ ਨਿਰੰਕਾਰਾ।
ਚਉਦਹ ਵਿਦਿਆ ਸੋਧਿ ਕੈ[7] ਗੁਰਮੁਖਿ [8]ਸੁਖ ਫਲੁ ਸਚੁ ਪਿਆਰਾ।
'ਸਚਹੁ ਓਰੈ ਸਭ ਕਿਹੁ' ਉਪਰਿ [9]ਗੁਰਮੁਖਿ ਸਚੁ ਆਚਾਰਾ।
ਚੰਦਨ ਵਾਸੁ ਵਣਾਸਪਤਿ ਗੁਰੁ ਉਪਦੇਸੁ ਤਰੈ ਸੈਸਾਰਾ।
ਅਪਿਉ[10] ਪੀਅ ਗੁਰਮਤਿ ਹੁਸੀਆਰਾ ॥ ੬ ॥

---

੧ ਨੌਂ ਅੰਗਾਂ ਨੂੰ ਨੌਂ ਗੋਲਕਾਂ ਥਾਪਿਆ ਹੈ, ਪਰ ਇਕ ਸੁੰਨ ਨੂੰ ਸਮਝ ਲੈਣ ਨਾਲ ਦਸਵਾਂ ਦ੍ਵਾਰ ਖੁੱਲ੍ਹ ਕੇ ਅੱਗੇ (ਅਫੁਰ-ਸਮਾਧੀ ਵਿਚ) ਲੰਘਾਂ ਦੇਂਦਾ ਹੈ। ੨ ਗਿਣਤੀ ਤੋਂ ਅਗਿਣਤ ਹੋ ਕੇ ਅਨਹਦ ਨਾਦ ਦੀ ਇਕ ਰਸ ਧਾਰ ਅਪਾਰ ਤੇ ਸ੍ਰੇਸ਼ਟ ਕਰ ਦੇਂਦੀ ਹੈ। ੩ ਵੀਹ ਸੰਸਾਰ ਤੋਂ ਇਕੀਹ; ਲੇਖੇ ਤੋਂ ਅਲੇਖ; ਗਿਣਤੀ ਤੋਂ ਅਗਣਿਤ ਹੋ ਜਾਂਦੇ ਹਨ ਕਿ ਸਤਿਜੁਗ ਤੇ ਤ੍ਰੇਤਾ ਵਿਚ (ਅਜਿਹਾ ਕੋਈ) ਨਹੀਂ ਸੀ। ੪ ਦੰਮਾਂ (ਰੁਪਇਆਂ) ਨਾਲ। ੫ ਚੌਦਾਂ ਲੋਕਾਂ ਦੇ ਹੱਟ। ੬ ਨਿਰੰਕਾਰ ਦੇ ਸੱਚਖੰਡ ਵਿਚ ਵਾਸ ਕਰਦੇ ਹਨ। ੭ ਖੋਜ ਕੇ। ੮ ਸੱਚ ਨੂੰ ਪਿਆਰ ਕਰਨਾ ਹੀ ਸੁਖ ਫਲ ਜਾਣਿਆ ਹੈ।੯ ਗੁਰਮੁਖਾਂ ਦਾ ਸੱਚਾ ਆਚਰਣ। ੧੦ ਅੰਮ੍ਰਿਤ।

## ਪਉੜੀ ੭

[ਗੁਰਮੁਖਾਂ ਵਿਚ ਗੁਰੂ ਵਰਤਦਾ ਹੈ]

ਅਮਲੀ ਸੋਫੀ ਚਾਕਰਾਂ ਆਪੁ ਆਪਣੇ ਲਾਗੇ ਬੰਨੈ।
ਮਹਰਮ ਹੋਇ ਵਜੀਰ ਸੋ [1]ਮੰਤ੍ਰ ਪਿਆਲਾ ਮੂਲਿ ਨ ਮੰਨੈ।
[2]ਨਾ ਮਹਰਮ ਹੁਸਿਆਰ ਮਸਤ ਮਰਦਾਨੀ ਮਜਲਸ ਕਰਿ ਭੰਨੈ।
[3]ਤਕਰੀਰੀ ਤਹਰੀਰ ਵਿਚਿ ਪੀਰ ਪਰਸਤ ਮੁਰੀਦ ਉਪੰਨੈ।
[4]ਗੁਰਮਤਿ ਅਲਖੁ ਨ ਲਖੀਐ ਅਮਲੀ ਸੂਫੀ ਲਗਨਿ ਕੰਨੈ।
ਅਮਲੀ ਜਾਣਨਿ ਅਮਲੀਆਂ ਸੋਫੀ ਜਾਣਨਿ ਸੋਫੀ ਵੰਨੈ[5]।
ਹੇਤੁ ਵਜੀਰੈ ਪਾਤਿਸਾਹ ਦੋਇ ਖੋੜੀ[6] ਇਕੁ ਜੀਉ ਸਿਧੰਨੈ[7]।
ਜਿਉ ਸਮਸੇਰ ਮਿਆਨ ਵਿਚਿ ਇਕਤੁ ਥੇਕੁ ਰਹਨਿ ਦੁਇ ਖੰਨੈ[8]।
ਵੀਹ ਇਕੀਹ ਜਿਵੇਂ ਰਸੁ ਗੰਨੈ ॥ ੭॥

## ਪਉੜੀ ੮

[ਰਸੀਏ ਗੁਰਸਿੱਖ ਤੇ ਫੋਕਟ ਗਿਆਨੀ]

ਚਾਕਰ ਅਮਲੀ ਸੋਫੀਆਂ ਪਾਤਿਸਾਹ ਦੀ [9]ਚਉਕੀ ਆਏ।
ਹਾਜਰ ਹਾਜਰਾਂ ਲਿਖੀਅਨਿ ਗੈਰ ਹਾਜਰ ਗੈਰ-ਹਾਜਰ ਲਾਏ।
ਲਾਇਕ ਦੇ ਵਿਚਾਰਿ ਕੈ ਵਿਰਲੈ ਮਜਲਸ ਵਿਚਿ ਸਦਾਏ।
[10]ਪਾਤਿਸਾਹੁ ਹੁਸਿਆਰ ਮਸਤ ਖੁਸ਼ ਫਹਿਮੀ ਦੋਵੇ ਪਰਚਾਏ।
ਦੇਨਿ ਪਿਆਲੇ ਅਮਲੀਆਂ ਸੋਫੀ[11] ਸਭਿ ਪੀਆਵਣ ਲਾਏ।

---

੧ ਮਸ਼ਵਰੇ ਦਾ ਪਿਆਲਾ ਪੇਸ਼ ਕਰਨ ਦੀ ਮਨਾਹੀ ਨਹੀਂ ਹੈ । ੨ ਨਾ-ਮਹਿਰਮ ਹੁਸ਼ਿਆਰ ਹੁੰਦਾ ਹੋਇਆ ਭੀ ਮਸਤ ਬਣ ਕੇ ਦਿਖਾਉਂਦਾ ਹੈ, ਪਰ ਉਹ ਮਜਲਸ ਵਿੱਚੋਂ ਭਜਾ ਦਿਤਾ ਜਾਂਦਾ ਹੈ। ੩ ਭਾਵੇਂ ਉਹ ਬੋਲ ਕੇ ਤੇ ਭਾਵੇਂ ਲਿਖ ਕੇ ਆਪਣੇ ਆਪ ਨੂੰ ਵੱਡਾ ਪੀਰ-ਪ੍ਰਸਤ ਮੁਰੀਦ ਉਪੰਨੇ (ਪ੍ਰਗਟ) ਪਿਆ ਕਰੇ। ੪ ਪਰ ਜੇ ਅਲਖ ਗੁਰਮਤ ਉਸ ਨੇ ਨਹੀਂ ਜਾਣੀ ਤਾਂ ਅਮਲੀ ਉਸ ਸੂਫੀ ਦੇ ਕੰਨੇ (ਨੇੜੇ) ਨਹੀਂ ਲੱਗਦੇ । ੫ ਰੰਗ ਨੂੰ। ੬ ਦੇਹ। ੭ ਸਿੱਧ ਕੀਤਾ। ੮ ਖਾਨੇ। ੯ ਪਹਿਰੇ ਵਿਚ ਲਿਆਂਦੇ ਗਏ । ੧੦ ਬਾਦਸ਼ਾਹ (ਸਤਿਗੁਰੂ) ਹੁਸ਼ਿਆਰ ਹੈ, ਮਸਤ ਵੀ ਹੈ ਤੇ ਸਮਝਦਾਰ (ਪੰਡਿਤ; ਮੁੱਲਾਂ ਆਦਿ) ਦੋਹਾਂ ਨੂੰ ਪਰਚਾ ਲਿਆ। ੧੧ ਪੰਡਿਤ ਮੁੱਲਾਂ ਆਦਿ।

ਮਤਵਾਲੇ ਅਮਲੀ ਹੋਏ ਪੀ ਪੀ [1]ਚੜ੍ਹੇ ਸਹਜਿ ਘਰਿ ਆਏ।
ਸੂਫੀ ਮਾਰਨਿ ਟਕਰਾਂ ਪੂਜ ਨਿਵਾਜੈ ਸੀਸ ਨਿਵਾਏ।
ਵੇਦ ਕਤੇਬ ਅਜਾਬ[2] ਵਿਚਿ ਕਰਿ ਕਰਿ ਖੁਦੀ[3] ਬਹਸ ਬਹਸਾਏ।
ਗੁਰਮੁਖਿ ਸੁਖ ਫਲੁ ਵਿਰਲਾ ਪਾਏ॥ ੮ ॥

## ਪਉੜੀ ੯

[ਰਸੀਏ, ਫੋਕਟ ਗਿਆਨੀਆਂ ਨੂੰ ਰਸ ਦੇਂਦੇ ਹਨ, ਪਰ ਉਨ੍ਹਾਂ ਦੀ ਨਾਂਹ]

ਬਹੈ ਝਰੋਖੇ ਪਾਤਿਸਾਹ ਖਿੜਕੀ ਖੋਲ੍ਹਿ ਦੀਵਾਨ ਲਗਾਵੈ।
[4]ਅੰਦਰਿ ਚਉਕੀ ਮਹਲ ਦੀ ਬਾਹਰਿ ਮਰਦਾਮਾ ਮਿਲਿ ਆਵੈ।
ਪੀਐ ਪਿਆਲਾ ਪਾਤਿਸਾਹੁ ਅੰਦਰਿ ਖਾਸਾਂ[5] ਮਹਲਿ ਪੀਲਾਵੈ।
[6]ਦੇਵਨਿ ਅਮਲੀ ਸੂਫੀਆਂ ਅਵਲਿ ਦੋਮ ਦੇਖਿ ਦਿਖਲਾਵੈ।
ਕਰੇ ਮਨਾਹ ਸ਼ਰਾਬ ਦੀ ਪੀਐ ਆਪੁ ਨ ਹੋਰੁ ਸੁਖਾਵੈ।
ਉਲਸ[7] ਪਿਆਲਾ ਮਿਹਰ ਕਰਿ ਵਿਰਲੇ ਦੇਇ ਨ ਪਛੋਤਾਵੈ।
ਕਿਹੁ ਨ ਵਸਾਵੈ ਕਿਹੈ ਦਾ ਗੁਨਹ ਕਰਾਇ ਹੁਕਮੁ ਬਖਸਾਵੈ।
ਹੋਰੁ ਨ ਜਾਣੈ ਪਿਰਮ ਰਸੁ ਜਾਣੈ ਆਪ ਕੇ ਜਿਸੁ ਜਣਾਵੈ।
ਵਿਰਲੇ ਗੁਰਮੁਖਿ ਅਲਖੁ ਲਖਾਵੈ ॥ ੯ ॥

## ਪਉੜੀ ੧੦

[ਬੇ-ਅਮਲੀਆਂ, ਫੋਕਟ ਗਿਆਨੀਆਂ ਦਾ ਹਾਲ]

ਵੇਦ ਕਤੇਬ ਵਖਾਣਦੇ ਸੂਫੀ ਹਿੰਦੂ ਮੁਸਲਮਾਣਾ।
ਮੁਸਲਮਾਣ ਖੁਦਾਇ ਦੇ ਹਿੰਦੂ ਹਰਿ ਪਰਮੇਸੁਰੁ ਭਾਣਾ।
ਕਲਮਾਂ ਸੁੰਨਤ ਸਿਦਕ ਧਰਿ ਪਾਇ ਜਨੇਊ ਤਿਲਕੁ ਸੁਖਾਣਾ।

---

੧ ਵਾਹਿਗੁਰੂ ਦੇ ਘਰ ਨਿਜ ਸਰੂਪ ਵਿੱਚ। ੨ ਕਸ਼ਟ ਵਿੱਚ। ੩ ਅਹੰਕਾਰ। ੪ ਅੰਤਰੰਗ ਸਭਾ ਅੰਦਰ ਹੁੰਦੀ ਹੈ। ੫ ਚੋਣਵੇਂ। ੬ ਅਮਲੀ ਰਸੀਏ ਕਰਮ ਕਾਂਡੀਆਂ ਨੂੰ ਪਹਿਲਾ ਦੂਜਾ ਦਰਜਾ ਦੇਖ ਦਿਖਾ ਕੇ ਇਹ ਰਸ ਦੇਂਦੇ ਹਨ। ੭ ਸੀਤ ਪ੍ਰਸ਼ਾਦ।

ਮਕਾ ਮੁਸਲਮਾਨ ਦਾ ਗੰਗ ਬਨਾਰਸ ਦਾ ਹਿੰਦੁਵਾਣਾ।
ਰੋਜ਼ੇ ਰਖਿ ਨਿਮਾਜ਼ ਕਰਿ ਪੂਜਾ ਵਰਤ ਅੰਦਰਿ ਹੈਰਾਣਾ।
ਚਾਰਿ ਚਾਰਿ ਮਜਹਬ ਵਰਨ [1]ਛਿਅ ਘਰਿ ਗੁਰੂ ਉਪਦੇਸੁ ਵਖਾਣਾ।
ਮੁਸਲਮਾਨ ਮੁਰੀਦ ਪੀਰ ਗੁਰੁ ਸਿਖੀ ਹਿੰਦੂ ਲੋਭਾਣਾ।
ਹਿੰਦੂ ਦਸ ਅਵਤਾਰ ਕਰਿ ਮੁਸਲਮਾਣ ਇਕੋ ਰਹਿਮਾਣਾ।
[2]ਖਿੰਜੋਤਾਣੁ ਕਰੇਨਿ ਧਿਙਾਣਾ॥ ੧੦॥

## ਪਉੜੀ ੧੧

[ਖ਼ਾਸ ਅਮਲੀ (ਰਸੀਆਂ) ਦਾ ਹਾਲ]

ਅਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ।
ਮਾਲਾ ਤਸਬੀ ਤੋੜਿ ਕੈ ਜਿਉ ਸਉ[3] ਤਿਵੈ ਅਠੋਤਰੁ[4] ਲਾਇਆ।
ਮੇਰੁ ਇਮਾਮੁ[5] ਰਲਾਇ ਕੈ ਰਾਮੁ ਰਹੀਮੁ ਨ ਨਾਉਂ ਗਣਾਇਆ।
ਦੁਇ ਮਿਲਿ ਇਕੁ ਵਜੂਦੁ ਹੁਇ ਚਉਪੜ ਸਾਰੀ ਜੋੜਿ ਜੁੜਾਇਆ।
ਸਿਵ ਸਕਤੀ ਨੋ ਲੰਘਿ ਕੈ ਪਿਰਮ ਪਿਆਲੇ ਨਿਜ ਘਰਿ ਆਇਆ।
ਰਾਜਸੁ ਤਾਮਸੁ ਸਾਤਕੋ ਤੀਨੋ ਲੰਘਿ ਚਉਥਾ ਪਦੁ ਪਾਇਆ।
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ।
ਸਚੁ ਸਬਦ ਪਰਗਾਸੁ ਕਰਿ ਸਬਦੁ ਸੁਰਤਿ ਸਚੁ ਸਚਿ ਮਿਲਾਇਆ।
ਸਚਾ ਪਾਤਿਸਾਹੁ ਸਚੁ ਭਾਇਆ॥ ੧੧॥

## ਪਉੜੀ ੧੨

[ਸਤਿਗੁਰੂ ਨਿਵਾਸ; ਸਤਿਸੰਗ ਵਿੱਚ]

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧਸੰਗਤਿ ਵਿਚਿ ਵਸੈ।

---

੧ ਛੇ ਸ਼ਾਸਤ੍ਰਾਂ ਤੇ ਉਨ੍ਹਾਂ ਦੇ ਅਚਾਰਯਾਂ ਦੇ ਉਪਦੇਸ਼ਾਂ ਦੀ ਵਿਆਖਿਆ ਕਰਦੇ ਹਨ। ੨ ਧੱਕੇ ਸ਼ਾਹੀ ਨਾਲ ਖਿੱਚੋਤਾਣ ਕਰਦੇ ਹਨ। ੩ ਮੁਸਲਮਾਨਾਂ ਦੀ ਤਸਬੀ ਦੇ ਇਕ ਸੌ ਮਣਕੇ। ੪ ਹਿੰਦੂਆਂ ਦੀ ਅਠੋਤ੍ਰੀ ਮਾਲਾ। ੫ ਹਿੰਦੂਆਂ ਦੀ ਮਾਲਾ ਦਾ ਸਿਰੇ ਦਾ ਮਣਕਾ ਮੇਰੂ ਤੇ ਮੁਸਲਮਾਨਾਂ ਦੀ ਤਸਬੀ ਦਾ ਸਿਰੇ ਦਾ ਮਣਕਾ ਇਮਾਮ ਮੰਨੇ ਜਾਂਦੇ ਹਨ।

ਸਬਦਿ ਸੁਰਤਿ ਅਰਾਧੀਐ ਭਾਇ ਭਗਤਿ ਭੈ [1]ਸਹਜਿ ਵਿਗਸੈ।
ਨਾ ਓਹੁ ਮਰੈ ਨ ਸੋਗੁ ਹੋਇ ਦੇਂਦਾ ਰਹੈ ਨ ਭੋਗੁ ਵਿਣਸੈ[2]।
ਗੁਰੂ ਸਮਾਣਾ ਆਖੀਐ ਸਾਧ ਸੰਗਤਿ ਅਬਿਨਾਸੀ ਹਸੈ।
ਛੇਵੀਂ ਪੀੜ੍ਹੀ ਗੁਰੂ ਦੀ ਗੁਰ ਸਿਖਾ ਪੀੜ੍ਹੀ ਕੋ ਦਸੈ।
ਸਚੁ ਨਾਉਂ ਸਚੁ ਦਰਸਨੋ ਸਚਖੰਡ ਸਤਿਸੰਗੁ ਸਰਸੈ[3]।
ਪਿਰਮ ਪਿਆਲਾ ਸਾਧਸੰਗਿ ਭਗਤਿ ਵਛਲੁ ਪਾਰਸੁ ਪਰਸੈ।
ਨਿਰੰਕਾਰੁ ਅਕਾਰੁ ਕਰਿ ਹੋਇ ਅਕਾਲ ਅਜੋਨੀ ਜਸੈ।
ਸਚਾ ਸਚੁ ਕਸੌਟੀ ਕਸੈ ॥ ੧੨ ॥

## ਪਉੜੀ ੧੩

[ਸਤਿਸੰਗ–ਸੱਚਖੰਡ ਹੈ]

ਓਅੰਕਾਰ ਅਕਾਰੁ ਕਰਿ[4] ਤ੍ਰੈ ਗੁਣ ਪੰਜ ਤਤ ਉਪਜਾਇਆ।
ਬ੍ਰਹਮਾ ਬਿਸਨੁ ਮਹੇਸੁ ਸਾਜਿ ਦਸ ਅਵਤਾਰ ਚਲਿਤ ਵਰਤਾਇਆ।
ਛਿਅ ਰੁਤਿ ਬਾਰਹ ਮਾਹ ਕਰਿ ਸਤਿ ਵਾਰ ਸੈਂਸਾਰ ਉਪਾਇਆ।
ਜਨਮ ਮਰਨ ਦੇ ਲੇਖ ਲਿਖਿ ਸਾਸਤ੍ਰ ਵੇਦ ਪੁਰਾਣ ਸੁਣਾਇਆ।
ਸਾਧ ਸੰਗਤਿ ਦਾ ਆਦਿ ਅੰਤੁ ਥਿਤ ਨ ਵਾਰੁ ਨ ਮਾਹੁ ਲਿਖਾਇਆ।
ਸਾਧ ਸੰਗਤਿ ਸਚੁ ਖੰਡੁ ਹੈ ਨਿਰੰਕਾਰੁ ਗੁਰ ਸਬਦੁ ਵਸਾਇਆ।
ਬਿਰਖਹੁ ਫਲੁ ਫਲਤੇ ਬਿਰਖੁ [5]ਅਕਲ ਕਲਾ ਕਰਿ ਅਲਖੁ ਲਖਾਇਆ।
[6]ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖੁ ਆਦੇਸੁ ਕਰਾਇਆ।
ਪੁਰਖੁ ਪੁਰਾਤਨੁ ਸਤਿਗੁਰੂ ਓਤਪੋਤਿ ਇਕੁ ਸੂਤ੍ਰ ਬਣਾਇਆ।
ਵਿਸਮਾਦੈ ਵਿਸਮਾਦੁ ਮਿਲਾਇਆ ॥ ੧੩ ॥

---

੧ ਸਹਿਜੇ ਹੀ ਪ੍ਰਕਾਸ਼ਦਾ ਹੈ। ੨ ਨਾਸ਼ ਨਹੀਂ ਹੁੰਦਾ। ੩ ਤੁੱਲ ਸਮਾਨ। ੪ ਸੰਸਾਰ ਰਚ ਕੇ। ੫ ਅਕਲ (ਵਾਹਿਗੁਰੂ) ਨੇ ਸ਼ਕਤੀ ਦੁਆਰਾ ਅਲਖ ਨੂੰ ਲਖਾ ਦਿੱਤਾ। ੬ ਗੁਰੂ ਜੀ ਨੇ ਆਪ ਆਦਿ ਪੁਰਖ ਵਾਹਿਗੁਰੂ ਨੂੰ ਨਮਸਕਾਰ ਕੀਤੀ ਤੇ ਹੋਰਨਾਂ ਪਾਸੋਂ ਉਸ ਨੂੰ ਨਮਸਕਾਰ ਕਰਵਾਈ।

## ਪਉੜੀ ੧੪

[ਬ੍ਰਹਮਾ ਦੇ ਕਰਤੱਵ]

ਬ੍ਰਹਮੇ ਦਿਤੇ ਵੇਦ ਚਾਰਿ ਚਾਰਿ ਵਰਨ ਆਸਰਮ ਉਪਜਾਏ।
ਛਿਅ ਦਰਸਨ ਛਿਅ ਸਾਸਤ੍ਰਾ ਛਿਅ ਉਪਦੇਸ ਭੇਸ[1] ਵਰਤਾਏ।
ਚਾਰੇ ਕੁੰਡਾਂ ਦੀਪ ਸਤ ਨਉ ਖੰਡ ਦਹ ਦਿਸਿ[2] ਵੰਡ ਵੰਡਾਏ।
ਜਲ ਥਲ ਵਣ ਖੰਡ ਪਰਬਤਾਂ ਤੀਰਥ ਦੇਵ ਸਥਾਨ ਬਣਾਏ।
ਜਪ ਤਪ ਸੰਜਮ ਹੋਮ ਜਗ ਕਰਮ ਧਰਮ ਕਰਿ ਦਾਨ ਕਰਾਏ।
ਨਿਰੰਕਾਰੁ ਨ ਪਛਾਣਿਆ ਸਾਧਸੰਗਤਿ ਦਸੈ ਨ ਦਸਾਏ।
ਸੁਣਿ ਸੁਣਿ ਆਖਣੁ[3] ਆਖਿ ਸੁਣਾਏ ॥ ੧੪ ॥

## ਪਉੜੀ ੧੫

[ਵਿਸ਼ਨੂ ਦੇ ਕਰਤੱਵ]

ਦਸ ਅਵਤਾਰੀ ਬਿਸਨੁ ਹੋਇ ਵੈਰ ਵਿਰੋਧ ਜੋਧ ਲੜਵਾਏ।
ਦੇਵ ਦਾਨਵ ਕਰਿ ਦੁਇ ਧੜੇ ਦੈਤ ਹਰਾਏ ਦੇਵ ਜਿਣਾਏ।
ਮਛ ਕਛ ਵੈਰਾਹ ਰੂਪ ਨਰ ਸਿੰਘ ਬਾਵਨ ਬੌਧ ਉਪਾਏ।
ਪਰਸਰਾਮੁ ਰਾਮ ਕ੍ਰਿਸਨੁ ਹੋਇ ਕਿਲਕ ਕਲੰਕੀ[4] ਨਾਉ ਗਣਾਏ।
ਚੰਚਲ ਚਲਿਤ ਪਖੰਡ ਬਹੁ ਵਲ ਛਲ ਕਰਿ ਪਰਪੰਚ ਵਧਾਏ।
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਭਉ ਨਿਰੰਕਾਰੁ ਨ ਦਿਖਾਏ।
ਖਤ੍ਰੀ ਮਾਰਿ ਸੰਘਾਰੁ ਕਰਿ ਰਾਮਾਯਣ ਮਹਾਭਾਰਤ ਭਾਏ।
ਕਾਮ ਕਰੋਧੁ ਨ ਮਾਰਿਓ ਲੋਭੁ ਮੋਹੁ ਅਹੰਕਾਰੁ ਨ ਜਾਏ।
ਸਾਧ ਸੰਗਤਿ ਵਿਣੁ ਜਨਮੁ ਗਵਾਏ ॥ ੧੫ ॥

## ਪਉੜੀ ੧੬ [ਸ਼ਿਵ ਦੇ ਕਰਤੱਵ]

ਇਕਦੂ ਗਿਆਰਹ ਰੁਦ੍ਰ[5] ਹੋਇ ਘਰਬਾਰੀ ਅਉਧੂਤੁ ਸਦਾਇਆ[6]।

---

੧ (ਵੱਖੋ ਵੱਖ ਮੱਤਾਂ ਦੇ)। ੨ ਦਸ ਦਿਸ਼ਾਂ ਵਲ। ੩ ਅਖਾਣ । ੪ ਕਿਲਕਾਰੀ ਮਾਰਨ ਵਾਲਾ ਅਵਤਾਰ ਕਲਕੀ । ੫ ਸ਼ਿਵ ਜੀ । ੬ ਗ੍ਰਿਹਸਥੀ ਹੁੰਦਾ ਹੋਇਆ ਭੀ ਅਵਧੂਤ ਸਦਾਇਆ।

ਜਤੀ ਸਤੀ ਸੰਤੋਖੀਆਂ ਸਿਧ ਨਾਥ ਕਰਿ ਪਰਚਾ ਲਾਇਆ।
ਸੰਨਿਆਸੀ ਦਸ ਨਾਂਵ ਧਰਿ ਜੋਗੀ ਬਾਰਹ ਪੰਥ ਚਲਾਇਆ।
ਰਿਧਿ ਸਿਧਿ ਨਿਧਿ ਰਸਾਇਣਾਂ ਤੰਤ ਮੰਤ ਚੇਟਕ[1] ਵਰਤਾਇਆ।
ਮੇਲਾ ਕਰਿ ਸਿਵਰਾਤ ਦਾ ਕਰਾਮਾਤ ਵਿਚਿ ਵਾਦੁ[2] ਵਧਾਇਆ।
ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭੁਗਤ[3] ਭੁੰਚਾਇਆ।
ਵਜਨਿ ਬੁਰਗੂ[4] ਸਿੰਙੀਆਂ ਸੰਖ ਨਾਦ ਰਹਰਾਸਿ[5] ਕਰਾਇਆ।
ਆਦਿ ਪੁਰਖੁ ਆਦੇਸੁ ਕਰਿ[6] ਅਲਖੁ ਜਗਾਇਨ ਅਲਖੁ ਲਖਾਇਆ।
ਸਾਧਸੰਗਤਿ ਵਿਣੁ ਭਰਮਿ ਭੁਲਾਇਆ ॥ ੧੬ ॥

## ਪਉੜੀ ੧੭

[ਸੱਚੀ ਰਹੁਰੀਤਿ ਤੇ ਮੁਕਤਿ ਮਾਰਗ]

ਨਿਰੰਕਾਰੁ ਆਕਾਰੁ ਕਰਿ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ।
ਪੀਰਾਂ ਪੀਰੁ ਵਖਾਣੀਐ ਨਾਥਾਂ ਨਾਥੁ ਸਾਧਸੰਗਿ ਵਾਸੀ।
ਗੁਰਮੁਖਿ ਪੰਥੁ ਚਲਾਇਆ ਗੁਰਸਿਖੁ ਮਾਇਆ ਵਿਚਿ ਉਦਾਸੀ।
ਸਨਮੁਖਿ ਮਿਲਿ ਪੰਚ ਆਖੀਅਨਿ ਬਿਰਦੁ ਪੰਚ ਪਰਮੇਸੁਰੁ ਪਾਸੀ[7]।
[8] ਗੁਰਮੁਖਿ ਮਿਲਿ ਪਰਵਾਣ ਪੰਚ ਸਾਧਸੰਗਤਿ ਸਚ ਖੰਡ ਬਿਲਾਸੀ।
ਗੁਰ ਦਰਸਨ[9] ਗੁਰਸਬਦ ਹੈ [10] ਨਿਜ ਘਰਿ ਭਾਇ ਭਗਤਿ ਰਹਰਾਸੀ
ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ।
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ।
ਸਾਧਸੰਗਤਿ ਮਿਲਿ ਬੰਦ ਖਲਾਸੀ ॥ ੧੭ ॥

## ਪਉੜੀ ੧੮ [ਗੁਰਮੁਖ ਪੀੜ੍ਹੀ]

ਨਾਰੀ ਪੁਰਖੁ ਪਿਆਰੁ ਹੈ ਪੁਰਖੁ ਪਿਆਰ ਕਰੇਂਦਾ ਨਾਰੀ।

---

੧ ਤਮਾਸ਼ਾ, ਕੌਤੁਕ। ੨ ਝਗੜਾ। ੩ ਪਦਾਰਥ। ੪ ਫੂਕ ਮਾਰ ਕੇ ਵਜਾਉਣ ਵਾਲਾ ਵਾਜਾ। ੫ ਰਹੁ ਰੀਤੀ। ੬ ਅਲਖ ਦੇ ਨਾਅਰੇ ਮਾਰੇ, ਪਰ ਅਲਖ ਨ ਲਖਿਆ। ੭ ਸੰਤਾਂ ਦਾ ਬਿਰਦ ਧਾਰਨ ਕਰਨ ਵਾਲੇ। ੮ ਮੁਖੀ ਸਤਿਗੁਰੂ ਨੂੰ ਮਿਲਣ ਕਰ ਕੇ ਪੰਚ ਪ੍ਰਵਾਨ ਹੋਏ ਹਨ। ੯ ਮਤ। ੧੦ ਸ੍ਵੈ-ਸਰੂਪ ਵਿਚ ਟਿਕ ਕੇ ਪ੍ਰੇਮਾ-ਭਗਤੀ ਦਾ ਸੱਚਾ ਰਸਤਾ (ਪਕੜਿਆ) ਹੈ।

ਨਾਰਿ ਭਤਾਰੁ ਸੰਜੋਗ ਮਿਲਿ ਪੁਤ ਸੁਪੁਤੁ ਕੁਪੁਤੁ ਸੈਂਸਾਰੀ।
[1]ਪੁਰਖ ਪੁਰਖਾਂ ਜੋ ਰਚਨਿ ਤੇ ਵਿਰਲੇ ਨਿਰਮਲ ਨਿਰੰਕਾਰੀ।
[2]ਪੁਰਖਹੁੰ ਪੁਰਖ ਉਪਜਦਾ ਗੁਰੁ ਤੇ ਚੇਲਾ ਸਬਦ ਵੀਚਾਰੀ।
ਪਾਰਸ ਹੋਆ ਪਾਰਸਹੁੰ ਗੁਰੁ ਚੇਲਾ ਚੇਲਾ ਗੁਣਕਾਰੀ।
ਗੁਰਮੁਖਿ ਵੰਸੀ[3] ਪਰਮਹੰਸ ਗੁਰਸਿਖ ਸਾਧ ਸੇ ਪਰਉਪਕਾਰੀ।
ਗੁਰਭਾਈ ਗੁਰਭਾਈਆਂ ਸਾਕ ਸਚਾ [4]ਗੁਰ ਵਾਕ ਜੁਹਾਰੀ।
ਪਰ ਤਨੁ ਪਰ ਧਨੁ ਪਰਹਰੇ ਪਰ ਨਿੰਦਾ ਹਉਮੈ ਪਰਹਾਰੀ[5]।
ਸਾਧ ਸੰਗਤਿ ਵਿਟਹੁੰ ਬਲਿਹਾਰੀ॥ ੧੮॥

ਪਉੜੀ ੧੯ [ਗੁਰਸਿੱਖੀ ਦਾ ਸਾਕ ਸੱਚਾ ਸਾਕ ਹੈ]

ਪਿਉ ਦਾਦਾ ਪੜਦਾਦਿਅਹੁੰ ਪੁਤ ਪੋਤਾ ਪੜਪੋਤਾ ਨਤਾ[6]।
ਮਾਂ ਦਾਦੀ ਪੜਦਾਦੀਅਹੁੰ ਫੁਫੀ ਭੈਣ ਧੀਅ ਸਣਖਤਾ[7]।
ਨਾਨਾ ਨਾਨੀ ਆਖੀਐ ਪੜਨਾਨਾ ਪੜਨਾਨੀ ਪਤਾ[8]।
ਤਾਇਆ ਚਾਚਾ ਜਾਣੀਐ ਤਾਈ ਚਾਚੀ ਮਾਇਆ ਮਤਾ[9]।
ਮਾਮੇ ਤੈ ਮਾਮਾਣੀਆਂ ਮਾਸੀ ਮਾਸੜ ਦੈ ਰੰਗ ਰਤਾ।
ਮਾਸੜ ਫੁਫੜ ਸਾਕ ਸਭ ਸਹੁਰਾ ਸਸ ਸਾਲੀ ਸਾਲਤਾ।
ਤਾਇਰ ਪਿਤੀਏਰ[10] ਮੇਲੁ ਮਿਲਿ ਮਉਲੇਰ[11] ਫੁਫੇਰ ਅਵਤਾ।
ਸਾਢੂ ਕੁੜਮੁ ਕੁਟੰਬ ਸਭ ਨਦੀ ਨਾਵ ਸੰਜੋਗ ਨਿਸਤਾ[12]।
ਸਚਾ ਸਾਕ ਨ ਵਿਛੜੈ ਸਾਧਸੰਗਤਿ ਗੁਰ ਭਾਈ ਭਤਾ।
ਭੋਗ ਭੁਗਤਿ ਵਿਚਿ ਜੋਗ ਜੁਗਤਾ॥ ੧੯॥

---

੧ ਪੂਰਨ ਪੁਰਖਾ(ਸਤਿਗੁਰਾਂ ਨਾਲ)ਜੋ ਪੁਰਖ ਰਚੇ ਹਨ। ੨ ਗੁਰੂ ਤੋਂ ਚੇਲਾ ਸਬਦ ਦੀ ਵਿਚਾਰ ਕਰੇ ਤਾਂ ਪੁਰਖ ਤੋਂ ਉਤਪੰਨ ਹੁੰਦਾ ਹੈ। ੩ ਗੁਰੂ ਨੂੰ ਪ੍ਰਸੰਨ ਕਰਨ ਨਾਲ ਗੁਰਮੁਖਾਂ ਦੀ ਪੀੜ੍ਹੀ ਚੱਲੀ ਹੈ। ੪ ਗੁਰੂ ਵਚਨ ਅਨੁਸਾਰ ਪਰਸਪਰ ਨਮਸਕਾਰ ਕਰਦੇ ਹਨ। ੫ ਤਿਆਗ ਦੇਂਦੇ ਹਨ। ੬ ਪੜਪੋਤਰੇ ਦਾ ਪੁੱਤ੍ਰ ਨੱਤਾ ਕਿਹਾ ਜਾਂਦਾ ਹੈ। ੭ ਸਨੁਖਾ, ਨੂੰਹ। ੮ ਪਤਾ ਮਿਲਦਾ ਹੈ। ੯ ਮਾਇਆ ਵਿਚ ਮਸਤ। ੧੦ ਤਾਏ ਦੇ ਪੁੱਤ੍ਰ ਤੇ ਚਾਚੇ ਦੇ ਪੁੱਤ੍ਰ। ੧੧ ਮਾਮੇ ਦੇ ਪੁੱਤਰ, ਫੁੱਫੀ ਦੇ ਪੁੱਤਰ ਦਾ ਅਵੇੜਾ ਸਾਕ। ੧੨ ਝੂਠ।

## ਪਉੜੀ ੨੦

[ਸਤਿਗੁਰੂ ਦਾ ਪਿਆਰ]

ਪੀਉ ਦੇ ਨਾਂਹ ਪਿਆਰ ਤੁਲਿ ਨਾ ਫੁਫੀ ਨਾ ਪਿਤੀਏ[1] ਤਾਏ।
ਮਾਊ ਹੇਤੁ ਨ ਪੁਜਨੀ ਹੇਤੁ ਨ ਮਾਮੇ ਮਾਸੀ ਜਾਏ।
ਅੰਬਾਂ ਸਧਰ ਨ ਉਤਰੈ ਆਣਿ ਅੰਬਾਕੜੀਆਂ ਜੇ ਖਾਏ।
ਮੂਲੀ ਪਾਨ ਪਟੰਤਰਾ[2] ਵਾਸੁ ਡਿਕਾਰੁ ਪਰਗਟੀਆਏ।
ਸੂਰਜ ਚੰਦ ਨ ਪੁਜਨੀ ਦੀਵੇ ਲਖ ਤਾਰੇ ਚਮਕਾਏ।
ਰੰਗ ਮਜੀਠ ਕੁਸੁੰਭ ਦਾ ਸਦਾ ਸਥੋਈ[3] [4]ਵੇਸੁ ਵਟਾਏ।
ਸਤਿਗੁਰੁ ਤੁਲਿ ਨ ਮਿਹਰਵਾਨ ਮਾਤ ਪਿਤਾ ਨ ਦੇਵ ਸਬਾਏ।
ਡਿਠੇ ਸਭੇ ਠੋਕਿ ਵਜਾਏ ॥ ੨੦ ॥

## ਪਉੜੀ ੨੧ [ਉਹੋ ਹੀ]

ਮਾਪੇ ਹੇਤੁ ਨ ਪੁਜਨੀ ਸਤਿਗੁਰ ਹੇਤੁ [5]ਸੁਚੇਤ ਸਹਾਈ।
ਸਾਹ ਵਿਸਾਹ[6] ਨ ਪੁਜਨੀ ਸਤਿਗੁਰ ਸਾਹੁ ਅਥਾਹੁ ਸਮਾਈ।
ਸਾਹਿਬ ਤੁਲਿ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈਂ।
ਦਾਤੇ ਦਾਤਿ ਨ ਪੁਜਨੀ ਸਤਿਗੁਰ ਦਾਤਾ [7]ਸਚੁ ਦ੍ਰਿੜਾਈ।
ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ।
ਦੇਵੀ ਦੇਵ ਨ ਸੇਵ ਤੁਲਿ ਸਤਿਗੁਰ ਸੇਵ ਸਦਾ ਸੁਖਦਾਈ।
ਸਾਇਰ ਰਤਨ[8] ਨ ਪੁਜਨੀ ਸਾਧਸੰਗਤਿ ਗੁਰਿ ਸਬਦੁ ਸੁਭਾਈ[9]।
ਅਕਥ ਕਥਾ ਵਡੀ ਵਡਿਆਈ ॥੨੧॥੩੯॥ ਉਣਤਾਲੀ॥*

---

੧ ਚਚੇਰੇ ਭਰਾ। ੨ ਭੇਦ। ੩ ਸਥਿਰ, ਸਾਥੀ। ੪ ਰੂਪ ਵਟਾ ਲੈਂਦਾ ਹੈ। ੫ (ਸੰਸਾਰ ਵਿੱਚ ਭੀ) ਸੁਚੇਤ ਹੈ ਤੇ (ਪਰਲੋਕ ਵਿੱਚ ਭੀ) ਸਹਾਇਕ ਹੈ। ੬ ਸ਼ਾਹੂਕਾਰਾਂ ਦਾ ਭਰੋਸਾ। ੭ ਸੱਚ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ। ੮ ਸਮੁੰਦ੍ਰ ਦੇ ਰਤਨ। ੯ ਸ਼ੋਭਾ ਦੇ ਰਹੇ ਹਨ।

*ਹੱਥ ਲਿਖਿਤ ਨੰ: ੧੩੬੧ ਤੇ ੭੩੯੮ ਦੇ ਅਨੁਸਾਰ ਭਾਈ ਗੁਰਦਾਸ ਦੀਆਂ ਕੇਵਲ ੩੯ ਵਾਰਾਂ ਹੀ ਹਨ, ਜਿਸ ਦੀ ਪੁਸ਼ਟੀ ਕਈ ਹੋਰ ਪੁਰਾਤਨ ਲਿਖਤਾਂ ਤੋਂ ਵੀ ਹੁੰਦੀ ਹੈ ਤੇ ਇਸ ਤੋਂ ਅਗਲੀ ੪੦ਵੀਂ ਵਾਰ ਕਿਸੇ ਹੋਰ ਬੁੱਧਿਵਾਨ ਦੀ ਕ੍ਰਿਤਿ ਦੱਸੀ ਜਾਂਦੀ ਹੈ; ਪਰ ਇਹ ਕਥਨ ਕਿਥੋਂ ਤਕ ਸਹੀ ਹੈ,ਇਸ ਬਾਰੇ ਜ਼ਰਾ ਹੋਰ ਖੋਜ ਦੀ ਲੋੜ ਹੈ।

# ਵਾਰ ੪੦

੧ ਓ ਸਤਿਗੁਰ ਪ੍ਰਸਾਦਿ ॥

## ਪਉੜੀ ੧

[ਮੰਗਲਾਚਰਣ, ਸਤਿਗੁਰੂ]

ਸਉਦਾ ਇਕਤੁ ਹਟਿ ਹੈ ਪੀਰਾਂ ਪੀਰੁ ਗੁਰਾਂ ਗੁਰੁ ਪੂਰਾ।
ਪਤਿਤ ਉਧਾਰਣੁ ਦੁਖ ਹਰਣੁ ਅਸਰਣੁ ਸਰਣਿ ਵਚਨ ਦਾ ਸੂਰਾ।
ਅਉਗੁਣ ਲੈ ਗੁਣ ਵਿਕਣੈ[੧] ਸੁਖ ਸਾਗਰੁ[੨] ਵਿਸਰਾਇ ਵਿਸੂਰਾ।
ਕਟਿ ਵਿਕਾਰ ਹਜਾਰ ਲਖ ਪਰਉਪਕਾਰੀ ਸਦਾ ਹਜੂਰਾ।
[੩]ਸਤਿ ਨਾਮੁ ਕਰਤਾ ਪੁਰਖੁ ਸਤਿ ਸਰੂਪੁ ਨ ਕਦਹੀ ਊਰਾ।
ਸਾਧਸੰਗਤਿ ਸਚ ਖੰਡ ਵਸਿ ਅਨਹਦ ਸਬਦ ਵਜਾਏ ਤੂਰਾ।
ਦੂਜਾ ਭਾਉ ਕਰੇ ਚਕਚੂਰਾ ॥ ੧ ॥

## ਪਉੜੀ ੨

[ਸਾਧ ਸੰਗਤਿ]

ਪਾਰਸ ਪਰਉਪਕਾਰ ਕਰਿ ਜਾਤ ਨ ਅਸਟ ਧਾਤੁ ਵੀਚਾਰੈ।
ਬਾਵਨ ਚੰਦਨ ਬੋਹਿੰਦਾ[੪] [੫]ਅਫਲ ਸਫਲੁ ਨ ਜੁਗਤਿ ਉਰ ਧਾਰੈ।
ਸਭ ਤੇ ਇੰਦਰ ਵਰਸਦਾ [੬]ਥਾਉਂ ਕੁਥਾਉਂ ਨ ਅੰਮ੍ਰਿਤ ਧਾਰੈ।
ਸੂਰਜ ਜੋਤਿ ਉਦੋਤ ਕਰਿ ਓਤ ਪੋਤਿ[੭] ਹੋ ਕਿਰਣ ਪਸਾਰੈ।
ਧਰਤੀ ਅੰਦਰਿ ਸਹਨ ਸੀਲ ਪਰ ਮਲ ਹਰੈ[੮] ਅਵਗੁਣ ਨ ਚਿਤਾਰੈ।

---

੧ ਵੇਚਦੇ ਹਨ। ੨ ਝੋਰੇ ਭੁਲਾ ਦੇਂਦੇ ਹਨ। ੩ ਸਤਿਨਾਮ ਤੇ ਕਰਤਾ ਪੁਰਖ ਦਾ ਜਾਪ ਦੇਂਦੇ ਹਨ। ੪ ਸੁਗੰਧਿਤ ਕਰਦਾ ਹੈ। ੫ ਫਲਦਾਰ ਅਫਲ ਦੀ ਜੁਗਤੀ ਦਿਲ ਵਿਚ ਨਹੀਂ ਰਖਦਾ। ੬ ਅੰਮ੍ਰਿਤ ਵਸਾਉਣ ਲੱਗਾ ਥਾਂ ਕੁਥਾਂ ਨਹੀਂ ਦੇਖਦਾ। ੭ ਜ਼ਿਮੀਂ-ਅਸਮਾਨ। ੮ ਪਰਾਈ ਮੈਲ ਨੂੰ ਧੋ ਦੇਂਦਾ ਹੈ।

ਲਾਲ ਜਵਾਹਰ ਮਣਿ ਲੋਹਾ ਸੁਇਨਾ ਪਾਰਸ [1]ਜਾਤਿ ਬਿਚਾਰੈ।
ਸਾਧਸੰਗਤਿ ਕਾ ਅੰਤੁ ਨ ਪਾਰੈ ॥ ੨ ॥

## ਪਉੜੀ ੩

[ਸਤਿਗੁਰ ਸੇਵਾ, ਸਭ ਫਲ ਦਾਤੀ]

ਪਾਰਸ ਧਾਤਿ ਕੰਚਨੁ ਕਰੈ ਹੋਇ ਮਨੂਰ[2] ਨ ਕੰਚਨ ਝੂਰੈ।
ਬਾਵਨ ਬੋਹੈ ਬਨਾਸਪਤਿ ਬਾਂਸੁ ਨਿਰਗੰਧ[3] ਨ ਬੁਹੈ ਹਜੂਰੈ[4]।
ਖੇਤੀ ਜੰਮੈ ਸਹੰਸ ਗੁਣ ਕਲਰ ਖੇਤਿ ਨ ਬੀਜ ਅੰਗੂਰੈ[5]।
ਉਲੂ ਸੁਝ ਨ ਸੁਝਈ ਸਤਿਗੁਰੁ ਸੁਝ ਸੁਝਾਇ ਹਜੂਰੈ।
ਧਰਤੀ ਬੀਜੈ ਸੁ ਲੂਣੈ ਸਤਿਗੁਰੁ ਸੇਵਾ ਸਭ ਫਲ ਚੂਰੈ[6]।
ਬੋਹਿਥ ਪਵੈ ਸੋ ਨਿਕਲੈ[7] ਸਤਿਗੁਰੁ [8]ਸਾਧੁ ਅਸਾਧੁ ਨ ਦੂਰੈ।
[9]ਪਸੂ ਪਰੇਤਹੁ ਦੇਵ ਵਿਚੂਰੈ ॥ ੩ ॥

## ਪਉੜੀ ੪

[ਸਤਿਗੁਰੂ ਦੀ ਸ੍ਰੇਸ਼ਟਤਾ]

ਕੰਚਨੁ ਹੋਵੈ ਪਾਰਸਹੁ ਕੰਚਨ ਕਰੈ ਨ ਕੰਚਨ ਹੋਰੀ।
ਚੰਦਨ ਬਾਵਨ ਚੰਦਨਹੁ ਓਦੂੰ ਹੋਰੁ ਨ ਪਵੈ ਕਰੋਰੀ[10]।
ਵੁਠੇ[11] ਜੰਮੈ ਬੀਜਿਆ ਸਤਿਗੁਰੁ ਮਤਿ ਚਿਤਵੈ ਫਲ ਭੋਰੀ[12]।
ਰਾਤਿ ਪਵੈ ਦਿਹੁ ਆਥਵੈ[13] ਸਤਿਗੁਰੁ ਗੁਰੁ ਪੂਰਣ [14]ਧੁਰ ਧੋਰੀ।
ਬੋਹਿਥ ਪਰਬਤ ਨਾ ਚੜ੍ਹੈ ਸਤਿਗੁਰੁ [15]ਹਠ ਨਿਗ੍ਰਹੁ ਨ ਸਹੋਰੀ।
ਧਰਤੀ ਨੋ ਭੁੰਚਾਲ ਡਰ ਗੁਰੁ ਮਤਿ ਨਿਹਚਲ [16] ਚਲੈ ਨ ਚੋਰੀ।
ਸਤਿਗੁਰ ਰਤਨ ਪਦਾਰਥ ਬੋਰੀ[17] ॥ ੪ ॥

---

੧ (ਉਕਤ ਸਭ ਵਸਤੂਆਂ) ਜਾਤੀ ਦਾ ਮਾਣ ਰਖਦੀਆਂ ਹਨ। ੨ ਲੋਹੇ ਦੀ ਮੈਲ। ੩ ਗੰਧ-ਹੀਣ ਬਾਂਸ। ੪ ਕੋਲ ਰਹਿ ਕੇ ਸੁਗੰਧਿਤ ਨਹੀਂ ਕਰਦਾ। ੫ ਅੰਕੁਰਿਤ ਹੁੰਦਾ, ਅਥਵਾ ਉਗਦਾ ਹੈ। ੬ ਪ੍ਰਾਪਤ। ਪਾਰ ਹੋ ਜਾਂਦਾ ਹੈ। ੮ ਭਲੇ ਬੁਰੇ ਕਿਸੇ ਨੂੰ ਭੀ ਦੂਰ ਨਹੀਂ ਹਟਾਉਂਦਾ। ੯ ਦੇਵਤਿਆਂ ਨੂੰ ਪਸੂ-ਪਰੇਤਾਂ ਤੋਂ ਵੱਖ ਕਰਦੇ ਹਨ। ੧੦ ਕਰੋੜਾਂ ਬਿਰਛਾਂ ਵਿਚ (ਸੁਗੰਧ ਨਹੀਂ ਪੈਂਦੀ)। ੧੧ ਵਰ੍ਹਨ ਪੁਰ। ੧੨ ਜਲਦੀ ਹੀ। ੧੩ ਅਸਤ ਹੁੰਦਾ ਹੈ। ੧੪ ਸਥਿਰਤਾ ਧਾਰਨ ਕਰ ਰੱਖੀ ਹੈ, ਭਾਵ-ਅਟੱਲ ਹਨ। ੧੫ ਪ੍ਰਬਤ ਵਰਗੇ ਨਿਗ੍ਰਹਿ ਕਰਨ ਵਾਲੇ। ੧੬ ਵਿਕਾਰਾਂ ਵਲ ਨਹੀਂ ਚਲਦੇ। ੧੭ ਥੈਲੀ।

### ਪਉੜੀ ੫ [ਸਾਧ ਸੰਗਤਿ ਤੋਂ ਬਲਿਹਾਰ]

ਸੂਰਜ ਚੜਿਐ ਲੁਕ ਜਾਨਿ ਉਲੂ ਅੰਧ ਕੰਧ[੧] ਜਗਿ ਮਾਹੀ।
ਬੁਕੇ ਸਿੰਘ ਉਦਿਆਨ[੨] ਮਹਿ ਜੰਬੁਕ[੩] ਮਿਰਗ ਨ ਖੋਜੇ ਪਾਹੀ।
ਚੜ੍ਹਿਆ ਚੰਦ ਅਕਾਸ ਤੇ ਵਿਚਿ ਕੁਨਾਲੀ ਲੁਕੈ ਨਾਹੀ।
ਪੰਖੀ ਜੇਤੇ ਬਨ ਬਿਖੇ ਡਿਠੇ ਬਾਜ ਨ ਠਉਰਿ ਰਹਾਹੀ।
ਚੋਰ ਜਾਰ ਹਰਾਮਖੋਰ ਦਿਹੁ ਚੜ੍ਹਿਆ ਕੋ ਦਿਸੈ ਨਾਹੀ।
ਜਿਨ ਕੇ ਰਿਦੈ ਗਿਆਨ ਹੋਇ ਲਖ ਅਗਿਆਨੀ ਸੁਧ ਕਰਾਹੀ।
ਸਾਧਸੰਗਤਿ ਕੈ ਦਰਸਨੈ ਕਲਿ ਕਲੇਸਿ ਸਭ ਬਿਨਸ ਬਿਨਾਹੀ।
ਸਾਧਸੰਗਤਿ ਵਿਟਹੁ ਬਲਿ ਜਾਹੀ ॥ ੫ ॥

### ਪਉੜੀ ੬ [ਸਾਧ ਸੰਗਤਿ ਧੰਨ ਹੈ]

ਰਾਤਿ ਹਨ੍ਹੇਰੀ ਚਮਕਦੇ ਲਖ ਕਰੋੜੀ ਅੰਬਰਿ[੪] ਤਾਰੇ।
ਚੜ੍ਹਿਐ ਚੰਦ ਮਲੀਣ ਹੋਣਿ ਕੋ ਲੁਕੈ ਕੋ [੫]ਬੁਕੈ ਬਬਾਰੇ।
ਸੂਰਜ ਜੋਤਿ ਉਦੋਤਿ ਕਰਿ[੬] ਤਾਰੇ ਚੰਦ ਨ ਰੈਣਿ ਅੰਧਾਰੇ[੭]।
ਦੇਵੀ ਦੇਵ ਨ ਸੇਵਕਾਂ ਤੰਤ ਨ ਮੰਤ ਨ ਫੁਰਨਿ ਵਿਚਾਰੇ।
ਵੇਦ ਕਤੇਬ ਨ ਅਸਟ ਧਾਤੁ[੮] ਪੂਰੇ ਸਤਿਗੁਰੁ ਸਬਦ ਸਵਾਰੇ।
ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨੁ ਗੁਰੂ ਪਿਆਰੇ।
ਸਾਧਸੰਗਤਿ ਪਰਗਟੁ ਸੰਸਾਰੇ ॥ ੬ ॥

### ਪਉੜੀ ੭ [ਸਤਿਗੁਰੂ ਦੇ ਗਾਹਕ]

ਚਾਰਿ ਵਰਨਿ ਚਾਰਿ ਮਝਹਬਾਂ ਛਿਅ ਦਰਸਨ ਵਰਤਨਿ ਵਰਤਾਰੇ।
ਦਸ ਅਵਤਾਰ ਹਜਾਰ ਨਾਵ [੯]ਥਾਨ ਮੁਕਾਮ ਸਭੇ ਵਣਜਾਰੇ।
ਇਕਤੁ ਹਟਹੁੰ ਵਣਜ ਲੈ ਦੇਸ ਦਿਸੰਤਰਿ ਕਰਨਿ ਪਸਾਰੇ।

---

੧ ਕੰਧ ਵਾਂਗ ਅੰਨ੍ਹਾਂ। ੨ ਜੰਗਲ। ੩ ਗਿੱਦੜ। ੪ ਆਕਾਸ਼ ਪਰ। ੫ ਬੁੜ ਬੁੜ ਕਰਦਾ ਅਰਥਾਤ—ਮਾੜਾ ਮਾੜਾ ਟਹਿਕਦਾ ਹੈ। ੬ ਉਜਾਲਾ ਹੋਣ ਤੇ। ੭ ਅਨ੍ਹੇਰੀ। ੮ ਚਾਰ ਵਰਨ ਤੇ ਚਾਰ ਆਸ਼੍ਰਮ। ੯ ਸਥਾਨ ਤੇ ਡੇਰਿਆਂ ਵਾਲੇ ਸਭ ਗੁਰੂ ਦੇ ਵਣਜਾਰੇ ਹਨ।

ਸਤਿਗੁਰੁ ਪੂਰਾ ਸਾਹੁ ਹੈ ਬੇਪਰਵਾਹੁ ਅਥਾਹੁ ਭੰਡਾਰੇ।
ਲੈ ਲੈ ਮੁਕਰਿ ਪਾਨਿ ਸਭ ਸਤਿਗੁਰੁ ਦੇਇ ਨ ਦੇਂਦਾ ਹਾਰੇ।
ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰ ਸਵਾਰੇ।
ਪਾਰਬ੍ਰਹਮ ਸਤਿਗੁਰ ਬਲਿਹਾਰੇ ॥ ੭ ॥

## ਪਉੜੀ ੮

[ਬਿਨਾ ਗੁਰ ਗਤਿ ਨਹੀਂ]

ਪੀਰ ਪੈਕੰਬਰ ਔਲੀਏ ਗੌਸ ਕੁਤਬ ਉਲਮਾਉ[1] ਘਨੇਰੇ।
ਸੇਖ ਮਸਾਇਕ[2] ਸਾਦਕਾ[3] ਸੁਹਦੇ[4] ਔਰ ਸਹੀਦ ਬਹੁਤੇਰੇ।
ਕਾਜੀ ਮੁਲਾਂ ਮਉਲਵੀ ਮੁਫਤੀ[5] ਦਾਨਸਵੰਦ ਬੰਦੇਰੇ[6]।
ਰਿਖੀ ਮੁਨੀ ਦਿਗੰਬਰਾਂ[7] ਕਾਲਖ ਕਰਾਮਾਤ ਅਗਲੇਰੇ[8]।
ਸਾਧਿਕ ਸਿਧਿ ਅਗਣਤ ਹੈਨਿ ਆਪ ਜਣਾਇਨਿ ਵਡੇ ਵਡੇਰੇ।
ਬਿਨੁ ਗੁਰ ਕੋਇ ਨ ਸਿਝਈ ਹਉਮੈਂ ਵਧਦੀ ਜਾਇ ਵਧੇਰੇ।
ਸਾਧਸੰਗਤਿ ਬਿਨੁ ਹਉਮੈ ਹੇਰੇ[9] ॥ ੮ ॥

## ਪਉੜੀ ੯

[ਸਭੇ ਦਾਤਾਂ ਓਅੰਕਾਰ ਦੀ ਬਖ਼ਸ਼ਿਸ਼ ਹਨ]

ਕਿਸੈ ਰਿਧਿ ਸਿਧਿ ਕਿਸੈ ਦੇਇ ਕਿਸੈ ਨਿਧਿ ਕਰਾਮਾਤ ਸੁ ਕਿਸੈ।
ਕਿਸੈ ਰਸਾਇਣ ਕਿਸੈ ਮਣਿ ਕਿਸੈ ਪਾਰਸ ਕਿਸੈ ਅੰਮ੍ਰਿਤ ਰਿਸੈ[10]।
ਤੰਤੁ ਮੰਤੁ ਪਾਖੰਡ ਕਿਸੈ ਵੀਰਾਰਾਧ[11] [12]ਦਿਸੰਤਰੁ ਦਿਸੈ।
ਕਿਸੈ ਕਾਮਧੇਨੁ ਪਾਰਿਜਾਤ ਕਿਸੈ ਲਖਮੀ ਦੇਵੈ ਜਿਸੈ।
ਨਾਟਕ ਚੇਟਕ[13] ਆਸਣਾ ਨਿਵਲੀ ਕਰਮ[14] ਭਰਮ ਭਉ ਮਿਸੈ[15]।

---

੧ ਆਲਮ, ਵਿਦਵਾਨ ਦਾ ਬਹੁਵਚਨ। ੨ ਸ਼ੇਖ ਦਾ ਬਹੁਵਚਨ। ੩ ਸੰਤੋਖੀ। ੪ ਗਰੀਬ। ੫ ਮਜ਼ਹਬੀ ਫ਼ੈਸਲੇ ਦੇਣ ਵਾਲੇ। ੬ ਦਾਸ। ੭ ਨਾਂਗੇ। ੮ ਬਹੁਤੇ। ੯ ਦੇਖੀਂਦੇ ਹਨ। ੧੦ ਝਰਦਾ ਹੈ। ੧੧ ਭੈਰੋਂ ਆਦਿ ਦੀ ਪੂਜਾ। ੧੨ ਕੋਈ ਦੇਸ਼ ਦੇਸ਼ਾਂਤ੍ਰਾਂ ਵਿਚ ਭਟਕਦਾ ਹੈ। ੧੩ ਕਰਾਮਾਤਾਂ ਦੇ ਖੇਲ। ੧੪ ਯੋਗ ਦੇ ਨੇਤੀ, ਧੋਤੀ ਆਦਿ ਕਰਮ। ੧੫ ਬਹਾਨੇ ਕਰਦਾ ਹੈ।

ਜੋਗੀ ਭੋਗੀ ਜੋਗੁ ਭੋਗੁ ਸਦਾ ਸੰਜੋਗੁ ਵਿਜੋਗੁ ਸਲਿਸੈ[1]।
[2]ਓਅੰਕਾਰਿ ਅਕਾਰ ਸੁ ਤਿਸੈ ॥ ੯ ॥

## ਪਉੜੀ ੧੦

[ਮਾਣਸ ਜਨਮ ਦੀ ਉੱਤਮਤਾ]

ਖਾਣੀ ਬਾਣੀ ਜੁਗਿ ਚਾਰਿ ਲਖ ਚਉਰਾਸੀਹ ਜੂਨਿ ਉਪਾਈ।
ਉਤਮ ਜੂਨਿ ਵਖਾਣੀਐ ਮਾਣਸਿ ਜੂਨਿ ਦੁਲੰਭ ਦਿਖਾਈ।
ਸਭਿ ਜੂਨੀ ਕਰਿ ਵਸਿ ਤਿਸੁ ਮਾਣਸਿ ਨੋ ਦਿਤੀ ਵਡਿਆਈ।
ਬਹੁਤੇ ਮਾਣਸ ਜਗਤ ਵਿਚਿ ਪਰਾਧੀਨ ਕਿਛੁ ਸਮਝਿ ਨ ਪਾਈ।
ਤਿਨ ਮੈ ਸੋ ਆਧੀਨ ਕੋ ਮੰਦੀ ਕੰਮੀਂ ਜਨਮੁ ਗਵਾਈ।
ਸਾਧਸੰਗਤਿ ਦੇ ਵੁਠਿਆਂ[3] ਲਖ ਚਉਰਾਸੀਹ ਫੇਰਿ ਮਿਟਾਈ।
ਗੁਰੁ ਸਬਦੀ ਵਡੀ ਵਡਿਆਈ ॥ ੧੦ ॥

## ਪਉੜੀ ੧੧

[ਗੁਰਮੁਖ ਗਾਡੀ ਰਾਹ ਜਾਂ ਨਿੱਤ ਕ੍ਰਿਯਾ]

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।
ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।
ਸੰਕਾ ਮਨਹੁੰ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ।
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।
ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ।
ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਦੇਲਾ ਗੁਰੁ ਸੰਦਾ।
ਗੁਰਮੁਖ ਗਾਡੀ ਰਾਹੁ ਚਲੰਦਾ ॥ ੧੧ ॥

---

੧ ਵਿਸ਼ੇਸ਼ ਕਰਕੇ ਮਿਲੇ ਹੋਏ ਹਨ। ੨ ਇਹ ਸਭ ਉਸ ਓਅੰਕਾਰ ਦਾ ਹੀ ਅਕਾਰ ਹਨ।
੩ ਵਰਖਾ ਕੀਤਿਆਂ।

## ਪਉੜੀ ੧੨

[ਗੁਰ ਆਗਿਆ ਵਿਚ ਲੀਨ]

ਓਅੰਕਾਰ ਅਕਾਰੁ ਜਿਸੁ ਸਤਿਗੁਰੁ ਪੁਰਖੁ ਸਿਰੰਦਾ[1] ਸੋਈ।
ਇਕੁ ਕਵਾਉ ਪਸਾਉ ਜਿਸ [2]ਸਬਦ ਸੁਰਤਿ ਸਤਿਸੰਗ ਵਿਲੋਈ।
ਬ੍ਰਹਮਾ ਬਿਸਨੁ ਮਹੇਸੁ ਮਿਲਿ ਦਸ ਅਵਤਾਰ ਵੀਚਾਰ ਨ ਹੋਈ।
ਭੇਦ ਨ ਬੇਦ ਕਤੇਬ ਨੋ ਹਿੰਦੂ ਮੁਸਲਮਾਣ ਜਣੋਈ।
ਉਤਮ ਜਨਮੁ ਸਕਾਰਥਾ[3] ਚਰਣਿ ਸਰਣਿ ਸਤਿਗੁਰੁ ਵਿਰਲੋਈ।
ਗੁਰੁ ਸਿਖ ਸੁਣਿ ਗੁਰੁ ਸਿਖ ਹੋਇ ਮੁਰਦਾ ਹੋਇ ਮੁਰੀਦ ਸੁ ਕੋਈ।
ਸਤਿਗੁਰੁ ਗੋਰਿਸਤਾਨ[4] ਸਮੋਈ ॥ ੧੨ ॥

## ਪਉੜੀ ੧੩

[ਗੁਰ ਸਿੱਖਾਂ ਤੋਂ ਬਿਨਾਂ ਸਭ ਭੰਬਲ-ਭੂਸੇ ਖਾ ਰਹੇ ਹਨ]

ਜਪ ਤਪ ਹਠਿ ਨਿਗ੍ਰਹ ਘਣੇ ਚਉਦਹ ਵਿਦਿਆ ਵੇਦ ਵਖਾਣੇ।
ਸੇਖ ਨਾਗ ਸਨਕਾਦਿਕਾਂ ਲੋਮਸ ਅੰਤੁ ਅਨੰਤ ਨ ਜਾਣੇ।
ਜਤੀ ਸਤੀ ਸੰਤੋਖੀਆਂ ਸਿਧ ਨਾਥ [5]ਹੋਇ ਨਾਥ ਭੁਲਾਣੇ।
ਪੀਰ ਪੈਕੰਬਰ ਅਉਲੀਏ ਬੁਜ਼ਰਕਵਾਰ[6] ਹਜ਼ਾਰ ਹੈਰਾਣੇ।
ਜੋਗ ਭੋਗ ਲਖ ਰੋਗ ਸੋਗ ਲਖ ਸੰਜੋਗ ਵਿਜੋਗ ਵਿਡਾਣੇ[7]।
ਦਸ ਨਾਉਂ ਸੰਨਿਆਸੀਆਂ ਭੰਭਲ ਭੂਸੇ ਖਾਇ ਭੁਲਾਣੇ।
ਗੁਰੁ ਸਿਖ ਜੋਗੀ ਜਾਗਦੇ[8] ਹੋਰ ਸਭੇ ਬਨਵਾਸੁ ਲੁਕਾਣੇ।
ਸਾਧਸੰਗਤਿ ਮਿਲਿ ਨਾਮੁ ਵਖਾਣੇ ॥ ੧੩ ॥

## ਪਉੜੀ ੧੪

[ਸਤਿਗੁਰੂ ਦੀ ਸਿੱਖਿਆ]

ਚੰਦ ਸੂਰਜ ਲਖ ਚਾਨਣੇ ਤਿਲ ਨ ਪੁਜਨਿ ਸਤਿਗੁਰੁ ਮਤੀ[9]।

---

੧ (ਸ੍ਰਿਸ਼ਟੀ ਦਾ) ਸਿਰਜਨਹਾਰ। ੨ ਸਤਿਸੰਗ ਵਿਚ ਸ਼ਬਦ-ਸੁਰਤ ਨੂੰ ਰਿੜਕਿਆ। ੩ ਸਫਲ। ੪ ਕਬਰ ਵਿਚ। ੫ ਆਪਣੇ ਆਪ ਨੂੰ (ਨਾਥ) ਮਾਲਕ ਸਮਝ ਕੇ) ਭੁੱਲੇ ਹੋਏ ਹਨ। ੬ ਬੁਜ਼ੁਰਗਵਾਰ (ਮਹੰਤ)। ੭ ਹੱਕੇ-ਬੱਕੇ। ੮ ਸਾਵਧਾਨ ਹਨ। ੯ ਸਿੱਖਿਆ।

ਲਖ ਪਾਤਾਲ ਅਕਾਸ ਲਖ ਉਚੀ ਨੀਵੀਂ ਕਿਰਣਿ ਨ ਰਤੀ।
[੧]ਲਖ ਪਾਣੀ ਲਖ ਪਉਣ ਮਿਲਿ ਰੰਗ ਬਿਰੰਗ ਤਰੰਗ ਨ ਵਤੀ।
ਆਦਿ ਨ ਅੰਤੁ ਨ ਮੰਤੁ ਪਲੁ ਲਖ ਪਰਲਉ ਲਖ ਲਖ ਉਤਪਤੀ।
ਧੀਰਜ ਧਰਮ ਨ ਪੁਜਨੀ ਲਖ ਲਖ ਪਰਬਤ ਲਖ ਧਰਤੀ।
ਲਖ ਗਿਆਨ ਧਿਆਨ ਲਖ ਤੁਲਿ ਨ ਤੁਲੀਐ ਤਿਲ ਗੁਰਮਤੀ।
[੨]ਸਿਮਰਣ ਕਿਰਣਿ ਘਣੀ ਘੋਲ ਘਤੀ ॥ ੧੪ ॥

## ਪਉੜੀ ੧੫

[ਵਿਰਲੇ ਬੰਦੇ]

[੩]ਲਖ ਦਰੀਆਉ ਕਵਾਉ ਵਿਚਿ ਲਖ ਲਖ ਲਹਰਿ ਤਰੰਗ ਉਠੰਦੇ।
ਇਕਸ ਲਹਰਿ ਤਰੰਗ ਵਿਚਿ ਲਖ ਲਖ ਲਖ ਦਰੀਆਉ ਵਹੰਦੇ।
ਇਕਸ ਇਕਸ ਦਰੀਆਉ ਵਿਚਿ ਲਖ ਅਵਤਾਰ ਅਕਾਰ[੫] ਫਿਰੰਦੇ।
[੬]ਮਛ ਕਛ ਮਰਿਜੀਵੜੇ ਅਗਮ ਅਥਾਹ ਨ ਹਾਥਿ ਲਹੰਦੇ।
ਪਰਵਦਗਾਰ ਅਪਾਰੁ ਹੈ ਪਾਰਾਵਾਰ ਨ ਲਹਨਿ ਤਰੰਦੇ।
ਅਜਰਾਵਰੁ[੭] ਸਤਿਗੁਰੁ ਪੁਰਖੁ ਗੁਰਮਤਿ [੮]ਗੁਰੁ ਸਿਖ ਅਜਰੁ ਜਰੰਦੇ।
ਕਰਨਿ ਬੰਦਗੀ ਵਿਰਲੇ ਬੰਦੇ ॥ ੧੫ ॥

## ਪਉੜੀ ੧੬

[ਆਦਿ ਪੁਰਖ]

ਇਕ ਕਵਾਉ ਅਮਾਉ[੯] ਜਿਸੁ ਕੇਵਡੁ ਵਡੇ ਦੀ ਵਡਿਆਈ।
ਓਅੰਕਾਰ ਅਕਾਰ ਜਿਸੁ ਤਿਸੁ ਦਾ ਅੰਤੁ ਨ ਕੋਊ ਪਾਈ।

---

੧ ਲੱਖਾਂ ਪਾਣੀ ਤੇ ਲੱਖਾਂ ਪਉਣਾਂ ਮਿਲ ਕੇ ਜੋ ਰੰਗ-ਬਿਰੰਗ ਤਰੰਗ ਉਤਪੰਨ ਕਰਦੇ ਹਨ; ਉਹ ਭੀ ਉਨ੍ਹਾਂ ਦੀ ਬਰਾਬਰੀ ਨਹੀਂ ਕਰਦੇ। ੨ ਸਿਮਰਨ ਤੋਂ ਲੱਖਾਂ ਕਿਰਨਾਂ ਦਾ ਪ੍ਰਕਾਸ਼ ਕੁਰਬਾਨ ਕਰ ਦਿੱਤਾ ਹੈ। ੩ (ਅਕਾਲ ਪੁਰਖ ਦੇ) ਸ਼ਰੀਰ ਵਿਚ ਲੱਖਾਂ (ਸ਼ਕਤੀ) ਦੇ ਦਰਿਆ ਵਹਿ ਰਹੇ ਹਨ, ਜਿਸ ਵਿਚੋਂ ਲੱਖਾਂ (ਬ੍ਰਹਮੰਡ ਰੂਪੀ) ਲਹਿਰਾਂ ਤੇ ਤਰੰਗ ਉਠਦੇ ਹਨ। ੪ ਅਗੋਂ ਬ੍ਰਹਮੰਡ ਵਿਚ ਹੋਰ ਸ਼ਕਤੀ ਦੇ ਦਰਿਆ ਵਹਿੰਦੇ ਹਨ। ੫ ਸ਼ਰੀਰ ਧਾਰਕੇ। ੬ ਮੱਛ ਕਛ ਅਵਤਾਰ ਰੂਪ ਟੋਭੇ। ੭ ਅਜਰ ਤੇ ਸਰੇਸ਼ਟ। ੮ ਗੁਰਸਿੱਖ ਅਜਰ ਗੁਰਮਤਿ ਨੂੰ ਜਰਦੇ ਹਨ। ੯ ਮਿਣਤੀ ਤੋਂ ਰਹਿਤ।

ਅਧਾ ਸਾਹੁ ਅਥਾਹੁ ਜਿਸੁ ਵਡੀ ਆਰਜਾ[੧] ਗਣਤ ਨ ਆਈ।
ਕੁਦਰਤਿ ਕੀਮ ਨ ਜਾਣੀਐ ਕਾਦਰੁ ਅਲਖੁ ਨ ਲਖਿਆ ਜਾਈ।
ਦਾਤਿ ਨ ਕੀਮ ਨ ਰਾਤਿ ਦਿਹੁ ਬੇਸੁਮਾਰੁ ਦਾਤਾਰੁ ਖੁਦਾਈ।
ਅਬਿਗਤਿ ਗਤਿ ਅਨਾਥ ਨਾਥ ਅਕਥ ਕਥਾ ਨੇਤਿ ਨੇਤਿ ਅਲਾਈ।
ਆਦਿ ਪੁਰਖੁ ਆਦੇਸੁ ਕਰਾਈ ॥ ੧੬ ॥

## ਪਉੜੀ ੧੭

[ਫੋਕਟ ਕਰਮਾਂ ਦੀ ਨਿਖੇਧੀ]

ਸਿਰੁ ਕਲਵਤੁ ਲੈ ਲਖ ਵਾਰ ਹੋਮੇ ਕਟਿ ਕਟਿ ਤਿਲੁ ਤਿਲੁ ਦੇਹੀ।
ਗਲੈ ਹਿਮਾਚਲ ਲਖ ਵਾਰਿ ਕਰੈ ਉਰਧ ਤਪ [੨]ਜੁਗਤਿ ਸਨੇਹੀ।
ਜਲ ਤਪੁ ਸਾਧੇ ਅਗਨਿ ਤਪੁ ਪੂੰਅਰ ਤਪੁ ਕਰਿ ਹੋਇ ਵਿਦੇਹੀ[੩]।
ਵਰਤ ਨੇਮ ਸੰਜਮ ਘਣੇ ਦੇਵੀ ਦੇਵ ਅਸਥਾਨ ਭਵੇਹੀ।
ਪੁੰਨ ਦਾਨ ਚੰਗਿਆਈਆਂ ਸਿਧਾਸਣ ਸਿੰਘਾਸਣ ਥੇ ਏਹੀ[੪]।
[੫]ਨਿਵਲੀ ਕਰਮ ਭੁਇਅੰਗਮਾਂ ਪੂਰਕ ਕੁੰਭਕ ਰੇਚ ਕਰੇਹੀ।
ਗੁਰਮੁਖਿ ਸੁਖ ਫਲ ਸਰਨਿ ਸਭੇਹੀ ॥ ੧੭ ॥

## ਪਉੜੀ ੧੮

[ਸੁਖ਼ ਫਲ ਦੀ ਵਿਸ਼ੇਸ਼ਤਾ]

ਸਹਸ ਸਿਆਣੇ [੬]ਸੈਪੁਰਸ ਸਹਸ ਸਿਆਣਪ ਲਇਆ ਨ ਜਾਈ।
ਸਹਸ ਸੁਘੜ ਸੁਘੜਾਈਆਂ ਤੁਲੁ ਨ ਸਹਸ ਚਤੁਰ ਚਤੁਰਾਈ।
ਲਖ ਹਕੀਮ ਲਖ ਹਿਕਮਤੀ ਦੁਨੀਆਦਾਰ ਵਡੇ ਦੁਨਿਆਈ।
ਲਖ ਸਾਹ ਪਤਿਸਾਹ ਲਖ ਲਖ ਵਜ਼ੀਰ ਨ ਮਸਲਤ ਕਾਈ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਮਿਲਿ ਹਾਥ ਨ ਪਾਈ।

---

੧ ਉਮਰ। ੨ ਜੁਗਤੀ ਨਾਲ ਪ੍ਰੇਮ ਕਰਦਾ ਹੋਇਆ। ੩ ਦੇਹ ਦੇ ਅਹਿਸਾਸ ਤੋਂ ਰਹਿਤ ਹੋ ਕੇ। ੪ ਇਹੋ ਹੋਏ। ੫ ਨੇਤੀ, ਧੋਤੀ ਆਦਿ ਕਰਮ ਤੇ ਭੁਯੰਗਮਾ ਨਾੜੀ ਦ੍ਵਾਰਾ ਪ੍ਰਾਣਾਯਾਮ ਕਰੇ। ੬ ਉਨ੍ਹਾਂ (ਸਿਆਣੇ) ਪੁਰਸ਼ਾਂ ਦੀਆਂ।

ਚਾਰ ਵਰਨ ਚਾਰ ਮਜਹਬਾਂ ਛਿਅ ਦਰਸਨ ਨਹਿੰ ਅਲਖੁ ਲਖਾਈ।
ਗੁਰਮੁਖਿ ਸੁਖ ਫਲ ਵਡੀ ਵਡਿਆਈ ॥ ੧੮ ॥

## ਪਉੜੀ ੧੯

[ਪੀਰ ਮੁਰੀਦੀ]

ਪੀਰ ਮੁਰੀਦੀ ਗਾਖੜੀ[1] ਪੀਰਾਂ ਪੀਰੁ ਗੁਰਾਂ ਗੁਰੁ ਜਾਣੈ।
ਸਤਿਗੁਰੁ ਦਾ ਉਪਦੇਸੁ ਲੈ ਵੀਹ ਇਕੀਹ ਉਲੰਘਿ ਸਿਵਾਣੈ।
ਮੁਰਦਾ ਹੋਇ ਮੁਰੀਦ ਸੋ ਗੁਰੁ ਸਿਖ ਜਾਇ ਸਮਾਇ ਬਬਾਣੈ[2]।
ਪੈਰੀਂ ਪੈ ਪਾ ਖਾਕ[3] ਹੋਇ [4]ਤਿਸੁ ਪਾ ਖਾਕ ਪਾਕੁ ਪਤੀਆਣੈ।
ਗੁਰਮੁਖਿ ਪੰਥੁ ਅਗੰਮੁ ਹੈ [5]ਮਰਿ ਮਰਿ ਜੀਵੈ ਜਾਇ ਪਛਾਣੈ।
ਗੁਰੁ ਉਪਦੇਸੁ ਅਵੇਸੁ ਕਰਿ ਕੀੜੀ ਭ੍ਰਿੰਗੀ ਵਾਂਗ ਵਿਡਾਣੈ।
ਅਕਥ ਕਥਾ ਕਉਣ ਆਖਿ ਵਖਾਣੈ ॥ ੧੯ ॥

## ਪਉੜੀ ੨੦

[ਸੁਖ ਫਲ]

ਚਾਰਿ ਵਰਨਿ ਮਿਲਿ ਸਾਧਸੰਗਿ [6]ਚਾਰ ਚਵਕਾ ਸੋਲਹਿ ਜਾਣੈ।
[7]ਪੰਜ ਸਬਦ ਗੁਰ ਸਬਦ ਲਿਵ ਪੰਜੂ ਪੰਜੇ ਪੰਜੀਹ ਲਾਣੈ।
[8]ਛਿਅ ਦਰਸਣ ਇਕ ਦਰਸਣੋ ਛਿਅ ਛਕੇ ਛਤੀਹ ਸਮਾਣੈ।

---

੧ ਕਠਿਨ। ੨ ਬਾਬੇ ਦੀ ਜੋਤਿ ਵਿਚ। ੩ ਚਰਨ ਧੂੜਿ। ੪ (ਉਸ)ਚਰਨ ਧੂੜੀ ਪੁਰ ਪਵਿੱਤਰ ਲੋਕ ਪਤੀਜੇ। ੫ (ਅਹੰਕਾਰ ਵਲੋਂ) ਮਰ ਕੇ (ਆਤਮਾ ਵਿਚ) ਜੀਵੇ। ੬ ਚਾਰ ਚੌਕੇ ਸੋਲ੍ਹਾਂ ਕਲਾ ਪੂਰਨ ਹੋ ਜਾਂਦੇ ਹਨ। ੭ ਪੰਜ ਸ਼ਬਦ ਦੀ ਥਾਂ, ਗੁਰੂ ਦੇ ਸ਼ਬਦ ਵਿਚ ਲਿਵ ਲਾਉਣ ਕਰਕੇ ਪੰਝੀਹ(ਪ੍ਰਕਿਰਤੀਆਂ ਵਾਲੇ ਸਰੀਰ)ਨੂੰ ਉਹ ਜਿੱਤ ਲੈਂਦੇ ਹਨ। ੮ ਛੇ ਦਰਸ਼ਨਾਂ ਦੀ ਥਾਂ ਗੁਰਮਤਿ ਦਰਸ਼ਨ ਵਿਚ ਲੱਗਣ ਕਰਕੇ ਛਿੱਕੇ ਛਿੱਕੀ ਛੱਤੀਹ ਆਸਣ ਉਨ੍ਹਾਂ ਨੇ ਜਿੱਤ ਲਏ ਹਨ।

[1]ਸਤ ਦੀਪ ਇਕ ਦੀਪਕੋ ਸਤ ਸਤੇ ਉਣਵੰਜਹਿ ਭਾਣੈ।
[2]ਅਸਟ ਧਾਤੁ ਇਕੁ ਧਾਤ ਕਰਿ ਅਠੂ ਅਠੇ ਚਉਹਠ ਮਾਣੈ।
[3]ਨਉਂ ਨਾਥ ਇਕ ਨਾਥ ਹੈ ਨਉਂ ਨਾਏਂ ਏਕਾਸੀਹ ਦਾਣੈ।
[4]ਦਸ ਦੁਆਰ ਨਿਰਧਾਰ ਕਰਿ ਦਾਹੋ ਦਾਹੇ ਸਉ ਪਰਵਾਣੈ।
ਗੁਰਮੁਖਿ ਸੁਖ ਫਲ ਚੋਜ ਵਿਡਾਣੈ ॥ ੨੦ ॥

## ਪਉੜੀ ੨੧

[ਸਤਿਗੁਰ-ਮਹਿਮਾ]

ਸਉ ਵਿਚ ਵਰਤੈ ਸਿਖ ਸੰਤ ਇਕੋਤਰ ਸੌ ਸਤਿਗੁਰ ਅਬਿਨਾਸੀ।
[5]ਸਦਾ ਸਦੀਵ ਦੀਬਾਣ ਜਿਸੁ ਅਸਥਿਰ ਸਦਾ ਨ ਆਵੈ ਜਾਸੀ।
ਇਕ ਮਨ ਜਿਨੈਂ ਧਿਆਇਆ ਕਾਟੀ ਗਲਹੁ ਤਿਸੈ ਜਮ ਫਾਸੀ।
ਇਕੋ ਇਕ ਵਰਤਦਾ ਸਬਦ ਸੁਰਤਿ ਸਤਿਗੁਰੂ ਜਣਾਸੀ।
ਬਿਨੁ ਦਰਸਨੁ ਗੁਰੁ ਮੂਰਤਿ ਭ੍ਰਮਤਾ ਫਿਰੇ ਲਖ ਜੂਨਿ ਚਉਰਾਸੀ।
ਬਿਨੁ ਦੀਖਿਆ ਗੁਰਦੇਵ ਦੀ ਮਰਿ ਜਨਮੇ ਵਿਚਿ ਨਰਕ ਪਵਾਸੀ।
ਨਿਰਗੁਣ ਸਰਗੁਣ ਸਤਿਗੁਰੂ ਵਿਰਲਾ ਕੋ ਗੁਰ ਸਬਦ ਸਮਾਸੀ।
ਬਿਨੁ ਗੁਰੁ ਓਟ ਨ ਹੋਰੁ ਕੋ ਸਚੀ ਓਟ ਨ ਕਦੇ ਬਿਨਾਸੀ।
ਗੁਰਾਂ ਗੁਰੂ ਸਤਿਗੁਰੁ ਪੁਰਖੁ ਆਦਿ ਅੰਤਿ ਥਿਰੁ ਗੁਰੂ ਰਹਾਸੀ।
ਕੋ ਵਿਰਲਾ ਗੁਰਮੁਖਿ ਸਹਜਿ ਸਮਾਸੀ ॥ ੨੧ ॥

---

੧ ਸੱਤ ਦੀਪਾਂ ਵਿਖੇ ਇਕੋ ਦੀਪਕ ਦਾ ਪ੍ਰਕਾਸ਼ ਦੇਖਣ ਨਾਲ ਉਣੰਜਾ ਪੌਣਾਂ ਵਸ ਹੋ ਗਈਆਂ। ੨ ਚਾਰ ਵਰਣ ਤੇ ਚਾਰ ਆਸ਼ਰਮ ਰੂਪ ਅੱਠਾਂ ਧਾਤਾਂ ਨੂੰ ਗੁਰੂ ਪਾਰਸ ਨਾਲ ਛੋਹ ਇਕ ਕੀਤਾ, ਉਹੋ ਚੌਹਠ ਵਿਦਿਆਂ (ਦੇ ਅਨੰਦ ਨੂੰ ਮਾਣਦਾ ਹੈ)। ੩ ਨੌਂ ਨਾਥਾਂ ਦੇ ਇਕ ਨਾਥ ਨੂੰ ਮੰਨਣ ਕਰਕੇ ਇਕਾਸੀ ਖੰਡਾਂ ਦਾ ਜਾਣਨ ਵਾਲਾ ਹੁੰਦਾ ਹੈ। ੪ ਦਸ ਇੰਦ੍ਰੀਆਂ ਨੂੰ ਵੱਸ ਕਰਕੇ ਪੂਰਨ ਸੌ ਵਿਸਵੇ ਜੋਗੀ ਬਣੇ ਹਨ। ੫ ਅਟਲ ਦੀਵਾਨ ਹੈ ਜਿਸ ਦਾ।

## ਪਉੜੀ ੨੨

[ਮੂਲ ਵਰਣਨ]

ਧਿਆਨ ਮੂਲ ਮੂਰਤਿ ਗੁਰੂ ਪੂਜਾ ਮੂਲ ਗੁਰ ਚਰਣ ਪੁਜਾਏ।
ਮੰਤ੍ਰ ਮੂਲੁ ਗੁਰੁ ਵਾਕ ਹੈ ਸਚੁ ਸਬਦੁ ਸਤਿਗੁਰੂ ਸੁਣਾਏ।
ਚਰਣੋਦਕੁ ਪਵਿਤ੍ਰ ਹੈ ਚਰਣ ਕਮਲ ਗੁਰੁ ਸਿਖ ਧੁਆਏ।
ਚਰਣਾਮ੍ਰਿਤ ਕਸਮਲ[1] ਕਟੇ ਗੁਰੁ ਧੂਰੀ ਬੁਰੇ ਲੇਖ ਮਿਟਾਏ।
ਸਤਿ ਨਾਮੁ ਕਰਤਾ ਪੁਰਖੁ ਵਾਹਿਗੁਰੂ ਵਿਚਿ ਰਿਦੈ ਸਮਾਏ।
ਬਾਰਹ ਤਿਲਕ[2] ਮਿਟਾਇ ਕੇ ਗੁਰਮੁਖਿ ਤਿਲਕ ਨੀਸਾਣ[3] ਚੜ੍ਹਾਏ।
ਰਹੁਰਾਸੀ ਰਹੁਰਾਸਿ[4] ਏਹੁ ਇਕੋ ਜਪੀਐ ਹੋਰੁ ਤਜਾਏ।
ਬਿਨੁ ਗੁਰ ਦਰਸਣੁ ਦੇਖਣਾ ਭ੍ਰਮਤਾ ਫਿਰੈ ਠਉੜਿ ਨਹੀਂ ਪਾਏ।
ਬਿਨੁ ਗੁਰੁ ਪੂਰੈ ਆਏ ਜਾਏ ॥ ੨੨ ॥ ੪੦ ॥ ਚਾਲੀਹ ॥



---

੧ ਪਾਪ। ੨ ਵੈਰਾਗੀਆਂ ਦੇ ਬਾਰਾਂ ਤਿਲਕ। ੩ ਝੰਡਾ। ੪ ਮਰਯਾਦਾਂ ਵਿਚੋਂ ਪੂਰਣ ਗੁਰੂ-ਮਰਯਾਦਾ।

# ਵਾਰ ੪੧

ੴ ਸਤਿਗੁਰ ਪ੍ਰਸਾਦਿ ॥

[ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸਾਹੀ ਦਸਵੀਂ ਕੀ,*]

ਬੋਲਣਾ ਭਾਈ ਗੁਰਦਾਸ ਕਾ

ਹਰਿ ਸਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ[1]।
ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।
ਗੁਰੁ ਦਾਸ† ਮਨਾਈ ਕਾਲਕਾ[2] ਖੰਡੇ ਕੀ ਵੇਲਾ।
ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।
ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧ ॥
ਸਚਾ ਅਮਰ[3] ਗੋਬਿੰਦ ਕਾ ਸੁਣ ਗੁਰੂ ਪਿਆਰੇ।
ਸਤਿ ਸੰਗਤਿ ਮੇਲਾਪ ਕਰਿ ਪੰਚ ਦੂਤ ਸੰਘਾਰੇ।
ਵਿਚਿ ਸੰਗਤਿ ਢੋਈ[4] ਨਾ ਲਹਨਿ ਜੋ ਖਸਮੁ ਵਿਸਾਰੇ।
ਗੁਰਮੁਖਿ ਮਥੇ ਉਜਲੇ ਸਚੇ ਦਰਬਾਰੇ।
ਹਰਿ ਗੁਰੁ ਗੋਬਿੰਦ ਧਿਆਈਐ ਸਚਿ ਅੰਮ੍ਰਿਤ ਵੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੨ ॥
ਹੁਕਮੈ ਅੰਦਰਿ ਵਰਤਦੀ ਸਭ ਸ੍ਰਿਸਟਿ ਸਬਾਈ।
ਇਕਿ ਆਪੇ ਗੁਰਮੁਖਿ ਕੀਤੀਅਨੁ ਜਿਨਿ ਹੁਕਮ ਮਨਾਈ।
ਇਕਿ ਆਪੇ ਭਰਮ ਭੁਲਾਇਅਨੁ ਦੂਜੈ ਚਿਤੁ ਲਾਈ।
ਇਕਨਾ ਨੋ ਨਾਮੁ ਬਖਸਿਅਨੁ ਹੋਇ ਆਪਿ ਸਹਾਈ।

---

੧ ਇਕੱਠ। ੨ ਸਰਬ ਸ਼ਕਤੀਮਾਨ ਵਾਹਿਗੁਰੂ। ੩ ਹੁਕਮ। ੪ ਆਸਰਾ।

*ਹੱਥ ਲਿਖਿਤ ਨੰ: ੧੩੬੧ ਦੇ ਅਨੁਸਾਰ ਏਥੇ ਪਾਠ ਹੈ—"ਵਾਰ ਭਾਈ ਗੁਰਦਾਸ ਜੀ ਕੀ ॥ ਪਉੜੀ ॥"

† 'ਸਿਮਰਿ' ਪਾਠ ਵੀ ਹੈ।

ਗੁਰਮੁਖਿ ਜਨਮੁ ਸਕਾਰਥਾ ਮਨਮੁਖੀ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੩ ॥
ਗੁਰ ਬਾਣੀ ਤਿਨਿ ਭਾਈਆ[੧] ਜਿਨਿ ਮਸਤਕਿ ਭਾਗ।
ਮਨਮੁਖਿ ਛੁਟੜਿ ਕਾਮਣੀ ਗੁਰਮੁਖਿ ਸੋਹਾਗ।
ਗੁਰਮੁਖਿ ਊਜਲ ਹੰਸੁ ਹੈ ਮਨਮੁਖ ਹੈ ਕਾਗ।
ਮਨਮੁਖਿ ਊਂਧੇ[੨] ਕਵਲੁ ਹੈਂ ਗੁਰਮੁਖਿ ਸੋ ਜਾਗ।
ਮਨਮੁਖਿ ਜੋਨਿ ਭਵਾਈਅਨਿ ਗੁਰਮੁਖਿ ਹਰਿ ਮੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੪ ॥
ਸਚਾ ਸਾਹਿਬੁ ਅਮਰ ਸਚੁ ਸਚੀ ਗੁਰੁ ਬਾਣੀ।
ਸਚੇ ਸੇਤੀ ਰਤਿਆ ਸੁਖ ਦਰਗਹ ਮਾਣੀ।
ਜਿਨਿ ਸਤਿਗੁਰੁ ਸਚੁ ਧਿਆਇਆ ਤਿਨਿ ਸੁਖ ਵਿਹਾਣੀ।
ਮਨਮੁਖਿ ਦਰਗਹਿ ਮਾਰੀਐ ਤਿਲ ਪੀੜੇ ਘਾਣੀ।
ਗੁਰਮੁਖਿ ਜਨਮ ਸਦਾ ਸੁਖੀ ਮਨਮੁਖੀ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੫ ॥
ਸਚਾ ਨਾਮੁ ਅਮੋਲ ਹੈ ਵਡਭਾਗੀ ਸੁਣੀਐ।
ਸਤਿਸੰਗਤਿ ਵਿਚਿ ਪਾਈਐ ਨਿਤ ਹਰਿ ਗੁਣ ਗੁਣੀਐ।
ਧਰਮ ਖੇਤ ਕਲਿਜੁਗ ਸਰੀਰ ਬੋਈਐ ਸੋ ਲੁਣੀਐ[੩]।
ਸਚਾ ਸਾਹਿਬ ਸਚੁ ਨਿਆਇ ਪਾਣੀ ਜਿਉਂ ਪੁਣੀਐ।
ਵਿਚਿ ਸੰਗਤਿ ਸਚੁ ਵਰਤਦਾ ਨਿਤ ਨੇਹੁ ਨਵੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੬ ॥
ਓਅੰਕਾਰ ਅਕਾਰ ਆਪਿ ਹੈ ਹੋਸੀ ਭੀ ਆਪੈ।
ਉਪਾਵਨਹਾਰੁ ਹੈ ਗੁਰ ਸਬਦੀ ਜਾਪੈ।

---

੧ ਚੰਗੀ ਲੱਗੀ ਹੈ। ੨ ਉਲਟੇ, ਮੂਧੇ। ੩ ਕੱਟੀਏ।

ਖਿਨ ਮਹਿੰ ਢਾਹਿ ਉਸਾਰਦਾ ਤਿਸੁ ਭਾਉ ਨ ਬਿਆਪੈ ।
ਕਲੀ ਕਾਲ ਗੁਰੁ ਸੇਵੀਐ ਨਹੀਂ ਦੁਖ ਸੰਤਾਪੈ ।
ਸਭ ਜਗੁ ਤੇਰਾ ਖੇਲੁ ਹੈ ਤੂੰ [1]ਗੁਣੀ ਗਹੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੭ ॥

ਆਦਿ ਪੁਰਖ ਅਨਭੈ ਅਨੰਤ ਗੁਰੁ ਅੰਤ ਨ ਪਾਈਐ ।
ਅਪਰ ਅਪਾਰ ਅਗੰਮ ਆਦਿ ਜਿਸੁ ਲਖਿਆ ਨ ਜਾਈਐ ।
ਅਮਰ[2] ਅਜਾਚੀ[3] ਸਤਿ ਨਾਮੁ ਤਿਸੁ ਸਦਾ ਧਿਆਈਐ ।
ਸਚਾ ਸਾਹਿਬ ਸੇਵੀਐ ਮਨ ਚਿੰਦਿਆ ਪਾਈਐ ।
ਅਨਿਕ ਰੂਪ ਧਰਿ ਪ੍ਰਗਟਿਆ ਹੈ ਏਕ ਅਕੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੮ ॥

ਅਬਿਨਾਸੀ ਅਨੰਤ ਹੈ ਘਟਿ ਘਟਿ ਦਿਸਟਾਇਆ ।
ਅਘ ਨਾਸੀ ਆਤਮ ਅਭੁਲ ਨਹੀਂ ਭੁਲੈ ਭੁਲਾਇਆ ।
ਹਰਿ ਅਲਖ ਅਕਾਲ ਅਡੋਲ ਹੈ ਗੁਰੁ ਸਬਦਿ ਲਖਾਇਆ ।
ਸਰਬ ਬਿਆਪੀ ਹੈ ਅਲੇਪ ਜਿਸੁ ਲਗੈ ਨ ਮਾਇਆ ।
ਹਰਿ ਗੁਰਮੁਖਿ ਨਾਮ ਧਿਆਈਐ ਜਿਤੁ ਲੰਘੈ ਵਹੇਲਾ[4] ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੯ ॥

ਨਿਰੰਕਾਰੁ ਨਰਹਰਿ[5] ਨਿਧਾਨ ਨਿਰਵੈਰੁ ਧਿਆਈਐ ।
ਨਾਰਾਇਣ ਨਿਰਬਾਣ[6] ਨਾਥ ਮਨ ਅਨਦਿਨ ਗਾਈਐ ।
ਨਰਕ ਨਿਵਾਰਣ ਦੁਖ ਦਲਣ ਜਪਿ ਨਰਕਿ ਨ ਜਾਈਐ ।
ਦੇਣਹਾਰ ਦਇਆਲ ਨਾਥ ਜੋ ਦੇਇ ਸੁ ਪਾਈਐ ।
ਦੁਖ ਭੰਜਨ ਸੁਖ ਹਰਿ ਧਿਆਨ ਮਾਇਆ ਵਿਚਿ ਖੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੦ ॥

---

੧ ਗੁਣਾਂ ਦਾ ਸਮੁੰਦ੍ਰ । ੨ ਮਰਨ ਤੋਂ ਰਹਿਤ । ੩ ਮੰਗਣ ਤੋਂ ਰਹਿਤ । ੪ ਜਲਦੀ ।
੫ ਨਰਾਂ ਦਾ ਸ੍ਵਾਮੀ । ੬ ਬੰਧਨ ਤੋਂ ਰਹਿਤ ।

ਪਾਰਬ੍ਰਹਮ ਪੂਰਨ ਪੁਰਖ ਪਰਮੇਸੁਰ ਦਾਤਾ।
ਪਤਿਤ ਪਾਵਨ ਪਰਮਾਤਮਾ ਸਰਬ ਅੰਤਰਿ ਜਾਤਾ।
ਹਰਿ ਦਾਨਾ ਬੀਨਾ ਬੇਸੁਮਾਰ ਬੇਅੰਤ ਬਿਧਾਤਾ।
ਬਨਵਾਰੀ ਬਖਸਿੰਦ ਆਪੁ ਆਪੇ ਪਿਤ ਮਾਤਾ।
ਇਹ ਮਾਨਸ ਜਨਮ ਅਮੋਲ ਹੈ ਮਿਲਨੇ ਕੀ ਵੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ ੧੧॥
ਭੈ ਭੰਜਨ ਭਗਵਾਨ ਭਜੋ ਭੈ ਨਾਸਨ ਭੋਗੀ।
ਭਗਤਿ ਵਛਲ ਭੈ ਭੰਜਨੋ ਜਪਿ ਸਦਾ ਅਰੋਗੀ।
ਮਨਮੋਹਨ ਮੂਰਤਿ ਮੁਕੰਦ[1] ਪ੍ਰਭੁ ਜੋਗ ਸੁ ਜੋਗੀ।
ਰਸੀਆ ਰਖਵਾਲਾ ਰਚਨਹਾਰ ਜੋ ਕਰੇ ਸੁ ਹੋਗੀ।
ਮਧੁਸੂਦਨ[2] ਮਾਧੋ[3] ਮੁਰਾਰਿ[4] ਬਹੁ ਰੰਗੀ ਖੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ ੧੨॥
ਲੋਚਾ ਪੂਰਨ ਲਿਖਨਹਾਰੁ ਹੈ ਲੇਖ ਲਿਖਾਰੀ।
ਹਰਿ ਲਾਲਨ[5] ਲਾਲ ਗੁਲਾਲ[6] ਸਚੁ ਸਚਾ ਵਾਪਾਰੀ।
ਰਾਵਨਹਾਰੁ ਰਹੀਮੁ[7] ਰਾਮ ਆਪੇ ਨਰ ਨਾਰੀ।
ਰਿਖੀਕੇਸ[8] ਰਘੁਨਾਥ[9] ਰਾਇ ਜਪੀਐ ਬਨਵਾਰੀ।
ਪਰਮਹੰਸ[10] ਭੈ ਤ੍ਰਾਸ ਨਾਸ ਜਪਿ ਰਿਦੈ ਸੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ ੧੩॥
ਪ੍ਰਾਨ ਮੀਤ ਪਰਮਾਤਮਾ ਪੁਰਖੋਤਮ[11] ਪੂਰਾ।
ਪੋਖਨਹਾਰ ਪਾਤਿਸਾਹ ਹੈ ਪ੍ਰਤਿਪਾਲਨ ਊਰਾ[12]।
ਪਤਿਤ ਉਧਾਰਨ ਪ੍ਰਾਨਪਤਿ ਸਦ ਸਦਾ ਹਜੂਰਾ।

---

੧ ਮੁਕਤੀ ਦਾਤਾ। ੨ ਕਰਮ ਨਾਸ਼ਕ। ੩ ਪ੍ਰਕਾਸ਼ ਦਾ ਸੁਆਮੀ (ਵਾਹਿਗੁਰੂ)। ੪ ਅਹੰਕਾਰ ਜਾਂ ਦਵੈਤ ਦਾ ਸ਼ਤ੍ਰ। ੫ ਪਿਆਰਿਆਂ। ੬ ਰੰਗ ਰਸ ਰੱਤਾ। ੭ ਰਹਿਮ ਕਰਨ ਵਾਲਾ। ੮ ਇੰਦ੍ਰੀਆਂ ਦਾ ਪਤੀ। ੯ ਰਾਮ ਚੰਦ੍ਰ। ੧੦ ਪਰਮੇਸ਼੍ਵਰ। ੧੧ ਉੱਤਮ ਪੁਰਸ਼। ੧੨ ਪਾਲਣਹਾਰਾ।

ਵਾਹ ਪ੍ਰਗਟਿਓ ਪੁਰਖ ਭਗਵੰਤ[੧] ਰੂਪ ਗੁਰ ਗੋਬਿੰਦ ਸੂਰਾ ।
ਅਨੰਦ ਬਿਨੋਦੀ ਚੋਜੀਆ ਸਚੁ ਸਚੀ ਵੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੪ ॥
ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ ।
ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ ।
ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ[੨] ਕਰਾਰਾ ।
ਸਿਰ ਕੇਸ ਧਾਰਿ ਗਹਿ[੩] ਖੜਗ ਕੋ ਸਭ ਦੁਸਟ ਪਛਾਰਾ ।
ਸੀਲ ਜਤ ਕੀ ਕਛ ਪਹਰਿ ਪਕੜੋ ਹਥਿਆਰਾ ।
ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ ।
ਸਭ ਦੈਤ ਅਰਿਨਿ ਕੋ ਘੇਰ ਕਰਿ ਕੀਚੈ ਪ੍ਰਹਾਰਾ ।
ਤਬ ਸਹਿਜੇ ਪ੍ਰਗਟਿਓ ਜਗਤ ਮੈ ਗੁਰੁ ਜਾਪ ਅਪਾਰਾ ।
ਇਉਂ ਉਪਜੇ ਸਿੰਘ ਭੁਜੰਗੀਏ[੪] ਨੀਲ ਅੰਬਰ ਧਾਰਾ[੫] ।
ਤੁਰਕ ਦੁਸਟ ਸਭਿ ਛੈ[੬] ਕੀਏ ਹਰਿ ਨਾਮ ਉਚਾਰਾ ।
ਤਿਨ ਆਗੈ ਕੋਇ ਨ ਠਹਿਰਿਓ ਭਾਗੇ ਸਿਰਦਾਰਾ ।
ਜਹ ਰਾਜੇ ਸਾਹ ਅਮੀਰੜੇ ਹੋਏ ਸਭ ਛਾਰਾ[੭] ।
ਫਿਰ ਸੁਨ ਕਰਿ ਐਸੋ ਧਮਕ[੮] ਕਉ ਕਾਂਪੇ ਗਿਰਿ[੯] ਭਾਰਾ ।
ਤਬ ਸਭ ਧਰਤੀ ਹਲਚਲ[੧੦] ਭਈ ਛਾਡੇ ਘਰ ਬਾਰਾ ।
ਇਉਂ ਐਸੇ ਦੁੰਦ[੧੧] ਕਲੇਸ ਮਹਿ ਖਪਿਓ ਸੰਸਾਰਾ ।
ਤਿਹਿ ਬਿਨੁ ਸਤਿਗੁਰ ਕੋਈ ਹੈ ਨਹੀ ਭੈ ਕਾਟਨਹਾਰਾ ।
ਗਹਿ ਐਸੇ ਖੜਗ ਦਿਖਾਈਐ ਕੋ ਸਕੈ ਨ ਝੇਲਾ ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੫ ॥

---

੧ ਭਗਵਾਨ । ੨ ਭਾਰੀ ਪ੍ਰਤਾਪ । ੩ ਹੱਥ ਵਿਚ ਪਕੜ ਕੇ । ੪ ਸੂਰਮੇ ।
੫ ਨੀਲੇ ਵਸਤ੍ਰ ਧਾਰ ਕੇ । ੬ ਨਾਸ਼ । ੭ ਰਾਖ, ਸੁਆਹ । ੮ ਆਵਾਜ਼ । ੯ ਪਹਾੜ ।
੧੦ ਡੋਲ ਗਈ । ੧੧ ਦੁੰਦ ਜੁੱਧ ਦੇ ।

ਗੁਰੁਬਰਅਕਾਲ[੧] ਕੇ ਹੁਕਮ ਸਿਉਂ ਉਪਜਿਓਬਿਗਿਆਨਾ[੨]।
ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।
ਇਉਂ ਉਠੇ ਸਿੰਘ ਭਭਕਾਰਿ ਕੈ ਸਭ ਜਗ ਡਰਪਾਨਾ।
ਮੜੀ ਦੇਵਲ[੩] ਗੋਰ ਮਸੀਤ ਢਾਹਿ ਕੀਏ ਮੈਦਾਨਾ।
ਬੇਦ ਪੁਰਾਨ ਖਟ ਸਾਸਤ੍ਰ ਫੁਨ ਮਿਟੇ ਕੁਰਾਨਾ।
ਬਾਂਗ ਸਲਾਤ[੪] ਹਟਾਇ ਕਰਿ ਮਾਰੇ ਸੁਲਤਾਨਾ।
ਮੀਰ ਪੀਰ ਸਭ ਛਪਿ ਗਏ ਮਜਹਬ ਉਲਟਾਨਾ।
ਮਲਵਾਨੇ ਕਾਜੀ ਪੜਿ ਥਕੇ ਕਛੁ ਮਰਮੁ ਨ ਜਾਨਾ।
ਲਖ ਪੰਡਤਿ ਬ੍ਰਹਮਨ ਜੋਤਕੀ [੫]ਬਿਖ ਸਿਉ ਉਰਝਾਨਾ।
ਫੁਨ ਪਾਥਰ ਦੇਵਲ ਪੂਜਿ ਕੈ ਅਤਿ ਹੀ ਭਰਮਾਨਾ[੬]।
ਇਉਂ ਦੋਨੋ ਫਿਰਕੇ ਕਪਟ ਮੋਂ ਰਚ ਰਹੇ ਨਿਦਾਨਾ[੭]।
ਇਉਂ ਤੀਸਰ ਮਜਹਬ ਖਾਲਸਾ ਉਪਜਿਓ ਪਰਧਾਨਾ।
ਜਿਨਿ ਗੁਰੁ ਗੋਬਿੰਦ ਕੇ ਹੁਕਮ ਸਿਉ ਗਹਿ ਖੜਗ ਦਿਖਾਨਾ।
ਤਿਹ ਸਭ ਦੁਸਟਨ ਕਉ ਛੇਦਿ ਕੈ ਅਕਾਲ ਜਪਾਨਾ।
ਫਿਰ ਐਸਾ ਹੁਕਮ ਅਕਾਲ ਕਾ ਜਗ ਮੈ ਪ੍ਰਗਟਾਨਾ।
ਤਬ ਸੁੰਨਤ ਕੋਇ ਨ ਕਰਿ ਸਕੈ ਕਾਂਪਤਿ ਤੁਰਕਾਨਾ।
ਇਉਂ ਉਮਤ ਸਭ ਮੁਹੰਮਦੀ ਖਪਿ ਗਈ ਨਿਦਾਨਾ[੮]।
ਤਬ ਫਤੇ ਡੰਕ ਜਗ ਮੋ ਘੁਰੇ[੯] ਦੁਖ ਦੂੰਦ ਮਿਟਾਨਾ।
ਇਉਂ ਤੀਸਰ ਪੰਥ ਰਚਾਇਅਨੁ [੧੦]ਵਡ ਸੂਰ ਗਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧੯ ॥
ਜਾਗੇ ਸਿੰਘ ਬਲਵੰਤ ਬੀਰ ਸਭ ਦੁਸਟ ਖਪਾਏ।

---

੧ ਸ੍ਰੇਸ਼ਟ ਸਤਿਗੁਰੂ ਅਤੇ ਅਕਾਲ ਪੁਰਖ। ੨ ਆਤਮ ਗਿਆਨ। ੩ ਦੇਵ-ਮੰਦਿਰ। ੪ ਦਰੂਦ ਆਦਿ ਸ਼ਰਈ ਕਰਮ। ੫ ਵਿਸ਼ਿਆਂ ਦੇ ਰਸਾਂ ਵਿਚ ਫਸ ਗਏ। ੬ ਭ੍ਰਮ ਗਏ। ੭ ਮੂਰਖ ਹੋ ਕੇ। ੮ ਅੰਤ ਨੂੰ। ੯ ਵੱਜੇ। ੧੦ ਬਹੁਤ ਤਕੜਾ ਸੂਰਮਾ।

ਦੀਨ ਮੁਹੰਮਦੀ ਉਠ ਗਇਓ ਹਿੰਦਕ[੧] ਠਹਿਰਾਏ।
ਤਹਿ ਕਲਮਾ ਕੋਈ ਨ ਪੜ੍ਹ ਸਕੈ ਨਹੀਂ ਜਿਕਰੁ ਅਲਾਏ।
ਨਿਵਾਜ਼ ਦਰੂਦ ਨ ਫਾਇਤਾ ਨਹ ਲੰਡ ਕਟਾਏ।
ਯਹ ਰਾਹੁ ਸ਼ਰੀਅਤ ਮੇਟ ਕਰਿ ਮੁਸਲਮ ਭਰਮਾਏ।
ਗੁਰੁ ਫਤੇ ਬੁਲਾਈ ਸਭਨ ਕਉ ਸਚ ਖੇਲ ਰਚਾਏ।
ਨਿਜ ਸੂਰ ਸਿੰਘ ਵਰਿਆਮੜੇ ਬਹੁ ਲਾਖ ਜਗਾਏ।
ਸਭ ਜਗ ਤਿਨਹੂ ਲੂਟ ਕਰਿ ਤੁਰਕਾਂ ਚੁਣਿ ਖਾਏ[੨]।
ਫਿਰ ਸੁਖ ਉਪਜਾਇਓ ਜਗਤ ਮੈ ਸਭ ਦੁਖ ਬਿਸਰਾਏ।
ਨਿਜ ਦੋਹੀ ਫਿਰੀ ਗੋਬਿੰਦ ਕੀ ਅਕਾਲ ਜਪਾਏ।
ਤਿਹ ਨਿਰਭਉ ਰਾਜ ਕਮਾਇਅਨੁ ਸਚ ਅਦਲ ਚਲਾਏ।
ਇਉਂ ਕਲਿਜੁਗ ਮੈ ਅਵਤਾਰ ਧਾਰਿ ਸਤਿਜੁਗ ਵਰਤਾਏ।
ਸਭ ਤੁਰਕ ਮਲੇਛ ਖਪਾਇ ਕਰਿ ਸਚ ਬਣਤ ਬਨਾਏ।
ਤਬ ਸਕਲ ਜਗਤ ਕਉ ਸੁਖ ਦੀਏ ਦੁਖ ਮਾਰਿ ਹਟਾਏ।
ਇਉਂ ਹੁਕਮ ਭਇਓ ਕਰਤਾਰ ਕਾ ਸਭ ਦੁੰਦ ਮਿਟਾਏ।
ਤਬ ਸਹਜੇ ਧਰਮ ਪ੍ਰਗਾਸਿਆ ਹਰਿ ਹਰਿ ਜਸ ਗਾਏ।
ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੧੭॥
ਨਿਜ ਫ਼ਤੇ ਬੁਲਾਈ ਸਤਿਗੁਰੂ ਕੀਨੋ ਉਜੀਆਰਾ।
ਝੂਠ ਕਪਟ ਸਭ ਛਪਿ ਗਏ ਸਚ ਸਚ ਵਰਤਾਰਾ।
ਫਿਰ ਜਗ ਹੋਮ ਠਹਿਰਾਇ ਕੈ ਨਿਜ ਧਰਮ ਸਵਾਰਾ।
ਤੁਰਕ ਦੁੰਦ ਸਭ ਉਠ ਗਇਓ ਰਚਿਓ ਜੈਕਾਰਾ।
ਜਹ ਉਪਜੇ ਸਿੰਘ ਮਹਾਂ ਬਲੀ ਖਾਲਸ ਨਿਰਧਾਰਾ।

---

੧ ਹਿੰਦੂ ਧਰਮ ਵਾਲੇ। ੨ ਨਾਸ਼ ਕੀਤੇ।

ਸਭ ਜਗ ਤਿਨਹੂੰ ਬਸ ਕੀਓ ਜਪ ਅਲਖ ਅਪਾਰਾ।
ਗੁਰ ਧਰਮ ਸਿਮਰਿ ਜਗ ਚਮਕਿਓ ਮਿਟਿਓ ਅੰਧਿਆਰਾ।
ਤਬ ਕੁਸਲ ਖੇਮ ਆਨੰਦ ਸਿਉਂ ਬਸਿਓ ਸੰਸਾਰਾ।
ਹਰਿ ਵਾਹਿਗੁਰੂ ਮੰਤਰ ਅਗੰਮ ਜਗ ਤਾਰਨਹਾਰਾ।
ਜੋ ਸਿਮਰਹਿ ਨਰ ਪ੍ਰੇਮ ਸਿਉ ਪਹੁੰਚੈ ਦਰਬਾਰਾ।
ਸਭ ਪਕੜੋ ਚਰਨ ਗੋਬਿੰਦ ਕੇ ਛਾਡੋ ਜੰਜਾਰਾ।
ਨਾਤਰੁ ਦਰਗਹ ਕੁਟੀਅਨੁ ਮਨਮੁਖਿ ਕੂੜਿਆਰਾ।
ਤਹ ਛੁਟੈ ਸੋਈ ਜੁ ਹਰਿ ਭਜੈ ਸਭ ਤਜੈ ਬਿਕਾਰਾ।
ਇਸ ਮਨ ਚੰਚਲ ਕਉ ਘੇਰ ਕਰਿ ਸਿਮਰੈ ਕਰਤਾਰਾ।
ਤਬ ਪਹੁੰਚੈ ਹਰਿ ਹੁਕਮ ਸਿਉਂ ਨਿਜ ਦਸਵੈਂ ਦੁਆਰਾ।
ਫਿਰ ਇਉਂ ਸਹਿਜੇ ਭੇਟੈ ਗਗਨ ਮੈ ਆਤਮ ਨਿਰਧਾਰਾ[1]।
ਤਬ ਵੈ ਨਿਰਖੈਂ[2] ਸੁਰਗ ਮਹਿ ਆਨੰਦ ਸੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥੧੯॥
ਵਹਿ ਉਪਜਿਓ ਚੇਲਾ ਮਰਦ ਕਾ ਮਰਦਾਨ ਸਦਾਏ।
ਜਿਨਿ ਸਭ ਪ੍ਰਿਥਵੀ ਕਉ ਜੀਤ ਕਰਿ ਨੀਸਾਨ ਝੁਲਾਏ।
ਤਬ ਸਿੰਘਨ ਕਉ ਬਖਸ ਕਰਿ ਬਹੁ ਸੁਖ ਦਿਖਲਾਏ।
ਫਿਰ ਸਭ ਪ੍ਰਿਥਵੀ ਕੇ ਊਪਰੇ ਹਾਕਮ ਠਹਿਰਾਏ।
ਤਿਨਹੂੰ ਜਗਤ ਸੰਭਾਲ ਕਰਿ ਆਨੰਦ ਰਚਾਏ।
ਤਹ ਸਿਮਰਿ ਸਿਮਰਿ ਅਕਾਲ ਕਉ ਹਰਿ ਹਰਿ ਗੁਨ ਗਾਏ।
ਵਾਹ ਗੁਰੂ ਗੋਬਿੰਦ ਗਾਜੀ ਸਬਲ ਜਿਨਿ ਸਿੰਘ ਜਗਾਏ।
ਤਬ ਭਇਓ ਜਗਤ ਸਭ ਖਾਲਸਾ ਮਨਮੁਖ ਭਰਮਾਏ।
ਇਉਂ ਉਠਿ ਭਬਕੇ ਬਲ ਬੀਰ ਸਿੰਘ ਸਸਤ੍ਰ ਝਮਕਾਏ।

---

੧ ਸਹਿਜੇ ਹੀ ਇਸ ਪ੍ਰਕਾਰ (ਹਿਰਦੇ) ਆਕਾਸ਼ ਵਿਚ ਨਿਰਾਧਾਰ ਆਤਮਾ (ਵਾਹਿਗੁਰੂ) ਦਾ ਮਿਲਾਪ ਹੋ ਗਿਆ। ੨ ਦੇਖਣਗੇ।

ਤਬ ਸਭ ਤੁਰਕਨ ਕੋ ਛੇਦ ਕਰਿ ਅਕਾਲ ਜਪਾਏ।
ਸਭ ਛਤ੍ਰਪਤੀ ਚੁਨਿ ਚੁਨਿ ਹਤੇ ਕਹੂੰ ਟਿਕਨਿ ਨ ਪਾਏ।
ਤਬ ਜਗ ਮੈਂ ਧਰਮ ਪਰਗਾਸਿਓ ਸਚੁ ਹੁਕਮ ਚਲਾਏ।
ਯਹ ਬਾਰਹ[1] ਸਦੀ ਨਿਬੇੜ ਕਰਿ ਗੁਰ ਫੜੇ ਬੁਲਾਏ।
ਤਬ ਦੁਸਟ ਮਲੇਛ ਸਹਿਜੇ ਖਪੇ ਛਲ ਕਪਟ ਉਡਾਏ।
ਇਉਂ ਹਰਿ ਅਕਾਲ ਕੇ ਹੁਕਮ ਸੋਂ ਰਣ ਜੁਧ ਮਚਾਏ।
ਤਬ ਕੂਦੇ ਸਿੰਘ ਭੁਜੰਗੀਏ ਦਲ[2] ਕਟਕ ਉਡਾਏ।
ਇਉਂ ਫਤੇ ਭਈ ਜਗ ਜੀਤ ਕਰਿ ਸਚੁ ਤਖਤ ਰਚਾਏ।
ਬਹੁ ਦੀਓ ਦਿਲਾਸਾ ਜਗਤ ਕੋ ਹਰਿ ਭਗਤਿ ਦ੍ਰਿੜਾਏ।
ਤਬ ਸਭ ਪ੍ਰਿਥਵੀ ਸੁਖੀਆ ਭਈ ਦੁਖ ਦਰਦ ਗਵਾਏ।
ਫਿਰ ਸੁਖ ਨਿਹਚਲ ਬਖਸਿਓ ਜਗਤ ਭੈ ਤ੍ਰਾਸ ਚੁਕਾਏ।
ਗੁਰਦਾਸ ਖੜਾ ਦਰ ਪਕੜਿ ਕੇ ਇਉਂ ਉਚਰਿ ਸੁਣਾਏ।
ਹੇ ਸਤਿਗੁਰ ਜਮ ਤ੍ਰਾਸ ਸੋਂ ਮੁਹਿ ਲੇਹੁ ਛੁਡਾਏ।
ਜਬ ਹਉਂ ਦਾਸਨ ਕੋ ਦਾਸਰੋ ਗੁਰ ਟਹਿਲ ਕਮਾਏ।
ਤਬ ਛੂਟੈ ਬੰਧਨ ਸਕਲ ਫੁਨ ਨਰਕਿ ਨ ਜਾਏ।
ਹਰਿਦਾਸਾਂ ਚਿੰਦਿਆ ਸਦ ਸਦਾ ਗੁਰ ਸੰਗਤਿ ਮੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੯ ॥
ਸੰਤ ਭਗਤ ਗੁਰ ਸਿਖ ਹਹਿ ਜਗ ਤਾਰਨ ਆਏ।
ਸੇ ਪਰਉਪਕਾਰੀ ਜਗ ਮੋ ਗੁਰੁ ਮੰਤ੍ਰ ਜਪਾਏ।
ਜਪ ਤਪ ਸੰਜਮ ਸਾਧ ਕਰਿ ਹਰਿ ਭਗਤਿ ਕਮਾਏ।
ਤਹਿ ਸੇਵਕ ਸੋ ਪਰਵਾਨ ਹੈ ਹਰਿ ਨਾਮ ਦ੍ਰਿੜਾਏ।
ਕਾਮ ਕਰੋਧ ਫੁਨ ਲੋਭ ਮੋਹ ਅਹੰਕਾਰ ਚੁਕਾਏ।
ਜੋਗ ਜੁਗਤਿ ਘਟਿ[3] ਸੋਧ ਕਰਿ ਪਵਣਾ[4] ਠਹਿਰਾਏ।

---

੧ ਬਾਰਾਂ ਸਦੀਆਂ ਤੋਂ ਜੰਮੀ ਹਕੂਮਤ। ੨ ਫ਼ੌਜਾਂ ਦੇ ਦਲ। ੩ ਹਿਰਦੇ ਵਿਚ। ੪ ਪਵਨ ਵਾਂਗ ਚੰਚਲ ਮਨ ਰੋਕੇ।

ਤਬ ਖਟ ਚਕਰਾ ਸਹਿਜੇ ਘੁਰੇ ਗਗਨਾ ਘਰਿ ਛਾਇ।
ਨਿਜ ਸੁੰਨ ਸਮਾਧਿ ਲਗਾਇ ਕੈ ਅਨਹਦ ਲਿਵ ਲਾਏ।
ਤਬ ਦਰਗਹ ਮੁਖ ਉਜਲੇ ਪਤਿ ਸਿਉਂ ਘਰਿ ਜਾਏ।
ਕਲੀ ਕਾਲ ਮਰਦਾਨ ਮਰਦ ਨਾਨਕ ਗੁਨ ਗਾਏ।
ਯਹ 'ਵਾਰ ਭਗਉਤੀ' ਜੋ ਪੜ੍ਹੈ ਅਮਰਾ ਪਦ ਪਾਏ।
ਤਿਹ ਦੂਖ ਸੰਤਾਪ ਨ ਕਛੁ ਲਗੈ ਆਨੰਦ ਵਰਤਾਏ।
ਫਿਰ ਜੋ ਚਿਤਵੈ ਸੋਈ ਲਹੈ ਘਟਿ ਅਲਖ ਲਖਾਏ।
ਤਬ ਨਿਸ ਦਿਨ ਇਸ ਵਾਰ ਸੋਂ ਮੁਖ ਪਾਠ ਸੁਨਾਏ।
ਸੋ ਲਹੈ ਪਦਾਰਥ ਮੁਕਤਿ ਪਦ ਚੜ੍ਹਿ ਗਗਨ ਸਮਾਏ।
ਤਬ ਕਛੂ ਨ ਪੂਛੇ ਜਮ ਧਰਮ ਸਭ ਪਾਪ ਮਿਟਾਏ।
ਤਬ ਲਗੈ ਨ ਤਿਸੁ ਜਮ ਡੰਡ ਦੁਖ ਨਹਿੰ ਹੋਇ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੨੦ ॥
ਹਰਿ ਸਤਿਗੁਰ ਨਾਨਕ ਖੇਲ ਰਚਾਇਆ।
ਅੰਗਦ ਕਉ ਪ੍ਰਭੁ ਅਲਖ ਲਖਾਇਆ।
ਪ੍ਰਿਥਮ ਮਹਲ ਹਰ ਨਾਮੁ ਜਪਾਇਓ।
ਦੁਤੀਏ ਅੰਗਦ ਹਰਿ ਗੁਣ ਗਾਇਓ।
ਤੀਸਰ ਮਹਲ ਅਮਰ ਪਰਧਾਨਾ।
ਜਿਹ ਘਟ ਮਹਿ ਨਿਰਖੇ[1] ਹਰਿ ਭਗਵਾਨਾ।
ਜਲ ਭਰਿਓ ਸਤਿਗੁਰੁ ਕੇ ਦੁਆਰੇ।
ਤਬ ਇਹ ਪਾਇਓ ਮਹਲ[2] ਅਪਾਰੇ।
ਗੁਰੁ ਰਾਮਦਾਸ ਚਉਥੇ ਪਰਗਾਸਾ।
ਜਿਨਿ ਰਟੇ ਨਿਰੰਜਨ ਪ੍ਰਭੁ ਅਬਿਨਾਸਾ।
ਗੁਰੂ ਅਰਜਨ ਪੰਚਮ ਠਹਿਰਾਇਓ।

---

੧ ਦੇਖਿਆ। ੨ ਰੁਤਬਾ, ਦਰਜਾ।

ਜਿਨ ਸਬਦ ਸੁਧਾਰ ਗਰੰਥ ਬਣਾਇਓ।
ਗ੍ਰੰਥ ਬਣਾਇ ਉਚਾਰ ਸੁਨਾਇਓ।
ਤਬ ਸਰਬ ਜਗਤ ਮੈ ਪਾਠ ਰਚਾਇਓ।
ਕਰਿ ਪਾਠ ਗ੍ਰੰਥ ਜਗਤ ਸਭ ਤਰਿਓ।
ਜਿਹ ਨਿਸ ਬਾਸੁਰ[1] ਹਰਿ ਨਾਮ ਉਚਰਿਓ।
ਗੁਰ ਹਰਿ ਗੋਬਿੰਦ ਖਸਟਮ ਅਵਤਾਰੇ।
ਜਿਨਿ ਪਕੜਿ ਤੇਗ ਬਹੁ ਦੁਸਟ ਪਛਾਰੇ।
ਇਉਂ ਸਭ ਮੁਗਲਨ ਕਾ ਮਨ ਬਉਰਾਨਾ।
ਤਬ ਹਰਿ ਭਗਤਨ ਸੋਂ ਦੁੰਦ ਰਚਾਨਾ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰੁ ਮੁਹਿ ਲੇਹੁ ਉਬਾਰਾ॥ ੨੧ ॥
ਸਪਤਮ ਮਹਿਲ ਅਗਮ ਹਰਿਰਾਇਆ।
ਜਿਨ ਸੁੰਨ ਧਿਆਨ ਕਰਿ ਜੋਗ ਕਮਾਇਆ।
ਚੜ੍ਹਿ ਗਗਨ ਗੁਫਾ ਮਹਿ ਰਹਿਓ ਸਮਾਈ।
ਜਹਾ ਬੈਠ ਅਡੋਲ ਸਮਾਧਿ ਲਗਾਈ।
ਸਭ ਕਲਾ ਖੈਂਚ ਕਰਿ ਗੁਪਤ ਰਹਾਯੰ।
ਤਹਿ ਅਪਨ ਰੂਪ ਕੋ ਨਹਿੰ ਦਿਖਲਾਯੰ।
ਇਉਂ ਇਸ ਪਰਕਾਰ ਗੁਬਾਰ ਮਚਾਇਓ।
ਤਹ ਦੇਵ ਅੰਸ ਕੋ ਬਹੁ ਚਮਕਾਇਓ।
ਹਰਿਕਿਸਨ ਭਯੋ ਅਸਟਮ ਬਲ ਬੀਰਾ।
ਜਿਨ ਪਹੁੰਚਿ ਦੇਹਲੀ[2] ਤਜਿਓ ਸਰੀਰਾ।
ਬਾਲ ਰੂਪ ਧਰਿ ਸ੍ਵਾਂਗ ਰਚਾਇਓ।
ਤਬ ਸਹਿਜੇ ਤਨ ਕੋ ਛੋਡਿ ਸਿਧਾਇਓ।

---

੧ ਰਾਤ ਦਿਨ। ੨ ਦਿੱਲੀ।

ਇਉ ਮੁਗਲਨਿ ਸੀਸ ਪਰੀ ਬਹੁ ਛਾਰਾ।
[੧]ਵੈ ਖੁਦ ਪਤਿ ਸੋ ਪਹੁੰਚੇ ਦਰਬਾਰਾ।
ਔਰੰਗੇ ਇਹ ਬਾਦ ਰਚਾਇਓ।
ਤਿਨ ਅਪਨਾ ਕੁਲ ਸਭ ਨਾਸ ਕਰਾਇਓ।
ਇਉ ਠਹਕਿ ਠਹਕਿ ਮੁਗਲਨਿ ਸਿਰਿ ਝਾਰੀ।
ਫੁਨ ਹੋਇ ਪਾਪੀ ਵਹ ਨਰਕ ਸਿਧਾਰੀ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰ ਮੁਹਿ ਲੇਹੁ ਉਬਾਰਾ ॥ ੨੨ ॥
ਗੁਰੂ ਨਾਨਕ ਸਭ ਕੇ ਸਿਰ ਤਾਜਾ।
ਜਿਹ ਕਉ ਸਿਮਰਿ ਸਰੇ ਸਭ ਕਾਜਾ।
ਗੁਰ ਤੇਗ ਬਹਾਦਰ ਸ੍ਵਾਂਗ ਰਚਾਯੰ।
ਜਿਹ ਅਪਨ ਸੀਸ ਦੇ ਜਗ ਠਹਰਾਯੰ।
ਇਸ ਬਿਧਿ ਮੁਗਲਨ ਕੋ ਭਰਮਾਇਓ।
ਤਬ ਸਤਿਗੁਰੁ ਅਪਨਾ ਬਲ ਨ ਜਨਾਇਓ।
ਪ੍ਰਭੁ ਹੁਕਮ ਬੂਝਿ ਪਹੁੰਚੇ ਦਰਬਾਰਾ।
ਤਬ ਸਤਿਗੁਰੁ ਕੀਨੀ ਮਿਹਰ ਅਪਾਰਾ।
ਇਉਂ ਮੁਗਲਨਿ ਕੋ ਦੋਖ ਲਗਾਨਾ।
ਹੋਇ ਖਰਾਬ ਖਪਿ ਗਏ ਨਿਦਾਨਾ।
ਇਉਂ ਨਉਂ ਮਹਿਲੋਂ ਕੀ ਜੁਗਤਿ ਸੁਨਾਈ।
ਜਿਹ ਕਰਿ ਸਿਮਰਨ ਹਰਿ ਭਗਤਿ ਰਚਾਈ।
ਹਰਿ ਭਗਤਿ ਰਚਾਇ ਨਾਮ ਨਿਸਤਾਰੇ।
ਤਬ ਸਭ ਜਗ ਮੈ ਪ੍ਰਗਟਿਓ ਜੈਕਾਰੇ।
ਇਉਂ ਕਰਿ ਹੈ ਗੁਰਦਾਸ ਪੁਕਾਰਾ।

---

੧ ਉਹ ਆਪ ਇੱਜ਼ਤ ਨਾਲ ਵਾਹਿਗੁਰੂ ਮਾਲਿਕ ਪਾਸ ਪਹੁੰਚੇ।

ਹੇ ਸਤਿਗੁਰੁ ਮੁਹਿ ਲੇਹੁ ਉਬਾਰਾ ॥ ੨੩ ॥
ਗੁਰੂ ਗੋਬਿੰਦ ਦਸਵਾਂ ਅਵਤਾਰਾ ।
ਜਿਨ ਖਾਲਸਾ ਪੰਥ ਅਜੀਤ ਸੁਧਾਰਾ ।
ਤੁਰਕ ਦੁਸਟ ਸਭ ਮਾਰਿ ਬਿਦਾਰੇ ।
ਸਭ ਪ੍ਰਥਵੀ ਕੀਨੀ ਗੁਲਜਾਰੇ ।
ਇਉਂ ਪ੍ਰਗਟੇ ਸਿੰਘ ਮਹਾਂ ਬਲਬੀਰਾ ।
ਤਿਨ ਆਗੇ ਕੋ ਧਰੈ ਨ ਧੀਰਾ ।
ਫਤੇ ਭਈ ਦੁਖ ਦੁੰਦ ਮਿਟਾਏ ।
ਤਹ ਹਰਿ ਅਕਾਲ ਕਾ ਜਾਪ ਜਪਾਏ ।
ਪ੍ਰਿਥਮ ਮਹਲ ਜਪਿਓ ਕਰਤਾਰਾ ।
ਤਿਨ ਸਭ ਪ੍ਰਿਥਵੀ ਕੋ ਲੀਓ ਉਬਾਰਾ ।
ਹਰਿ ਭਗਤਿ ਦ੍ਰਿੜਾਇ ਨਰੂ ਸਭ ਤਾਰੇ ।
ਜਬ ਆਗਿਆ ਕੀਨੀ ਅਲਖ ਅਪਾਰੇ ।
ਇਉਂ ਸਤਿਸੰਗਤਿ ਕਾ ਮੇਲ ਮਿਲਾਯੰ ।
ਜਹ ਨਿਸ ਬਾਸੁਰ ਹਹਿ ਹਰਿ ਗੁਨ ਗਾਯੰ ।
ਇਉਂ ਕਰਿ ਹੈ ਗੁਰਦਾਸ ਪੁਕਾਰਾ ।
ਹੇ ਸਤਿਗੁਰੁ ਮੁਹਿ ਲੇਹੁ ਉਬਾਰਾ ॥ ੨੪ ॥
ਤੂੰ ਅਲਖ ਅਪਾਰ ਨਿਰੰਜਨ ਦੇਵਾ ।
ਜਿਹ ਬ੍ਰਹਮਾ ਬਿਸਨੁ ਸਿਵ ਲਖੈ ਨ ਭੇਵਾ[੧] ।
ਤੁਮ ਨਾਥ ਨਿਰੰਜਨ ਗਹਰ ਗੰਭੀਰੇ ।
ਤੁਮ ਚਰਨਨਿ ਸੋਂ ਬਾਂਧੇ ਧੀਰੇ ।
ਅਬ ਗਹਿ ਪਕਰਿਓ ਤੁਮਰਾ ਦਰਬਾਰਾ ।
ਜਿਉਂ ਜਾਨਹੁ ਤਿਉਂ ਲੇਹੁ ਸੁਧਾਰਾ ।

੧ ਭੇਦ ।

ਹਮ ਕਾਮੀ ਕ੍ਰੋਧੀ ਅਤਿ ਕੂੜਿਆਰੇ।
ਤੁਮ ਹੀ ਠਾਕੁਰ ਬਖਸਨਹਾਰੇ।
ਨਹੀਂ ਕੋਈ ਤੁਮ ਬਿਨੁ ਅਵਰੁ ਹਮਾਰਾ।
ਜੋ ਕਰਿ ਹੈ ਹਮਰੀ ਪ੍ਰਤਿਪਾਰਾ।
ਤੁਮ ਅਗਮ ਅਡੋਲ ਅਤੋਲ ਨਿਰਾਲੇ।
ਸਭ ਜਗ ਕੀ ਕਰਿਹੋ ਪ੍ਰਤਿਪਾਲੇ।
ਜਲ ਥਲ ਮਹੀਅਲ ਹੁਕਮ ਤੁਮਾਰਾ।
ਤੁਮ ਕਉ ਸਿਮਰਿ ਤਰਿਓ ਸੰਸਾਰਾ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰੁ ਮੁਹਿ ਲੇਹੁ ਉਬਾਰਾ ॥੨੫॥
ਤੁਮ ਅਛਲ ਅਛੇਦ ਅਭੇਦ ਕਹਾਯੰ।
ਜਹਾ ਬੈਠਿ ਤਖਤ ਪਰ ਹੁਕਮ ਚਲਾਯੰ।
ਤੁਝ ਬਿਨੁ ਦੂਸਰਿ ਅਵਰ ਨ ਕੋਈ।
ਤੁਮ ਏਕੋ ਏਕੁ ਨਿਰੰਜਨ ਸੋਈ।
ਓਅੰਕਾਰ ਧਰਿ ਖੇਲ ਰਚਾਯੰ।
ਤੁਮ ਆਪ ਅਗੋਚਰ ਗੁਪਤ ਰਹਾਯੰ।
ਪ੍ਰਭ ਤੁਮਰਾ ਖੇਲ ਅਗਮ ਨਿਰਧਾਰੇ।
ਤੁਮ ਸਭ ਘਟ ਭੀਤਰ ਸਭ ਤੇ ਨਜਾਰੇ।
ਤੁਮ ਐਸਾ ਅਚਰਜ ਖੇਲ ਬਨਾਇਓ।
ਜਿਹ ਲਖ ਬ੍ਰਹਮੰਡ ਕੋ ਧਾਰਿ ਖਪਾਇਓ।
ਪ੍ਰਭੁ ਤੁਮਰਾ ਮਰਮੁ ਨ ਕਿਨਹੂ ਲਖਿਓ।
ਜਹ ਸਭ ਜਗ ਝੂਠੇ ਧੰਦੇ ਖਪਿਓ।
ਬਿਨੁ ਸਿਮਰਨ ਤੇ ਛੁਟੈ ਨ ਕੋਈ।
ਤੁਮ ਕੋ ਭਜੈ ਸੁ ਮੁਕਤਾ ਹੋਈ।

ਗੁਰਦਾਸ ਗਰੀਬ ਤੁਮਨ ਕਾ ਚੇਲਾ।
ਜਪਿ ਜਪਿ ਤੁਮ ਕਉ ਭਇਓ ਸੁਹੇਲਾ।
ਇਹ ਭੂਲ ਚੂਕ ਸਭ ਬਖਸ਼ ਕਰੀਜੈ।
ਗੁਰਦਾਸ ਗੁਲਾਮ ਅਪਨਾ ਕਰਿ ਲੀਜੈ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰੁ ਮੁਹਿ ਲੇਹੁ ਉਬਾਰਾ॥ ੨੬॥
ਇਹ ਕਵਨ ਕੀਟ ਗੁਰਦਾਸ ਬਿਚਾਰਾ।
ਜੋ ਅਗਮ ਨਿਗਮ ਕੀ ਲਖੈ ਸੁਮਾਰਾ।
ਜਬ ਕਰਿ ਕਿਰਪਾ ਗੁਰ ਬੂਝ ਬੁਝਾਈ।
ਤਬ ਇਹ ਕਥਾ ਉਚਾਰਿ ਸੁਨਾਈ।
ਜਿਹ ਬਿਨ ਹੁਕਮ ਇਕ ਝੂਲੈ ਨ ਪਾਤਾ।
ਫੁਨਿ ਹੋਇ ਸੋਈ ਜੋ ਕਰੈ ਬਿਧਾਤਾ।
ਹੁਕਮੈ ਅੰਦਰਿ ਸਗਲ ਅਕਾਰੇ।
ਬੂਝੈ ਹੁਕਮ ਸੁ ਉਤਰੈ ਪਾਰੇ।
ਹੁਕਮੈ ਅੰਦਰਿ ਬ੍ਰਹਮ ਮਹੇਸਾ।
ਹੁਕਮੈ ਅੰਦਰਿ ਸੁਰ ਨਰ ਸੇਸਾ।
ਹੁਕਮੈ ਅੰਦਰਿ ਬਿਸਨੁ ਬਨਾਯੰ।
ਜਿਨ ਹੁਕਮ ਪਾਇ ਦੀਵਾਨ ਲਗਾਯੰ।
ਹੁਕਮੈ ਅੰਦਰਿ ਧਰਮ ਰਚਾਯੰ।
ਹੁਕਮੈ ਅੰਦਰਿ ਇੰਦਰ ਉਪਾਯੰ।
ਹੁਕਮੈ ਅੰਦਰਿ ਸਸਿ ਅਰੁ ਸੂਰੇ।
ਸਭ ਹਰਿ ਚਰਣ ਕੀ ਬਾਂਛਹਿ ਧੂਰੇ।
ਹੁਕਮੈ ਅੰਦਰਿ ਧਰਨਿ ਅਕਾਸਾ।
ਹੁਕਮੈ ਅੰਦਰਿ ਸਾਸਿ ਗਿਰਾਸਾ।

ਜਿਹ ਬਿਨਾ ਹੁਕਮ ਕੋਈ ਮਰੈ ਨ ਜੀਵੈ।
ਬੂਝੈ ਹੁਕਮ ਸੋ ਨਿਹਚਲ ਥੀਵੈ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਸੋ ਸਤਿਗੁਰੁ ਮੁਹਿ ਲੇਹੁ ਉਬਾਰਾ॥ ੨੭॥
ਇਹ 'ਵਾਰ ਭਗਉਤੀ ਮਹਾਂ ਪੁਨੀਤੇ।
ਜਿਸ ਉਚਰਤਿ ਉਪਜਤਿ ਪਰਤੀਤੇ।
ਜੋ ਇਸ ਵਾਰ ਸੋਂ ਪ੍ਰੇਮ ਲਗਾਵੈ।
ਸੋਈ ਮਨ ਬਾਂਛਿਤ ਫਲ ਪਾਵੈ।
ਮਿਟਹਿੰ ਸਗਲ ਦੁਖ ਦੁੰਦ ਕਲੇਸਾ।
ਫੁਨ ਪ੍ਰਗਟੈਂ ਬਹੁ ਸੁਖ ਪਰਵੇਸਾ।
ਜੋ ਨਿਸ ਬਾਸੁਰ ਰਟਹਿੰ ਇਹ ਵਾਰੇ।
ਸੋ ਪਹੁੰਚੇ ਧੁਰ ਹਰਿ ਦਰਬਾਰੇ।
ਇਹ ਵਾਰ ਭਗਉਤੀ ਸਮਾਪਤਿ ਕੀਨੀ।
ਤਬ ਘਟ ਬਿਦਿਆ ਕੀ ਸਭ ਬਿਧਿ ਚੀਨੀ।
ਇਉ ਸਤਿਗੁਰੁ ਸਾਹਿਬ ਭਏ ਦਿਆਲਾ।
ਤਬ ਛੂਟ ਗਏ ਸਭ ਹੀ ਜੰਜਾਲਾ।
ਕਰਿ ਕਿਰਪਾ ਪ੍ਰਭ ਹਰਿ ਗਿਰਧਾਰੇ।
ਤਹਿ ਪਕੜਿ ਬਾਂਹ ਭਉਜਲ ਸੋਂ ਤਾਰੇ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰੁ ਮੁਹਿ ਲੇਹੁ ਉਬਾਰਾ॥ ੨੮॥

॥ ਇਤੀ॥

# ਦੁਕਾਨ ਗੁਰਮਤਿ ਲਿਟਰੇਚਰ

ਸਿੱਖ ਸੰਗਤਾਂ ਦੇ ਲਾਭ ਨੂੰ ਮੁੱਖ ਰਖਦਿਆਂ ਹੋਇਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ, ਗੁਰਬਾਣੀ ਦੇ ਗੁਟਕੇ ਤੇ ਧਰਮ ਪੋਥੀਆਂ ਆਦਿਕ ਆਪਣੇ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ ਵਿਖੇ ਛਾਪਣ ਅਤੇ ਸੰਗਤਾਂ ਨੂੰ ਲਾਗਤ ਭੇਟਾ ਪਰ ਦੇਣ ਹਿਤ ਗੁਰਮਤਿ ਲਿਟਰੇਚਰ ਹਾਊਸ ਘੰਟਾ ਘਰ ਅਤੇ ਸ੍ਰੀ ਗੁਰੂ ਰਾਮਦਾਸ ਨਿਵਾਸ ਦੇ ਬਾਹਰਵਾਰ, ਆਪਣੀਆਂ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ, ਜੋ ਕਿ ਸਵੇਰੇ ੮ ਵਜੇ ਤੋਂ ਸ਼ਾਮ ਦੇ ੮ ਵਜੇ ਤਕ ਖੁਲ੍ਹੀਆਂ ਰਹਿੰਦੀਆਂ ਹਨ । ਇਹਨਾਂ ਦੁਕਾਨਾਂ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪਿਆ ਲਿਟਰੇਚਰ ਅਤੇ ਸ੍ਰੀ ਗੁਰੂ ਰਾਮਦਾਸ ਦਸਤਕਾਰੀ ਸਕੂਲ ਅੰਮ੍ਰਿਤਸਰ ਵਲੋਂ ਸ੍ਰੀ ਦਰਬਾਰ ਸਾਹਿਬ ਦੀ ਮੋਹਰ ਵਾਲੀਆਂ ਕ੍ਰਿਪਾਨਾਂ ਲਾਗਤ ਭੇਟਾ ਪਰ ਦਿੱਤੀਆਂ ਜਾਂਦੀਆਂ ਹਨ । ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਆਈਆਂ ਸੰਗਤਾਂ ਦੀ ਸੇਵਾ ਵਿਚ ਸਨਿਮ੍ਰ ਬਿਨੈ ਹੈ ਕਿ ਉਹ ਇਨ੍ਹਾਂ ਦੁਕਾਨਾਂ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪਿਆ ਲਿਟਰੇਚਰ ਤੇ ਕ੍ਰਿਪਾਨਾਂ ਆਦਿਕ ਖ਼ਰੀਦ ਕੇ ਲਾਭ ਉਠਾਉਣ ।

ਪ੍ਰਾਰਥਕ—

ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।